**ਵਰਿਆਮ ਸਿੰਘ ਸੰਧੂ ਦਾ ਰਚਨਾ-ਸੰਸਾਰ-**

**(ਮੌਲਿਕ)**

* ਲੋਹੇ ਦੇ ਹੱਥ- (ਕਹਾਣੀ-ਸੰਗ੍ਰਹਿ), * ਅੰਗ-ਸੰਗ- (ਕਹਾਣੀ-ਸੰਗ੍ਰਹਿ), * ਭੱਜੀਆਂ ਬਾਹੀਂ- (ਕਹਾਣੀ-ਸੰਗ੍ਰਹਿ), * ਚੌਥੀ ਕੂਟ- (ਕਹਾਣੀ-ਸੰਗ੍ਰਹਿ), * ਜਮਰੌਦ- (ਕਹਾਣੀ-ਸੰਗ੍ਰਹਿ), * ਚੋਣਵੀਆਂ ਕਹਾਣੀਆਂ- (ਕਹਾਣੀ-ਸੰਗ੍ਰਹਿ), * ਤਿਲ਼-ਫੁੱਲ- (ਕਹਾਣੀ-ਸੰਗ੍ਰਹਿ), * ਤਿਲ਼-ਫੁੱਲ ਤੇ ਹੋਰ ਕਹਾਣੀਆਂ - (ਕਹਾਣੀ-ਸੰਗ੍ਰਹਿ), * ਕੁਸ਼ਤੀ ਦਾ ਧਰੂ-ਤਾਰਾ ਕਰਤਾਰ ਸਿੰਘ- (ਜੀਵਨੀ), * ਪਰਦੇਸੀ ਪੰਜਾਬ- (ਅਮਰੀਕਾ, ਕਨੇਡਾ ਅਤੇ ਇੰਗਲੈਂਡ ਦਾ ਸਫ਼ਰਨਾਮਾ), * ਵਗਦੀ ਏ ਰਾਵੀ- (ਪਾਕਿਸਤਾਨ ਦਾ ਸਫ਼ਰਨਾਮਾ), * ਕੁਲਵੰਤ ਸਿੰਘ ਵਿਰਕ ਦਾ ਕਹਾਣੀ-ਸੰਸਾਰ - (ਆਲੋਚਨਾ), * ਨਾਵਲਕਾਰ ਸੋਹਣ ਸਿੰਘ ਸੀਤਲ- ਸਮਾਜ ਸ਼ਾਸਤਰੀ ਪਰਿਪੇਖ - (ਆਲੋਚਨਾ), * ਪੜ੍ਹਿਆ-ਵਾਚਿਆ- (ਆਲੋਚਨਾ), * ਸਾਹਿਤਕ-ਸਵੈ-ਜੀਵਨੀ, * ਗੁਫ਼ਾ ਵਿਚਲੀ ਉਡਾਣ- (ਸਵੈ-ਜੀਵਨੀ), * ਗ਼ਦਰੀ ਜਰਨੈਲ ਕਰਤਾਰ ਸਿੰਘ ਸਰਾਭਾ (ਜੀਵਨੀ), * ਭਾਈ ਮੇਵਾ ਸਿੰਘ ਲੋਪੋਕੇ (ਜੀਵਨੀ), * ਗ਼ਦਰੀ ਬਾਬੇ ਕੌਣ ਸਨ (ਇਤਿਹਾਸ), * ਗ਼ਦਰ ਲਹਿਰ ਦੀ ਗਾਥਾ (ਇਤਿਹਾਸ) * ਆਪਣਾ ਆਪਣਾ ਹਿੱਸਾ (ਮੇਰੀਆਂ ਕਹਾਣੀਆਂ- ਨੈਸ਼ਨਲ ਬੁੱਕ ਟਰੱਸਟ) * ਗ਼ਦਰ ਲਹਿਰ ਦਾ ਚੌਮੁਖੀਆ ਚਿਰਾਗ਼-ਕਰਤਾਰ ਸਿੰਘ ਸਰਾਭਾ

**ਸੰਪਾਦਨਾ**

* ਕਰਵਟ- (ਕਹਾਣੀ-ਸੰਗ੍ਰਹਿ), * ਕਥਾ-ਧਾਰਾ (ਕਹਾਣੀ-ਸੰਗ੍ਰਹਿ), * ਵੀਹਵੀਂ ਸਦੀ ਦੀ ਪੰਜਾਬੀ ਵਾਰਤਕ: ਸਾਹਿਤਯ ਅਕਾਦੇਮੀ, ਨਵੀਂ ਦਿੱਲੀ ਵਾਸਤੇ, * ਆਜ਼ਾਦੀ ਤੋਂ ਬਾਅਦ ਦੀ ਪੰਜਾਬੀ ਕਹਾਣੀ: ਨੈਸ਼ਨਲ ਬੁੱਕ ਟਰੱਸਟ, ਨਵੀਂ ਦਿੱਲੀ ਵਾਸਤੇ * ਆਤਮ-ਅਨਾਤਮ {ਸਹਿ ਸੰਪਾਦਨ (ਕਾਵਿ-ਕਹਾਣੀ-ਸੰਗ੍ਰਹਿ): ਵਾਸਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। , * ਕਥਾ-ਰੰਗ (ਕਹਾਣੀ-ਸੰਗ੍ਰਹਿ): ਵਾਸਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ। , * ਦਾਇਰਾ (ਕਾਵਿ-ਸੰਗ੍ਰਹਿ) * ਪੰਜਾਬੀ ਕਹਾਣੀ ਆਲੋਚਨਾ-ਰੂਪ ਤੇ ਰੁਝਾਨ (ਆਲੋਚਨਾ), *ਜਗਦੀਸ਼ ਸਿੰਘ ਵਰਿਆਮ ਅੰਕ (ਮਾਸਿਕ 'ਵਰਿਆਮ', ਜਲੰਧਰ), * ਭਗਤ ਸਿੰਘ ਦੀ ਪਛਾਣ, * ਅਲਵਿਦਾ! ਗੁਰਬਖ਼ਸ਼ ਸਿੰਘ ਬੰਨੋਆਣਾ, * ਪੰਜਾਬੀ ਵਾਰਤਕ ਦਾ ਉੱਚਾ ਬੁਰਜ-ਸਰਵਣ ਸਿੰਘ, * ਕਨੇਡਾ ਤੋਂ ਪ੍ਰਕਾਸ਼ਿਤ ਹੁੰਦੇ ਰਹੇ ਮਾਸਿਕ 'ਸੀਰਤ' ਦਾ ਨਿਗਰਾਨ ਸੰਪਾਦਕ, * ਸੁਰ ਸਿੰਘ ਦੇ ਗ਼ਦਰੀ ਯੋਧਿਆਂ ਦੀ ਯਾਦ ਵਿੱਚ, * ਗ਼ਦਰ ਸ਼ਤਾਬਦੀ ਕਮੇਟੀ ਟਰਾਂਟੋ (ਕਨੇਡਾ) ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵੱਲੋਂ ਪ੍ਰਕਾਸ਼ਿਤ ਸਾਲ-2013 ਦੇ ਕਲੈਂਡਰ ਵਾਸਤੇ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ ਲਿਖਿਆ।

**ਅੰਗਰੇਜ਼ੀ ਵਿੱਚ:**

*THE FOURTH DIRECTION AND OTHER STORIES (SAHITYA ACADEMY, NEW DELHI), *SELECTED SHORT STORIES OF WARYAM SINGH SANDHU (PUNJABI UNIVERSITY PATIALA), WHO WERE THE GADHARITE BABAS (GHADAR SHATABDI COMMITTEE TORONTO)

**ਸ਼ਾਹਮੁਖੀ ਲਿਪੀ ਵਿੱਚ:** 'ਦਲਦਲ' (ਕਹਾਣੀ-ਸੰਗ੍ਰਹਿ), ਸੁਚੇਤ ਕਿਤਾਬ-ਘਰ ਲਾਹੌਰ-ਪਾਕਿਸਤਾਨ ਵੱਲੋਂ ਪ੍ਰਕਾਸ਼ਿਤ-2006

**ਹਿੰਦੀ ਵਿੱਚ ਪ੍ਰਕਾਸ਼ਿਤ ਪੁਸਤਕਾਂ:**

* ਚੌਥੀ ਦਿਸ਼ਾ: (ਸਾਹਿਤਯ ਅਕਾਦਮੀ ਨਵੀਂ ਦਿੱਲੀ), * ਸ੍ਰੇਸ਼ਠ ਕਹਾਨੀਆਂ-ਵਰਿਆਮ ਸਿੰਹ ਸੰਧੂ: (ਅਨੁਵਾਦ ਤੇ ਸੰਪਾਦਨ: ਚਮਨ ਲਾਲ), * ਕੁਸ਼ਤੀ ਕਾ ਧਰੁਵ-ਤਾਰਾ-ਕਰਤਾਰ ਸਿੰਹ-ਜੀਵਨੀ, *ਵਾਪਸੀ-(ਕਹਾਣੀ-ਸੰਗ੍ਰਹਿ) * ਗ਼ਦਰੀ ਬਾਬੇ ਕੌਨ ਥੇ, * ਗ਼ਦਰ ਲਹਿਰ ਕਾ ਚੌਮੁਖੀਆ ਚਿਰਾਗ-ਕਰਤਾਰ ਸਿੰਘ ਸਰਾਭਾ

Sri Satguru Jagjit Singh Ji eLibrary NamdhariElibrary@gmail.com

# ਹੀਰੇ ਬੰਦੇ

(ਸ਼ਬਦ-ਚਿਤਰ)

ਵਰਿਆਮ ਸਿੰਘ ਸੰਧੂ



Sri Satguru Jagjit Singh Ji eLibrary NamdhariElibrary@gmail.com

**HEERE BANDE (PROSE)**
(COLLECTION OF CHARACTER-SKETCHES)

By:
**WARYAM SINGH SANDHU**
153, GOLDEN AVENUE, PHASE-1,
GARHA-JALANDHAR-144022 (PUNJAB) -INDIA
–
PH. 98726-02296 (INDIA), 647-535-1539 (CANADA)
Email: waryamsandhu@gmail.com

ISBN 978-93-5231-628-1

ਪਹਿਲੀ ਵਾਰ: ਅਗਸਤ, 2023

© ਕਾਪੀ ਰਾਈਟ-ਲੇਖਕ

Published by
**Sangam Publications**
**Narata Market, Near Bus Stand, Samana (Patiala)**
Mob. 92090-00001, 99151-03490, 98152-43917
email : sangam541@gmail.com
www.sangampublications.com

Printed & Bound at:
Aarna Printing Solutions, Patiala
Ph. 99148-40666

Sri Satguru Jagjit Singh Ji eLibrary NamdhariElibrary@gmail.com

**'ਹੀਰੇ ਬੰਦੇ' ਕਿਤਾਬ ਮੇਰੇ ਅੰਦਰ ਸਾਹਿਤ, ਸੰਵੇਦਨਾ ਤੇ ਚੰਗੀ ਸੋਚ ਦੇ ਪਹਿਲੇ ਬੀਜ ਬੀਜਣ ਵਾਲੇ ਆਪਣੇ ਹੀਰੇ ਪਿਉ ਦੀਦਾਰ ਸਿੰਘ ਸੰਧੂ ਦੇ ਚਰਨਾਂ ਵਿੱਚ!**

ਲਿਖਤੀ ਸਾਹਿਤ ਨਾਲ ਮੇਰੀ ਸਭ ਤੋਂ ਪਹਿਲੀ ਸਾਂਝ ਮੇਰੇ ਪਿਤਾ ਨੇ ਪਵਾਈ. ਉਹ ਅਖ਼ਬਾਰ, ਨਾਵਲ ਅਤੇ ਕਹਾਣੀਆਂ ਪੜ੍ਹਨ ਦਾ ਸ਼ੌਕੀਨ ਸੀ। ਰਾਤ ਨੂੰ ਉਹ ਸਾਨੂੰ, ਜਦੋਂ ਨਾਨਕ ਸਿੰਘ ਦੇ ਨਾਵਲ, ਗੁਰਮੁਖ ਸਿੰਘ ਮੁਸਾਫ਼ਿਰ ਦੀਆਂ ਕਹਾਣੀਆਂ ਪੜ੍ਹ ਕੇ ਸੁਣਾਉਂਦਾ; ਮੈਂ ਉਹਦੇ ਨਾਲ ਬਿਸਤਰੇ ਉੱਤੇ ਲੇਟਿਆ, ਉਹਨੂੰ ਪੜ੍ਹਦਿਆਂ ਅਤੇ ਕਿਤਾਬ ਦੇ ਵਰਕੇ ਉਥੱਲਦਿਆਂ ਵੇਖਦਾ ਰਹਿੰਦਾ ਤੇ ਸੁਣਾਈ ਜਾ ਰਹੀ ਕਹਾਣੀ ਦੀ ਦੁਨੀਆਂ ਵਿੱਚ ਗੁੰਮਿਆ-ਗਵਾਚਿਆ ਕਲਪਨਾ ਦੇ ਇਸ ਰੰਗ-ਬਰੰਗੇ ਸੰਸਾਰ ਵਿੱਚ ਤਾਰੀਆਂ ਲਾਉਂਦਾ. ਮੇਰੀ ਮਾਂ ਵੀ ਦੂਜੇ ਮੰਜੇ 'ਤੇ ਲੇਟੀ ਸਭ ਕੁੱਝ ਬੜੇ ਧਿਆਨ ਨਾਲ ਸੁਣਦੀ. ਅਸਲ ਵਿੱਚ ਸੁਣਾ ਤਾਂ ਮੇਰਾ ਪਿਤਾ ਮੇਰੀ ਮਾਂ ਨੂੰ ਹੀ ਰਿਹਾ ਹੁੰਦਾ. ਮੈਨੂੰ ਤਾਂ 'ਝੋਨੇ ਦੇ ਪੱਜ ਡੀਲੇ ਨੂੰ ਪਾਣੀ ਆਉਣ' ਵਾਲੀ ਗੱਲ ਸੀ. ਉਸ ਅਨੁਸਾਰ ਤਾਂ ਸ਼ਾਇਦ ਪੜ੍ਹੇ ਗਏ ਨੂੰ ਸੁਣਨ-ਸਮਝਣ ਦੀ ਅਜੇ ਮੇਰੀ ਉਮਰ ਹੀ ਕਿੱਥੇ ਸੀ!

ਮੈਂ ਲਾਲਟੈਣ ਦੇ ਚਾਨਣ ਵਿੱਚ ਵੇਖਦਾ ਕਿ ਕਿਤਾਬ ਦੇ ਕਾਲੇ ਅੱਖਰਾਂ ਦੀ ਕਿਆ ਸੁਨਹਿਰੀ ਕਰਾਮਾਤ ਸੀ! ਇਹ ਕੇਵਲ ਅੱਖਰ ਨਹੀਂ ਸਨ. ਇਹ ਤਾਂ ਜਿਊਂਦਾ-ਜਾਗਦਾ ਸੰਸਾਰ ਸੀ. ਇਹਨਾਂ ਕਾਲੀਆਂ ਸਤਰਾਂ ਵਿੱਚ ਹਾਸਾ, ਰੋਣਾ, ਸਹਿਮ, ਸੁਖ ਅਤੇ ਹੋਰ ਕਿੰਨਾਂ ਕੁੱਝ ਸੀ ਜਿਹੜਾ ਇਹਨਾਂ 'ਤੇ ਫਿਰਦੀ ਨਜ਼ਰ ਨਾਲ ਹੀ ਮਤਾਬੀ ਵਾਂਗ ਬਲ ਪੈਂਦਾ ਸੀ. ਉਦੋਂ ਹੀ ਕਿਧਰੇ ਮੈਨੂੰ ਛਪੇ ਕਾਲੇ ਅੱਖਰਾਂ ਨਾਲ ਇਸ਼ਕ ਹੋ ਗਿਆ ਤੇ ਮੇਰੇ ਅੰਦਰ ਲੇਖਕ ਬਣਨ ਦਾ ਬੀਜ ਡਿੱਗ ਪਿਆ, ਜਿਸ ਨੇ ਅਗਲੇ ਸਾਲਾਂ ਵਿੱਚ ਫੁੱਟ ਪੈਣਾ ਸੀ.

ਅਗਾਂਹ-ਵਧੂ ਵਿਚਾਰਾਂ ਦੀ ਪਾਹੁਲ ਵੀ ਮੈਨੂੰ ਉਸ ਰਾਹੀਂ ਅਚੇਤ ਹੀ ਮਿਲ ਗਈ, ਜਦੋਂ ਮੈਂ ਉਸ ਵੱਲੋਂ ਲਿਆਂਦੀ 'ਪ੍ਰੀਤ-ਲੜੀ' ਅੱਠ ਸਾਲ ਦੀ ਉਮਰ ਵਿੱਚ ਹੀ ਪੜ੍ਹਨੀ ਸ਼ੁਰੂ ਕਰ ਦਿੱਤੀ ਸੀ.

ਪੜ੍ਹਨ ਜੋਗਾ ਹੋਇਆ ਤਾਂ ਅਸੀਂ ਨਵੀਂ ਤੋਂ ਨਵੀਂ ਕਿਤਾਬ ਲੱਭਦੇ ਤੇ ਵਾਰੀ ਵਾਰੀ ਪੜ੍ਹਦੇ. ਨਵੀਂ ਕਿਤਾਬ ਦੋਵਾਂ 'ਚੋਂ ਕੋਈ ਵੀ ਲੈ ਕੇ ਆਉਂਦਾ, "ਪਹਿਲਾਂ ਮੈਂ, ਪਹਿਲਾਂ ਮੈਂ" ਆਖ ਕੇ ਮੈਂ ਕਿਤਾਬ 'ਤੇ ਮੱਲ ਮਾਰ ਲੈਂਦਾ. ਉਹ ਹੱਸ ਕੇ ਮੰਨ ਜਾਂਦਾ.

ਮੈਂ ਲਿਖਣਾ ਸ਼ੁਰੂ ਕੀਤਾ ਤਾਂ ਮੇਰੀ ਲਿਖਤ ਦਾ ਪਹਿਲਾ ਪਾਠਕ ਮੇਰਾ ਪਿਤਾ ਹੁੰਦਾ. ਸੰਗਦਾ ਹੋਇਆ ਮੈਂ ਕਦੀ ਨਾ ਪੁੱਛਦਾ ਕਿ ਉਹਨੂੰ ਮੇਰੀ ਲਿਖਤ ਕਿਹੋ ਜਿਹੀ ਲੱਗੀ. ਜੇ ਉਹਨੂੰ ਪਸੰਦ ਨਾ ਆਉਂਦੀ ਤਾਂ ਹੱਸ ਕੇ ਆਖਦਾ, "ਇਹੋ ਜਿਹੀ ਤਾਂ ਮੈਂ ਵੀ ਲਿਖ ਲਵਾਂ!"

ਜੇ ਉਹ ਪੜ੍ਹ ਕੇ ਚੁੱਪ ਰਹਿੰਦਾ ਤਾਂ ਮੈਂ ਸਮਝ ਜਾਂਦਾ ਕਿ ਲਿਖਤ ਉਹਨੂੰ ਠੀਕ ਲੱਗੀ ਹੈ.

ਉਹ ਖ਼ਾਮੋਸ਼ ਤਬੀਅਤ ਦਾ ਬੰਦਾ ਸੀ. ਖ਼ੁਸ਼ੀ-ਗ਼ਮੀ ਦੇ ਭਾਵ ਅੰਦਰ ਹੀ ਅੰਦਰ ਪੀ ਜਾਂਦਾ.

ਮੋਗਾ-ਅੰਦੋਲਨ ਵੇਲੇ ਜੇਲ੍ਹ ਵਿਚੋਂ ਬਾਹਰ ਆ ਕੇ 'ਅੰਡਰ-ਗਰਾਊਂਡ' ਵਿਚਰਦਾ ਹੋਇਆ ਵੱਖ ਵੱਖ ਥਾਵਾਂ 'ਤੇ ਵਿਦਿਆਰਥੀਆਂ ਦੇ ਗੁਪਤ ਇਕੱਠਾਂ ਵਿੱਚ 'ਘੋਲ ਜਾਰੀ ਰੱਖਣ' ਦਾ ਪਰਚਾਰ ਕਰ ਰਿਹਾ ਸਾਂ ਕਿ ਸੁਨੇਹਾ ਮਿਲਿਆ ; ਬਾਪੂ ਨੂੰ ਬਰੇਨ-ਸਟਰੋਕ ਹੋ ਗਿਆ. ਮੈਂ ਓਸੇ ਵੇਲੇ ਅੰਬਰਸਰ ਦੇ ਹਸਪਤਾਲ ਵਿੱਚ ਉਹਦੇ ਸਿਰਹਾਣੇ ਬੈਠੀ ਮਾਂ ਕੋਲ ਜਾ ਪੁੱਜਾ. ਪਿਤਾ ਬੇਹੋਸ਼ੀ ਦੀ ਹਾਲਤ ਵਿੱਚ ਸੀ. ਤੀਜੇ ਦਿਨ ਉਹ ਬੇਹੋਸ਼ੀ ਦੀ ਹਾਲਤ ਵਿੱਚ ਹੀ ਸਦੀਵੀ ਵਿਛੋੜਾ ਦੇ ਗਿਆ.

ਉਹਦੇ ਭੋਗ ਤੋਂ ਬਾਅਦ ਘਰ ਵਿੱਚ ਉਹਦੀਆਂ ਗੱਲਾਂ ਹੋ ਰਹੀਆਂ ਸਨ ਤਾਂ ਬੀਬੀ ਕਹਿੰਦੀ, "ਤੇਰੇ ਫੜੇ ਜਾਣ ਬਾਅਦ ਮੈਂ ਬੜੀ ਫ਼ਿਕਰਮੰਦ ਸਾਂ. ਤੇਰਾ ਬਾਪੂ ਮੈਨੂੰ ਕਹਿੰਦਾ, "ਕਮਲੀਏ! ਤੂੰ ਉਹਦਾ ਫ਼ਿਕਰ ਨਾ ਕਰਿਆ ਕਰ! ਤੇਰਾ ਪੁੱਤ ਤਾਂ ਦਰਿਆ ਹੈ ਤੇ ਇਹਨੇ ਅੱਗੇ ਤੋਂ ਅੱਗੇ ਹੀ ਵਹਿੰਦੇ ਜਾਣਾ ਏਂ!"

Sri Satguru Jagjit Singh Ji eLibrary NamdhariElibrary@gmail.com

## ਤਤਕਰਾ



Sri Satguru Jagjit Singh Ji eLibrary NamdhariElibrary@gmail.com

## ਮੇਰੇ ਹਿੱਸੇ ਦਾ ਜਸਵੰਤ ਸਿੰਘ ਕੰਵਲ

**ਜਸਵੰਤ** ਸਿੰਘ ਕੰਵਲ ਪੰਜਾਬੀ ਸਾਹਿਤ ਜਗਤ ਵਿੱਚ ਅੱਠ ਦਹਾਕੇ ਤੱਕ ਆਪਣਾ ਰਾਜ ਕਮਾ ਕੇ ਤੁਰ ਗਿਆ ਹੈ। ਗਿਆ ਕਿੱਥੇ ਹੈ ਉਹ! ਉਹ ਤਾਂ ਸਾਡੇ ਆਸ-ਪਾਸ ਹੈ। ਸਾਡੇ ਅੰਗ-ਸੰਗ।

ਅਸੀਂ ਜਿਨ੍ਹਾਂ ਨੇ ਉਹਨੂੰ ਪੜ੍ਹਿਆ ਏ, ਉਹਨਾਂ ਸਭਨਾਂ ਦੇ ਅੰਦਰ ਤਾਂ ਉਹ ਟੋਟਾ ਟੋਟਾ ਕਰ ਕੇ ਦਹਾਕਿਆਂ ਤੋਂ ਜੀਅ ਰਿਹਾ ਏ। ਜਿੰਨਾਂ ਚਿਰ ਅਸੀਂ ਜਿਊਂਦੇ ਰਹਾਂਗੇ, ਕੰਵਲ ਵੀ ਸਾਡੇ ਨਾਲ ਜਿਊਂਦਾ ਰਹੇਗਾ। ਕੰਵਲ ਵਰਗੇ ਲੇਖਕ ਸਭਨਾਂ ਦੇ ਆਪਣੇ ਹੁੰਦੇ ਨੇ। ਹਰੇਕ ਕੋਲ ਉਹਦੇ ਬਾਰੇ ਦੱਸਣ ਲਈ ਢੇਰਾਂ ਗੱਲਾਂ ਨੇ। ਜ਼ਰੂਰ ਹੋਣਗੀਆਂ। ਬਹੁਤ ਸਾਰੀਆਂ ਗੱਲਾਂ ਤਾਂ ਆਪਣੇ ਬਾਰੇ ਕੰਵਲ ਨੇ ਆਪ ਕੀਤੀਆਂ ਹੋਈਆਂ ਨੇ। ਉਹਨਾਂ ਨੂੰ ਦੁਹਰਾਉਣ ਦਾ ਕੀ ਫ਼ਾਇਦਾ!

ਮੈਂ ਤਾਂ ਕੇਵਲ ਆਪਣੇ ਹਿੱਸੇ ਦੇ ਕੰਵਲ ਦੀ ਬਾਤ ਹੀ ਪਾਉਣੀ ਹੈ।

### ਮੇਰਾ ਸਾਹਿਤਕ ਬਾਪ

ਸਭ ਤੋਂ ਪਹਿਲਾਂ ਆਪਣੀ ਘਰਵਾਲੀ ਤੋਂ ਗੱਲ ਸ਼ੁਰੂ ਕਰਾਂ। ਮੈਨੂੰ ਅਕਸਰ ਕਹਿੰਦੀ ਹੈ, ਖ਼ਾਸ ਤੌਰ 'ਤੇ ਉਦੋਂ ਜਦੋਂ ਕਦੀ ਕੰਵਲ ਅਤੇ ਮੇਰੀ, ਦੋਵਾਂ ਦੀ ਸਾਂਝੀ ਤਸਵੀਰ ਵੇਖ ਰਹੀ ਹੋਵੇ, "ਤੁਸੀਂ ਧਿਆਨ ਨਾਲ ਵੇਖੋ! ਤੁਹਾਡਾ ਦੋਵਾਂ ਦਾ ਲੰਮਾ ਕੱਦ-ਕਾਠ, ਇਕੱਹਿਰਾ ਸਰੀਰ, ਤਿੱਖਾ ਨੱਕ, ਪੂਰਾ ਮੁਹਾਂਦਰਾ ਵੇਖ ਕੇ ਲੱਗਦਾ ਨਹੀਂ ਜਿਵੇਂ ਕੰਵਲ ਸਾਹਿਬ ਤੁਹਾਡੇ ਪਿਉ ਹੋਣ ਤੇ ਤੁਸੀਂ ਉਹਨਾਂ ਦੇ ਸਕੇ ਪੁੱਤ ਹੋਵੋ।"

ਮੈਨੂੰ ਪਤਾ ਹੈ ਕਿ ਕੰਵਲ ਮੇਰੇ ਨਾਲੋਂ ਕਿਤੇ ਸੋਹਣਾ ਸੀ। ਮੋਟੀਆਂ ਜਗਦੀਆਂ ਤੇ ਜਾਗਦੀਆਂ ਅੱਖਾਂ। ਖਿੜਿਆ ਚਿਹਰਾ। ਮੈਂ ਤਾਂ ਉਹਦੇ ਪਾਸਕੂ ਵੀ ਨਹੀਂ। ਪਰ ਘਰਵਾਲੀ ਦੀ ਗੱਲ ਮੰਨਣੋਂ ਮੈਨੂੰ ਕੋਈ ਉਜਰ ਨਹੀਂ। ਕੁਝ ਨਾ ਕੁਝ ਤਾਂ ਸਾਡਾ ਮੁਹਾਂਦਰਾ ਮਿਲਦਾ ਹੀ ਹੈ। ਇਹ ਵੀ ਸੱਚ ਹੀ ਹੈ ਕਿ ਵੇਖਣ ਨੂੰ ਵੀ ਕੰਵਲ ਮੇਰਾ ਪਿਉ ਲੱਗਦਾ ਹੈ। ਘੱਟੋ-ਘੱਟ ਅਣਜਾਣ ਬੰਦੇ ਨੂੰ ਤਾਂ ਸਹਿਵਨ ਇਹ ਭੁਲੇਖਾ ਲੱਗ ਸਕਦਾ ਹੈ। ਉਂਝ ਇਹ ਗੱਲ ਪੱਕੀ ਹੈ ਕਿ ਕੰਵਲ ਮੇਰਾ ਸਾਹਿਤਕ ਬਾਪ ਤਾਂ ਹੈ ਹੀ। ਸਾਰੇ ਵੱਡੇ ਲੇਖਕ, ਭਾਵੇਂ ਗੁਰਬਖ਼ਸ਼ ਸਿੰਘ ਹੋਵੇ, ਨਾਨਕ ਸਿੰਘ ਜਾਂ ਸੁਜਾਨ ਸਿੰਘ, ਸਾਰੇ ਮੇਰੇ ਸਾਹਿਤਕ ਬਾਪ ਹਨ। ਕੰਵਲ ਵੀ।

### "ਕਈ ਵਾਰ ਕਾਲੇ ਮੋਤੀ ਵੀ ਕੀਮਤੀ ਹੁੰਦੇ ਨੇ!"

ਜਸਵੰਤ ਸਿੰਘ ਕੰਵਲ ਬਾਰੇ ਅਗਲੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਹੋਰ ਗੱਲ ਸੁਣਦੇ ਜਾਓ।

ਵੱਡੇ ਲੇਖਕ ਤੇ ਵੱਡੀਆਂ ਲਿਖਤਾਂ ਕੌਮਾਂ ਤੇ ਬੰਦਿਆਂ ਦਾ ਜੀਵਨ ਬਦਲ



Sri Satguru Jagjit Singh Ji eLibrary NamdhariElibrary@gmail.com

ਦਿੰਦੀਆਂ ਨੇ। ਲੇਖਕ ਨੂੰ ਖ਼ੁਦ ਪਤਾ ਨਹੀਂ ਹੁੰਦਾ ਕਿ ਉਹਨੇ ਕਿਸ-ਕਿਸ ਦੇ ਜੀਵਨ ਨੂੰ ਅਛੋਪਲੇ ਜਿਹੇ ਬਦਲ ਦਿੱਤਾ ਏ।

1962-63 ਦੀ ਗੱਲ ਹੋਵੇਗੀ। ਮੈਥੋਂ ਉਮਰੋਂ ਵੱਡੇ ਮੇਰੇ ਇੱਕ ਦੋਸਤ ਦਾ ਵਿਆਹ ਹੋ ਚੁੱਕਾ ਸੀ। ਉਹ ਨਾ-ਖ਼ੁਸ਼ ਸੀ। ਉਹਦੇ ਹਿਸਾਬ ਨਾਲ ਉਹਦੀ ਪਤਨੀ 'ਸੋਹਣੀ' ਨਹੀਂ ਸੀ। ਉਹ ਉਹਨੂੰ ਛੱਡ ਦੇਣਾ ਚਾਹੁੰਦਾ ਸੀ। ਮੈਂ ਇਸਦੇ ਹੱਕ ਵਿੱਚ ਨਹੀਂ ਸਾਂ। ਉਹਦੀ ਪਤਨੀ ਦਾ ਭਲਾ ਕੀ ਕਸੂਰ ਸੀ!

ਉਹਨੀਂ ਦਿਨੀਂ ਅਸੀਂ ਆਪਣੇ ਸ਼ੰਕੇ ਤੇ ਸਵਾਲ ਵੱਡੇ ਲੇਖਕਾਂ ਨਾਲ ਸਾਂਝੇ ਕਰ ਕੇ ਉਹਨਾਂ ਤੋਂ ਜਵਾਬ ਪੁੱਛਦੇ ਰਹਿੰਦੇ। ਮੈਂ ਕੰਵਲ ਨੂੰ ਆਪਣੇ ਦੋਸਤ ਦੀ ਸਮੱਸਿਆ ਦੱਸ ਕੇ ਹੱਲ ਪੁੱਛਿਆ ਤਾਂ ਤੀਜੇ ਦਿਨ ਪੋਸਟਕਾਰਡ 'ਤੇ ਲਿਖਿਆ ਕੰਵਲ ਦਾ ਜਵਾਬ ਮਿਲ ਗਿਆ। ਉਹਨੇ ਲਿਖਿਆ ਸੀ ਕਿ ਵਿਆਹ ਤੋਂ ਪਹਿਲਾਂ 'ਤੁਹਾਡਾ ਦੋਸਤ ਕੋਈ ਵੀ ਫ਼ੈਸਲਾ ਲੈ ਸਕਦਾ ਸੀ, ਪਰ ਵਿਆਹ ਤੋਂ ਪਿੱਛੋਂ ਆਪਣੀ ਬੇਕਸੂਰ ਪਤਨੀ ਨਾਲ ਇਹ ਸਲੂਕ ਕਰਨਾ ਬਿਲਕੁਲ ਨਾਵਾਜਬ ਹੈ। ਆਪਣੇ ਦੋਸਤ ਨੂੰ ਕਹਿਣਾ, "ਕਈ ਵਾਰ ਕਾਲੇ ਮੋਤੀ ਵੀ ਕੀਮਤੀ ਹੁੰਦੇ ਨੇ!"

ਕੰਵਲ ਦੇ ਸ਼ਬਦਾਂ ਦਾ ਅਜਿਹਾ ਅਸਰ ਪਿਆ ਕਿ ਮੇਰੇ ਦੋਸਤ ਨੇ ਖ਼ਤ ਪੜ੍ਹਨ ਤੋਂ ਬਾਅਦ ਪਤਨੀ ਨੂੰ ਛੱਡਣ ਦਾ ਇਰਾਦਾ ਤਰਕ ਕਰ ਦਿੱਤਾ। ਬੜੀ ਸਫ਼ਲ ਵਿਆਹੁਤਾ ਜ਼ਿੰਦਗੀ ਬਤੀਤ ਕੀਤੀ। ਉਹਦੀ ਪਤਨੀ ਸਾਰੀ ਉਮਰ ਮੇਰੀ ਸ਼ੁਕਰ-ਗੁਜ਼ਾਰ ਰਹੀ ਤੇ ਕਹਿੰਦੀ ਰਹੀ, "ਮੇਰਾ ਘਰ ਤਾਂ ਵਰਿਆਮ ਭਾ ਜੀ ਨੇ ਵੱਸਦਾ ਰੱਖਿਆ!" ਪਰ ਉਹਦਾ ਘਰ ਤਾਂ ਜਸਵੰਤ ਸਿੰਘ ਕੰਵਲ ਦੀ ਇੱਕ ਸਤਰ, 'ਕਈ ਵਾਰ ਕਾਲੇ ਮੋਤੀ ਵੀ ਕੀਮਤੀ ਹੁੰਦੇ ਨੇ!' ਨੇ ਵੱਸਦਾ ਰੱਖਿਆ ਸੀ।

ਜਸਵੰਤ ਸਿੰਘ ਕੰਵਲ ਨੇ ਪਤਾ ਨਹੀਂ ਕਿੰਨਿਆਂ ਦੀ ਜ਼ਿੰਦਗੀ ਵਿੱਚ ਤਬਦੀਲੀ ਲਿਆਂਦੀ। ਹਿਸਾਬ ਕਰਨਾ ਔਖਾ ਏ। ਮੇਰੀ ਜ਼ਿੰਦਗੀ ਨੂੰ ਬਦਲਣ ਵਿੱਚ ਉਹਦੀਆਂ ਲਿਖਤਾਂ ਦਾ ਨੁਮਾਇਆ ਹਿੱਸਾ ਹੈ।

**ਕੰਵਲ ਦਾ ਜਾਦੂ**

ਚੜ੍ਹਦੀ ਉਮਰੇ ਮੈਂ ਜਸਵੰਤ ਸਿੰਘ ਕੰਵਲ ਦੀਆਂ ਲਿਖਤਾਂ ਦਾ ਸ਼ੈਦਾਈ ਸਾਂ। ਸੋਚਦਾ; ਕਿਹੋ ਜਿਹਾ ਹੋਵੇਗਾ, ਉਹ ਪਿੰਡ, ਉਹ ਇਲਾਕਾ, ਓਥੋਂ ਦੇ ਲੋਕ, ਜਿੱਥੇ ਕੰਵਲ ਵੱਸਦਾ ਹੈ; ਸਾਹ ਲੈਂਦਾ ਹੈ। ਕੈਸੇ ਹੋਣਗੇ ਉਹ ਰਾਹ ਜਿਨ੍ਹਾਂ 'ਤੇ ਕੰਵਲ ਤੁਰਦਾ ਹੈ!

ਉਹਦੀਆਂ ਕਿਤਾਬਾਂ ਵਿੱਚ ਪਤਾ ਲਿਖਿਆ ਹੁੰਦਾ, 'ਪਿੰਡ ਤੇ ਡਾਕਘਰ-ਢੁਡੀਕੇ, ਤਹਿਸੀਲ ਮੋਗਾ, ਜ਼ਿਲ੍ਹਾ ਫੀਰੋਜ਼ਪੁਰ'

1961 ਵਿੱਚ ਆਪਣੇ ਦਾਦੇ ਕੋਲ ਅਬੋਹਰ ਗਿਆ ਤਾਂ ਮੋਗੇ ਵਿੱਚ ਤੁਰੇ ਫਿਰਦੇ, ਬੱਸ ਵਿੱਚ ਬੈਠੇ ਉਹਦੀ ਉਮਰ ਦੇ ਹਰ ਬੰਦੇ ਵਿਚੋਂ ਕੰਵਲ ਦਾ ਝੌਲਾ ਪੈਂਦਾ। ਕਿਤੇ ਆਹ ਕੰਵਲ ਹੀ ਨਾ ਹੋਵੇ! ਔਹ ਕੰਵਲ ਤਾਂ ਨਹੀਂ?

ਕੰਵਲ ਦੀ ਖ਼ੁਸ਼ਬੂ ਮੇਰੇ ਚਾਰ ਚੁਫ਼ੇਰੇ ਪਸਰੀ ਹੋਈ ਸੀ। ਕੰਵਲ ਲਈ ਮੁਹੱਬਤ ਦਾ ਇਹ ਝੱਲ ਹੀ ਤਾਂ ਸੀ! ਕੋਈ ਲੇਖਕ ਤੁਹਾਡੇ ਅੰਦਰ-ਬਾਹਰ ਦਾ ਏਨਾ ਵੱਡਾ ਹਿੱਸਾ ਹੋ ਸਕਦਾ ਏ! ਸੋਚਦਾ ਹਾਂ ਤਾਂ ਆਪਣੀ ਮਾਸੂਮੀਅਤ 'ਤੇ ਹਾਸਾ ਵੀ ਆਉਂਦਾ ਹੈ ਤੇ ਲਾਡ ਵੀ।



Sri Satguru Jagjit Singh Ji eLibrary NamdhariElibrary@gmail.com

ਮੈਂ ਕਵਿਤਾ ਤੇ ਕਹਾਣੀਆਂ ਲਿਖਦਾ। ਮੇਰੇ ਵਿਚੋਂ ਕੰਵਲ ਬੋਲਦਾ। ਵਿੱਚ-ਵਿੱਚ ਨਾਨਕ ਸਿੰਘ ਤੇ ਗੁਰਬਖ਼ਸ਼ ਸਿੰਘ ਵੀ। ਇਹ ਤੇ ਪੰਜਾਬੀ ਦੇ ਸਾਰੇ ਵੱਡੇ ਲੇਖਕ ਮੇਰੇ ਸਾਹਿਤਕ-ਗੁਰੂ, ਮੇਰੇ ਆਪਣੇ ਬਾਪੂ ਹਨ। ਉਹਨਾਂ ਦੀਆਂ ਲਿਖਤਾਂ ਪੜ੍ਹ ਕੇ ਹੀ ਮੇਰੇ ਅੰਦਰ ਵਿਚਾਰਧਾਰਕ ਤੇ ਲਿਖਣ-ਅੰਦਾਜ਼ ਦੇ ਬੀਜ ਡਿੱਗੇ। ਉਹਨੀਂ ਦਿਨੀਂ ਕੰਵਲ ਦੇ 'ਰਾਤ ਬਾਕੀ ਹੈ' ਵਾਲੇ ਪੈਟਰਨ 'ਤੇ ਇੱਕ ਨਾਵਲ ਵੀ ਲਿਖ ਮਾਰਿਆ, ਨਾਂ ਸੀ, 'ਪਹੁ-ਫੁਟਾਲਾ'; ਜਿਹੜਾ ਜਲੰਧਰੋਂ ਛਪਦੇ ਸਪਤਾਹਿਕ 'ਨਵੀਂ ਦੁਨੀਆਂ' ਵਿੱਚ ਛਪਿਆ।

ਬਚਪਨ ਤੇ ਜਵਾਨੀ ਦੀਆਂ ਬਰੂਹਾਂ 'ਤੇ ਬਹਿ ਕੇ 'ਰਾਤ ਬਾਕੀ ਹੈ' ਪੜ੍ਹਿਆ ਤਾਂ 'ਚਰਨ' ਹੋਣਾ ਤੇ ਬਣਨਾ ਮੇਰਾ ਆਦਰਸ਼ ਬਣ ਗਿਆ। ਇਨਕਲਾਬ ਲਈ, ਸਮਾਜਿਕ ਤਬਦੀਲੀ ਲਈ ਸਿਰ ਧੜ ਦੀ ਲਾਉਣ ਦਾ ਅਜ਼ਮ ਮੇਰੇ ਧੁਰ ਅੰਦਰ ਦਾ ਹਿੱਸਾ ਬਣ ਗਿਆ। ਖ਼ਿਆਲੀ 'ਰਾਜ' ਦੇ ਨਾਲ ਖ਼ਿਆਲੀ ਆਦਰਸ਼ਕ ਅਸਰੀਰੀ-ਮੁਹੱਬਤ ਮੇਰੀ ਸਮਝ ਅਤੇ ਵਿਹਾਰ ਦਾ ਹਿੱਸਾ ਹੋ ਗਿਆ। ਔਰਤ ਦੀ ਇਜ਼ਤ ਤੇ ਮਾਨ-ਸਨਮਾਨ ਮੇਰੀ ਸੋਚ ਦਾ ਅੰਗ ਬਣ ਗਿਆ।

1963 ਵਿੱਚ ਮੇਰੀਆਂ ਕੁੱਝ ਕਹਾਣੀਆਂ ਪੜ੍ਹ ਕੇ ਸਾਹਿਤਕ ਮੱਸ ਰੱਖਣ ਵਾਲੇ ਮੇਰੇ ਇੱਕ ਅਧਿਆਪਕ ਗੁਰਬਖ਼ਸ਼ ਸਿੰਘ ਨੇ ਪੁੱਛਿਆ, "ਤੇਰੀਆਂ ਕਹਾਣੀਆਂ ਵਿੱਚ ਜਿਹੜੀ ਕੁੜੀ ਵਾਰ-ਵਾਰ ਦਿਸਦੀ ਹੈ, ਉਹ ਕੌਣ ਹੈ? ਕਿਸ ਨਾਲ ਇਸ਼ਕ ਹੈ ਤੈਨੂੰ?"

ਮੈਂ ਕਿਹਾ, "ਹਕੀਕਤ ਵਿੱਚ ਇਹ ਕੁੜੀ ਕੋਈ ਨਹੀਂ, ਕਿਧਰੇ ਵੀ ਨਹੀਂ। ਅਸਲ ਵਿੱਚ ਮੇਰੀ ਕੋਈ ਪ੍ਰੇਮਿਕਾ ਹੈ ਹੀ ਨਹੀਂ। ਮੈਂ ਤਾਂ 'ਰਾਤ ਬਾਕੀ ਹੈ' ਦੀ ਰਾਜ ਨੂੰ ਪਿਆਰ ਕਰਦਾਂ। ਓਹੋ ਹੈ ਮੇਰੀ ਪ੍ਰੇਮਿਕਾ।"

ਉਹ ਮੇਰੇ 'ਮੂਰਖਾਨਾ' ਜਵਾਬ ਨੂੰ ਸੁਣ ਕੇ ਹੱਸ ਪਿਆ।

ਪਤਾ ਨਹੀਂ ਮੇਰੇ ਵਰਗੇ 'ਮੂਰਖ' ਹੋਰ ਕਿੰਨੇ ਸੈਂਕੜੇ ਪਾਠਕ ਹੋਣਗੇ! ਸ਼ਾਇਦ ਉਹ ਵੀ ਅੱਜ ਆਪਣੇ ਇਹੋ ਜਿਹੇ ਜਵਾਬਾਂ 'ਤੇ ਹੱਸ ਪੈਣ!

ਕੰਵਲ ਦੀਆਂ ਉਹ ਲਿਖਤਾਂ ਅੱਜ ਪੜ੍ਹਾਂ ਤਾਂ ਮੈਂ ਵੀ ਆਪਣੇ ਆਪ 'ਤੇ ਹੱਸ ਪਵਾਂ। ਕੰਵਲ ਮੇਰੀ ਹੁਣਵੀਂ ਉਮਰ ਦਾ ਲੇਖਕ ਨਹੀਂ। ਮੇਰੀ ਜਵਾਨੀ ਦਾ ਲੇਖਕ ਹੈ। ਗੋਈ ਹੋਈ ਕੱਚੀ ਮਿੱਟੀ ਦਾ ਘੁਮਿਆਰ। ਮਿੱਟੀ ਨੂੰ ਚੱਕ 'ਤੇ ਚੜ੍ਹਾਇਆ ਤੇ ਘੁਮਾਟਣੀਂ ਦਿੱਤੀ। ਆਪਣੀ ਮਰਜ਼ੀ ਦੀ ਸ਼ਕਲ ਬਣਾ ਦਿੱਤੀ। ਘੁੰਮ ਰਹੇ ਬੰਦੇ ਦਾ ਸਿਰ ਵੀ ਘੁੰਮਣ ਲੱਗ ਜਾਂਦਾ।

ਅਸਲ ਵਿੱਚ ਕੰਵਲ ਨਵ-ਉਮਰੇ ਪਾਠਕਾਂ ਦਾ ਲੇਖਕ ਰਿਹਾ ਹੈ। ਉਹ ਅਜਿਹਾ ਜਾਦੂ ਸੀ ਜੋ ਪਾਠਕਾਂ ਦੇ ਸਿਰ ਚੜ੍ਹ ਕੇ ਬੋਲਣ ਲੱਗ ਪੈਂਦਾ। ਉਹਨੇ ਪਾਠਕਾਂ ਦੇ ਮਨਾਂ ਵਿੱਚ ਸਥਾਪਤ ਤਾਕਤਾਂ ਦੇ ਖ਼ਿਲਾਫ਼ ਰੋਸ ਤੇ ਰੋਹ ਦਾ ਜਜ਼ਬਾ ਧੜਕਣ ਲਾ ਦਿੱਤਾ। ਸ਼ਾਇਰੀ ਉਹਦੀ ਸ਼ੈਲੀ ਦਾ ਅਟੁੱਟ ਅੰਗ ਰਹੀ। ਉਹਦੀ ਲਿਖਤ ਵਿੱਚ ਲੋਹੜੇ ਦਾ ਲਾ-ਉਬਾਲਪਨ ਤੇ ਭਾਵੁਕ ਵਹਾਓ ਰਿਹਾ ਹੈ। ਉਹ ਭਾਵੁਕ ਪਾਠਕ ਨੂੰ ਆਪਣੇ ਬਿਆਨੀਆਂ ਸੇਕ ਨਾਲ ਢਾਲ ਕੇ ਪਾਣੀ ਬਣਾ ਦਿੰਦਾ ਤੇ ਫਿਰ ਆਪਣੇ ਨਾਲ ਰੋੜ੍ਹ ਕੇ ਲੈ ਜਾਂਦਾ। ਉਹਨੇ ਵੱਖ ਵੱਖ ਪੜਾਵਾਂ ਵਿੱਚ ਹਜ਼ਾਰ-ਹਾਅ ਨੌਜਵਾਨਾਂ ਨੂੰ ਆਪਣੇ ਰੰਗ ਵਿੱਚ ਰੰਗਿਆ। ਮੇਰੇ ਵਰਗੇ ਲੋਕ ਜਾਂ ਲੇਖਕ ਉਹਦੀ ਲਾਈ ਪਹਿਲੀ-ਦੂਜੀ ਪੌਧ ਦਾ ਹਿੱਸਾ ਹਾਂ। ਕਮਿਊਨਿਸਟ ਲਹਿਰ ਨਾਲ, ਓਨੇ ਲੋਕ, ਲੀਡਰਾਂ ਨੇ ਨਹੀਂ ਜੋੜੇ ਹੋਣੇ ਜਿੰਨੇ ਇਕੱਲ੍ਹੇ 'ਰਾਤ ਬਾਕੀ ਹੈ' ਨੇ ਜੋੜੇ



Sri Satguru Jagjit Singh Ji eLibrary NamdhariElibrary@gmail.com

ਹੋਣਗੇ। ਤੇ ਇਹ ਗੱਲ ਸਾਰੇ ਮੰਨਦੇ ਨੇ। ਮੁਹੱਬਤ ਵਿੱਚ ਡੁੱਬੇ ਪਾਠਕ ਉਹਦੇ 'ਮਿੱਤਰ ਪਿਆਰੇ ਨੂੰ' ਵਰਗੇ ਨਾਵਲਾਂ ਨੂੰ ਰੁਮਾਲਾਂ ਵਿੱਚ ਲਪੇਟ ਕੇ ਰੱਖਦੇ ਰਹੇ। ਅਗਲੇ ਪੜਾਅ 'ਤੇ ਉਹ ਨਕਸਲੀਆਂ ਦਾ ਤੇ ਉਸਤੋਂ ਬਾਅਦ 'ਖਾੜਕੂਆਂ' ਦਾ ਮਨਭਾਉਂਦਾ ਲੇਖਕ ਵੀ ਰਿਹਾ। ਉਹਦੇ ਵਿੱਚ ਵੇਦਾਂਤ, ਮਾਰਕਸ-ਲੈਨਿਨ-ਮਾਓ ਤੇ ਸਿੱਖੀ ਦੀ ਇਨਕਲਾਬੀ ਮਿੱਸ ਰਲੀ ਹੋਈ ਹੈ।

ਉਹਦੇ ਵਿਚਾਰਧਾਰਕ ਬਦਲਾਓ ਨਾਲ ਬਹੁਤ ਸਾਰੇ ਲੋਕ ਸਹਿਮਤ ਨਹੀਂ। ਨਾ ਹੋਣ। ਮੈਂ ਵੀ ਨਹੀਂ। ਕੰਵਲ ਨੇ ਸਭ ਨੂੰ ਖ਼ੁਸ਼ ਰੱਖਣ ਦਾ ਕਦੀ ਵੀ ਠੇਕਾ ਨਹੀਂ ਸੀ ਲਿਆ। ਉਹਨੂੰ ਜੋ ਠੀਕ ਲੱਗਦਾ ਰਿਹਾ, ਉਹਨੇ ਉਹੋ ਕੀਤਾ। ਉਹੋ ਲਿਖਿਆ। ਉਹ ਕਿਸੇ ਲਾਲਚ ਕਰ ਕੇ ਨਹੀਂ ਬਦਲਿਆ। ਨਾ ਹੀ ਕਿਸੇ ਡਰ ਕਰ ਕੇ ਡੋਲਿਆ। ਸਦਾ ਆਪਣੇ ਅੰਦਰੋਂ ਨਿਕਲੀ ਆਵਾਜ਼ ਦੇ ਮਗਰ ਲੱਗਾ। ਕੋਈ ਇਨਾਮ, ਕੋਈ ਅਹੁਦਾ, ਕੋਈ ਪੇਸ਼ਕਸ਼ ਉਹਨੂੰ ਆਪਣੇ ਮਗਰ ਨਹੀਂ ਲਾ ਸਕੇ। ਮਹਿੰਦਰ ਸਿੰਘ ਰੰਧਾਵੇ ਵੱਲੋਂ ਚੰਡੀਗੜ੍ਹ ਵਿੱਚ ਮੁਫ਼ਤ ਦੇ ਹਿਸਾਬ ਮਿਲਣ ਵਾਲਾ ਪਲਾਟ ਲੈਣੋਂ ਉਹਨੇ ਇਨਕਾਰ ਕਰ ਦਿੱਤਾ। ਭਾਸ਼ਾ ਵਿਭਾਗ ਦਾ ਇਨਾਮ ਵੀ।

ਉਹ ਕਦੀ ਵੀ ਸਥਾਪਤੀ ਦਾ ਲੇਖਕ ਨਹੀਂ ਰਿਹਾ; ਸਗੋਂ ਸਥਾਪਤੀ ਦੇ ਜ਼ੁਲਮ ਤੇ ਜਬਰ ਵਿਰੁੱਧ ਸਦਾ ਲੜਨ ਵਾਲਾ ਜੁਝਾਰੂ ਲੇਖਕ ਰਿਹਾ ਹੈ। ਕਿਹੜਾ ਪੰਜਾਬੀ ਲੇਖਕ ਹੈ, ਜੋ ਉਸ ਵਾਂਗ ਸਮੇਂ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਆਗੂਆਂ ਨੂੰ ਏਨੀ ਬੁਲੰਦ ਆਵਾਜ਼ ਵਿੱਚ ਮੁਖ਼ਾਤਬ ਹੋਇਆ ਹੋਵੇ! ਕਿਹੜਾ ਲੇਖਕ ਹੈ ਜਿਹੜਾ ਵੇਲੇ ਦੇ ਹਾਕਮਾਂ ਨੂੰ ਗਰਜਦੀਆਂ ਚਿੱਠੀਆਂ ਲਿਖ ਸਕਦਾ ਹੈ! ਕੌੜੇ ਤੇ ਤਿੱਖੇ ਸਵਾਲ ਪੁੱਛ ਸਕਦਾ ਹੈ! ਉਹਨੇ ਲੋਕਾਂ ਦੇ ਮਨਾਂ ਅੰਦਰ ਆਪਣੇ ਨਾਲ ਹੁੰਦੇ ਧੱਕੇ ਤੇ ਧੋਖੇ ਖ਼ਿਲਾਫ਼ ਲੜਨ ਦਾ ਜਜ਼ਬਾ ਬੀਜਿਆ। ਇਹੋ ਉਹਦੀ ਪ੍ਰਾਪਤੀ ਹੈ। ਸਵੈ-ਮਾਣ ਨਾਲ ਜਿਊਣ ਦੀ ਰੜਕ ਤੇ ਮੜਕ ਉਹਦੀ ਹੋਂਦ ਦਾ ਹਿੱਸਾ ਰਹੀ। ਇਹੋ ਰੜਕ ਤੇ ਮੜਕ ਉਹਨੇ ਪੰਜਾਬੀ ਪਾਠਕ ਦੇ ਮਨਾਂ ਵਿੱਚ ਬੀਜੀ।

ਮੇਰੇ ਵਿੱਚ ਵੀ ਜਿਹੜੀ ਰੜਕ ਤੇ ਮੜਕ ਹੈ, ਉਹਦੇ ਵਿੱਚ ਕੁੱਝ ਕੁ ਹਿੱਸਾ, ਕੰਵਲ ਦੀਆਂ ਲਿਖਤਾਂ ਦਾ ਦਿੱਤਾ ਹੋਇਆ ਵੀ ਏ। ਅੱਜ ਕੰਵਲ ਦੇ ਜਿਹੜੇ ਹਿੱਸੇ ਨਾਲ ਮੇਰੀ ਅਸੰਮਤੀ ਹੈ, ਉਸ ਅਸੰਮਤੀ ਦੇ ਪਿੱਛੇ ਵੀ ਕੰਵਲ ਵੱਲੋਂ ਸ਼ੁਰੂ ਦੇ ਸਾਲਾਂ ਵਿੱਚ ਦਿੱਤੇ ਮਾਨਵਵਾਦੀ ਨਜ਼ਰੀਏ ਦਾ ਯੋਗਦਾਨ ਹੈ। ਕੰਵਲ ਨੇ ਹੀ ਮੈਨੂੰ ਕੰਵਲ ਨੂੰ ਅਪ੍ਰਵਾਨ ਕਰਨ ਦੀ ਸੋਝੀ ਦਿੱਤੀ ਸੀ। ਤੁਹਾਨੂੰ ਵੀ ਦਿੱਤੀ ਹੋਵੇਗੀ।

ਮੇਰੀ ਖ਼ੁਸ਼-ਨਸੀਬੀ ਰਹੀ ਏ ਕਿ ਮੇਰੇ ਵਿਚੋਂ ਕੰਵਲ ਨੂੰ ਵੀ ਆਪਣੇ ਹਿੱਸੇ ਦਾ ਕੋਈ ਟੋਟਾ ਜੁੜਿਆ ਨਜ਼ਰ ਆਉਂਦਾ ਰਿਹਾ ਏ। ਏਸੇ ਲਈ ਉਹਨੇ ਮੈਨੂੰ ਸਦਾ ਪਿਤਾ ਵਾਲਾ ਪਿਆਰ ਦਿੱਤਾ ਹੈ। ਮੈਨੂੰ ਪੁੱਤਾਂ ਵਾਂਗ ਲਡਿਆਇਆ ਏ।

**ਓ ਭਾਈ ਵਰਿਆਮ ਸਿਹਾਂ! ਮੈਂ ਕੰਵਲ ਬੋਲਦਾਂ।**

ਪੰਝੀ ਕੁ ਸਾਲ ਸਾਲ ਪਹਿਲਾਂ ਦੀ ਗੱਲ ਹੋਵੇਗੀ। ਡੁੱਬਦੇ ਸੂਰਜ ਨਾਲ ਫ਼ੋਨ ਖੜਕਿਆ, "ਓ ਭਾਈ ਵਰਿਆਮ ਸਿਹਾਂ! ਮੈਂ ਕੰਵਲ ਬੋਲਦਾਂ। ਐਥੇ ਬਰਜਿੰਦਰ ਦੇ ਦਫ਼ਤਰ ਵਿੱਚ ਬੈਠਾਂ। ਮੈਂ ਬਾਹਰੋਂ ਆਏ ਕਿਸੇ ਦੋਸਤ ਦੇ ਘਰ ਜਾਣਾ ਏਂ। ਉਹ ਕਹਿੰਦਾ ਕਿ ਮੈਂ ਆਪਣੇ ਨਾਲ ਕਿਸੇ ਹੋਰ ਮਿੱਤਰ ਪਿਆਰੇ ਨੂੰ ਵੀ ਲਈ ਆਵਾਂ। ਸਤਿਨਾਮ ਮਾਣਕ



Sri Satguru Jagjit Singh Ji eLibrary NamdhariElibrary@gmail.com

ਮੇਰੇ ਨਾਲ ਹੋਵੇਗਾ। ਮੈਂ ਸੋਚਿਆ ਕਿ ਜਲੰਧਰ ਵਿੱਚ ਮੇਰਾ ਸਭ ਤੋਂ ਵੱਡਾ ਮਿੱਤਰ ਪਿਆਰਾ ਹੋਰ ਕੌਣ ਏ! ਤੇਰਾ ਗੁਣਾ ਪਿਆ। ਤਿਆਰ ਹੋ ਜਾ। ਅਸੀਂ ਅੱਧੇ ਘੰਟੇ ਤੱਕ ਆਏ ਲੈ।"

ਉਹ ਤੇ ਮਾਣਕ ਆਏ। ਮੈਨੂੰ ਮੇਰੇ ਘਰੋਂ ਲਿਆ ਤੇ ਮੇਜ਼ਬਾਨ ਕੋਲ ਗਏ। ਅੱਧੀ ਰਾਤ ਤੱਕ ਮੁਹੱਬਤਾਂ ਵੰਡੀਆਂ। ਜਸ਼ਨ ਦਾ ਮਾਹੌਲ। ਮੈਂ ਤੁਰਨ ਲੱਗਾ ਤਾਂ ਮੇਜ਼ਬਾਨ ਨੂੰ ਇਸ਼ਾਰਾ ਕੀਤਾ। ਮੇਜ਼ਬਾਨ ਨੇ ਨੋਟਾਂ ਦਾ ਭਰਿਆ ਲਿਫ਼ਾਫ਼ਾ ਮੇਰੇ ਹੱਥਾਂ ਵਿਚ ਰੱਖ ਦਿੱਤਾ। ਮੈਂ ਝਿਜਕਦਿਆਂ ਕੰਵਲ ਵੱਲ ਵੇਖਿਆ।

"ਲੈ ਲਾ, ਲੈ ਲਾ। ਨਾਂਹ ਨੀਂ ਕਰਨੀ। ਇਹ ਮੁਹੱਬਤੀ ਨਜ਼ਰਾਨਾ ਏ।"

ਮੈਂ ਕੰਵਲ ਅੱਗੇ ਸਿਰ ਨਿਵਾ ਕੇ ਕਿਹਾ, "ਆਪਣੇ ਬੱਚੇ ਨੂੰ ਆਸ਼ੀਰਵਾਦ ਦਿਓ। ਮਾਇਆ ਨਹੀਂ।"

ਉਹਨੇ ਜੱਫੀ ਵਿੱਚ ਘੁੱਟ ਲਿਆ।

"ਉਏ! ਮੈਂ ਤਾਂ ਸਾਰਾ ਤੇਰਾ ਈ ਆਂ।"

ਬੜੇ ਜ਼ੋਰ ਨਾਲ, ਬੜੀ ਨਿਮਰਤਾ ਨਾਲ ਮੈਂ ਉਹ ਲਿਫ਼ਾਫ਼ਾ ਮੋੜ ਸਕਿਆ।

ਕਈ ਦਿਨ ਸੋਚਦਾ ਰਿਹਾ, ਕੰਵਲ ਨੂੰ ਕੀ ਦਿਸਿਆ ਮੇਰੇ ਵਿੱਚ ਕਿ ਜਲੰਧਰ ਵਿੱਚ ਸਭ ਤੋਂ ਵੱਡਾ ਮਿੱਤਰ ਪਿਆਰਾ ਮੈਂ ਹੋ ਗਿਆ ਉਹਦੇ ਲਈ। ਉਹਦੇ ਮਿੱਤਰ ਪਿਆਰੇ ਤਾਂ ਜਲੰਧਰ ਦੇ ਹਰ ਪੰਜਾਬੀ ਪੜ੍ਹਨ ਵਾਲੇ ਘਰਾਂ ਵਿੱਚ ਬੈਠੇ ਨੇ। ਪੰਜਾਬ ਤੇ ਵਿਦੇਸ਼ਾਂ ਵਿੱਚ ਘਰ-ਘਰ ਬੈਠੇ ਨੇ। ਛਾਤੀ ਨਾਲ ਘੁੱਟ ਕੇ ਕੰਵਲ ਨੇ ਮੈਨੂੰ ਸੁਨਹਿਰੀ ਕਰ ਦਿੱਤਾ ਸੀ।

ਪਹਿਲੀ ਵਾਰ ਮੈਂ ਕੰਵਲ ਦੀ ਤਸਵੀਰ(ਸ਼ਾਇਦ) 1961-62 ਵਿੱਚ ਕਿਸੇ ਅਖ਼ਬਾਰ ਵਿੱਚ ਵੇਖੀ ਸੀ। ਇਹਦੇ ਨਾਲ ਕੰਵਲ ਦੇ ਨਵੇਂ ਛਪੇ ਨਾਵਲ 'ਹਾਣੀ' ਬਾਰੇ ਜਲੰਧਰ ਵਿਚ ਹੋਈ ਗੋਸ਼ਟੀ ਦਾ ਹਵਾਲਾ ਸੀ। ਇਸ ਗੋਸ਼ਟੀ ਵਿਚ ਸੋਹਨ ਸਿੰਘ ਜੋਸ਼, ਜਗਜੀਤ ਸਿੰਘ ਆਨੰਦ ਤੇ ਗੁਰਚਰਨ ਸਿੰਘ ਸਹਿੰਸਰਾ ਜਿਹੇ ਵਿਦਵਾਨਾਂ/ਆਲੋਚਕਾਂ ਨੇ ਕੰਵਲ ਦੀ ਹਾਜ਼ਰੀ ਵਿੱਚ ਉਹਦੇ ਨਾਵਲ ਦੀ 'ਮਿੱਟੀ ਪੁੱਟੀ' ਸੀ। ਬੜੀ ਤਿਖੀ ਆਲੋਚਨਾ ਕੀਤੀ ਸੀ! ਮੈਨੂੰ ਪੜ੍ਹ ਕੇ ਬੜਾ ਗੁੱਸਾ ਲੱਗਾ। ਮੇਰੇ ਮਨ-ਭਾਉਂਦੇ ਲੇਖਕ ਦੀ ਲਿਖਤ ਵਿੱਚ ਕੋਈ ਨੁਕਸ ਕਿਵੇਂ ਕੱਢ ਸਕਦਾ ਹੈ! ਮੇਰੇ ਰੋਸੇ ਨੂੰ ਕਿਸੇ ਅਖ਼ਬਾਰ ਨੇ ਤਾਂ ਛਾਪਣਾ ਨਹੀਂ ਸੀ, ਪਰ, ਮੈਂ ਆਪਣੀ ਕਹਾਣੀਆਂ ਲਿਖਣ ਵਾਲੀ ਕਾਪੀ 'ਤੇ ਜ਼ਿੰਦਗੀ ਵਿੱਚ ਪਹਿਲੀ ਵਾਰ ਕੋਈ 'ਆਲੋਚਨਾਤਮਕ ਟਿੱਪਣੀ' ਲਿਖ ਕੇ ਕੰਵਲ ਦੇ ਨਾਵਲ ਦੀ ਕੀਤੀ ਗਈ 'ਬੇਕਿਰਕ' ਆਲੋਚਨਾ ਦੀ 'ਆਲੋਚਨਾ' ਕੀਤੀ। ਉਹ ਕਾਪੀ ਮੈਂ ਹੁਣ ਤੱਕ ਸਾਂਭੀ ਹੋਈ ਹੈ।

**ਪਹਿਲੀ ਮਿਲਣੀ**

ਪਹਿਲੀ ਵਾਰ ਮੈਂ ਕੰਵਲ ਨੂੰ ਸਾਖ਼ਸ਼ਾਤ 1967 ਵਿੱਚ ਵੇਖਿਆ। ਇਹ ਉਦੋਂ ਦੀ ਗੱਲ ਹੈ ਜਦੋਂ ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਨੇ ਪ੍ਰੀਤ-ਪਾਠਕਾਂ ਨੂੰ ਅੰਮ੍ਰਿਤਸਰ ਦੀ ਗਾਂਧੀ ਗਰਾਊਂਡ ਵਿਚਲੇ ਓਪਨ ਏਅਰ ਥੀਏਟਰ ਵਿੱਚ 'ਪ੍ਰੀਤ-ਮਿਲਣੀ' ਉੱਤੇ ਆਉਣ ਦਾ ਸੱਦਾ ਦਿੱਤਾ। ਧਾਰਮਿਕ ਦੀਵਾਨਾਂ ਅਤੇ ਰਾਜਸੀ ਜਲਸਿਆਂ ਤੋਂ ਇਲਾਵਾ ਇਹ



Sri Satguru Jagjit Singh Ji eLibrary NamdhariElibrary@gmail.com

ਪਹਿਲਾ ਵੱਡਾ ਸਾਹਿਤਕ ਇਕੱਠ ਸੀ ਜਿਸ ਵਿੱਚ ਮੈਂ ਸ਼ਾਮਲ ਹੋਇਆ ਸਾਂ। ਇਹ 'ਮਿਲਣੀ' ਦੋ ਦਿਨ ਚੱਲੀ।

ਇਕੱਠ ਬੜਾ ਵਿਲੱਖਣ ਅਤੇ ਦਿਲਕਸ਼ ਸੀ। ਬਹੁਤੇ ਲੋਕ ਭਾਵੇਂ ਇੱਕ ਦੂਜੇ ਦੇ ਜਾਣ-ਪਛਾਣ ਵਾਲੇ ਨਹੀਂ ਸਨ ਪਰ ਫ਼ਿਰ ਵੀ ਇੱਕ ਦੂਜੇ ਨਾਲ ਅਪਣੱਤ ਦੇ ਰਿਸ਼ਤੇ ਵਿੱਚ ਬੱਝੇ ਹੋਏ ਸਨ। ਆਪਣੇ ਜੀਵਨ ਵਿੱਚ ਮੈਂ ਪਹਿਲੀ ਵਾਰ 'ਪ੍ਰੀਤ-ਮਿਲਣੀ' ਵਿੱਚ ਸ਼ਾਮਲ ਹੋਏ ਵੱਡੇ ਲੇਖਕਾਂ ਨੂੰ ਵੇਖ ਰਿਹਾ ਸਾਂ। ਨਵਤੇਜ ਸਿੰਘ ਉਹਨਾਂ ਦਾ ਨਾਂ ਲੈ ਕੇ ਅਗਲੀਆਂ ਕੁਰਸੀਆਂ 'ਤੇ ਆਉਣ ਲਈ ਸੱਦਾ ਦੇ ਰਿਹਾ ਸੀ। ਲੇਖਕ ਪਿੱਛੋਂ ਉੱਠ ਕੇ ਵਾਰੀ-ਵਾਰੀ ਅੱਗੇ ਆ ਰਹੇ ਸਨ। ਲੇਖਕ ਵਜੋਂ ਉਹਨਾਂ ਦੀ ਲੋਕ-ਪ੍ਰਿਅਤਾ ਦੇ ਹਿਸਾਬ ਨਾਲ ਉਹਨਾਂ ਦੇ ਸਵਾਗਤ ਵਿੱਚ ਦਰਸ਼ਕ ਤਾੜੀਆਂ ਮਾਰਦੇ। ਜਦੋਂ ਨਵਤੇਜ ਸਿੰਘ ਨੇ ਜਸਵੰਤ ਸਿੰਘ ਕੰਵਲ ਦਾ ਨਾਂ ਲਿਆ ਤਾਂ ਤਾੜੀਆਂ ਦੀ ਗੜਗੜਾਹਟ ਸਭ ਤੋਂ ਉੱਚੀ ਸੀ। ਪਰ ਕੰਵਲ ਉੱਠ ਕੇ ਅਗਲੀਆਂ ਕੁਰਸੀਆਂ 'ਤੇ ਨਹੀਂ ਆਇਆ। ਅਸੀਂ ਧੌਣ ਭੁਆਂ ਕੇ ਵੇਖਿਆ; ਐਨ ਅਖ਼ੀਰਲੀਆਂ ਕੁਰਸੀਆਂ ਵਿਚੋਂ ਇੱਕ 'ਤੇ ਬੈਠੇ ਕੰਵਲ ਨੇ ਪਿੱਛੋਂ ਹੀ ਨਵਤੇਜ ਵੱਲ ਹੱਥ ਹਿਲਾ ਕੇ ਉਹਦਾ ਧੰਨਵਾਦ ਵੀ ਕਰ ਦਿੱਤਾ ਤੇ 'ਨਾਂਹ' ਵਿਚ ਏਧਰ-ਓਧਰ ਬਾਂਹ ਹਿਲਾ ਕੇ ਅੱਗੇ ਆਉਣਾ ਅਪ੍ਰਵਾਨ ਕਰ ਦਿੱਤਾ। ਮੇਰੇ ਨਾਲ ਦੇ ਸਾਥੀ ਨੇ ਕਿਹਾ, "ਕੰਵਲ ਲੋਕਾਂ ਦਾ ਲੇਖਕ ਹੈ। ਉਹ ਲੋਕਾਂ ਵਿੱਚ ਹੀ ਬਹਿਣਾ ਚਾਹੁੰਦਾ ਹੈ। ਆਮ ਹੀ ਦਿਸਣਾ ਚਾਹੁੰਦਾ ਹੈ। ਖ਼ਾਸ ਨਹੀਂ ਬਣਨਾ ਚਾਹੁੰਦਾ।"

'ਪ੍ਰੀਤ-ਮਿਲਣੀ' 'ਤੇ ਮੈਂ ਕੰਵਲ ਨੂੰ ਅਜਾਇਬ ਘਰ ਦੀ ਵਸਤ ਵਾਂਗੂੰ ਕੋਲੋਂ-ਕੋਲੋਂ ਤਾਂ ਵੇਖਦਾ ਰਿਹਾ, ਪਰ, ਉਹਨੂੰ ਬੁਲਾਉਣ ਦਾ ਜੇਰਾ ਨਾ ਕਰ ਸਕਿਆ। ਜਿਵੇਂ ਬੰਦਾ ਕੁਤਬ-ਮੀਨਾਰ ਦੇ ਗੇੜੇ ਕੱਢਦਾ ਫਿਰੇ। ਉਹਦੇ ਸਾਹਮਣੇ ਹੋ ਕੇ ਮੈਂ ਉਹਦੀ ਅੱਖ ਵਿੱਚ ਅੱਖ ਨਾ ਪਾ ਸਕਿਆ!

ਇਹ ਮੌਕਾ ਮੈਨੂੰ 1971 ਵਿਚ ਉਦੋਂ ਮਿਲਿਆ ਜਦੋਂ ਅੰਬਰਸਰ ਦੇ ਟਾਊਨ-ਹਾਲ ਨੇੜੇ ਪੈਂਦੇ ਕੁੜੀਆਂ ਦੇ ਸਕੂਲ ਵਿਚ 'ਪ੍ਰੀਤ-ਮਿਲਣੀ' ਹੋਈ। ਉਹਨੀਂ ਦਿਨੀਂ ਸਾਹਿਤਕ ਮਾਹੌਲ ਬੜਾ ਗਰਮ ਅਤੇ ਉਤੇਜਨਾ ਵਾਲਾ ਸੀ। ਅਸੀਂ ਇਸ ਦੀ ਪੂਰੀ ਜਕੜ ਵਿੱਚ ਸਾਂ। ਸੀ ਪੀ ਆਈ ਤੇ ਸੀ ਪੀ ਐੱਮ ਨਾਲ ਜੁੜੇ ਕੇਂਦਰੀ ਲੇਖਕ ਸਭਾ ਦੇ ਕਹਿੰਦੇ ਕਹਾਉਂਦੇ ਸਾਹਿਤਕਾਰ ਨਵੇਂ ਉੱਠ ਰਹੇ 'ਕ੍ਰਾਂਤੀਕਾਰੀ' ਲੇਖਕਾਂ ਦੇ ਵਿਰੋਧੀ ਸਨ। ਉਹ ਨਵੇਂ ਲੇਖਕਾਂ ਨੂੰ ਆਪਣੀ ਕੇਂਦਰੀ ਸਭਾ ਤੋਂ ਦੂਰ ਰੱਖਣਾ ਚਾਹੁੰਦੇ ਸਨ। ਕੰਵਲ, ਜਗਜੀਤ ਸਿੰਘ ਆਨੰਦ, ਗੁਰਚਰਨ ਸਿੰਘ ਸਹਿੰਸਰਾ, ਸਾਧੂ ਸਿੰਘ ਹਮਦਰਦ ਇਹਨਾਂ ਦੇ ਆਗੂ ਸਨ। ਦੂਜੇ ਪਾਸੇ ਮੇਰੇ ਨਾਲ ਦੇ ਸਾਹਿਤਕ-ਸਾਥੀ ਵੀ ਤੱਤੇ ਵਿਚਾਰਾਂ ਵਾਲੇ ਹੀ ਸਨ। ਅਸੀਂ ਆਪਣੇ ਬਣਾਏ 'ਸਾਹਿਤ-ਕੇਂਦਰ ਭਿੱਖੀਵਿੰਡ' ਵੱਲੋਂ ਫ਼ੈਸਲਾ ਕੀਤਾ ਕਿ ਕਿ 'ਜੁਝਾਰ' ਨਾਂ ਦੀ ਇੱਕ ਚੌਵਰਕੀ ਜਾਂ ਛੇ-ਵਰਕੀ ਛਾਪੀ ਜਾਵੇ ਅਤੇ ਇਹਨੀਂ ਹੀ ਦਿਨੀਂ ਅੰਮ੍ਰਿਤਸਰ ਵਿੱਚ ਗੁਰਬਖ਼ਸ਼ ਸਿੰਘ ਪ੍ਰੀਤਲੜੀ ਵੱਲੋਂ ਕੀਤੀ ਜਾਣ ਵਾਲੀ 'ਪ੍ਰੀਤ-ਮਿਲਣੀ' ਉੱਤੇ 'ਪ੍ਰੀਤ-ਪਾਠਕਾਂ' ਵਿੱਚ ਤਕਸੀਮ ਕੀਤੀ ਜਾਵੇ। ਇਸਤਰ੍ਹਾਂ ਇਕਦਮ ਵੱਡੇ ਸਾਹਿਤਕ ਦਾਇਰੇ ਵਿੱਚ ਸਾਡੀ ਸਭਾ ਤੇ ਸਾਡੇ ਲੇਖਕਾਂ ਦਾ ਨਾਂ ਜਾਵੇਗਾ ਅਤੇ ਸਾਹਿਤਕ ਹਲਕਿਆਂ ਵਿੱਚ ਪਛਾਣ ਬਣੇਗੀ। ਸਾਨੂੰ ਕਿਉਂਕਿ ਪਰਚੇ ਨੂੰ ਛਪਵਾਉਣ ਬਾਰੇ ਜਾਣਕਾਰੀ ਨਹੀਂ ਸੀ, ਇਸ ਲਈ ਅਸੀਂ ਪੈਸੇ ਇਕੱਠੇ ਕਰ ਕੇ ਪਰਚੇ ਨੂੰ ਛਪਵਾਉਣ ਦੀ



Sri Satguru Jagjit Singh Ji eLibrary NamdhariElibrary@gmail.com

ਸੇਵਾ ਸੁਜਾਨ ਸਿੰਘ ਹੁਰਾਂ ਦੇ ਵੱਡੇ ਪੁੱਤਰ ਕੁਲਵੰਤ ਸਿੰਘ('ਕੁਲਫ਼ੀ' ਕਹਾਣੀ ਦੇ ਪਾਤਰ) ਦੇ ਜ਼ਿੰਮੇ ਲਾਈ। ਕੁਲਵੰਤ ਉਹਨੀਂ ਦਿਨੀ ਭਿਖੀਵਿੰਡ ਵਿਚ ਗਿਆਨੀ ਦੀਆਂ ਕਲਾਸਾਂ ਲੈ ਰਿਹਾ ਸੀ ਤੇ ਅਸੀਂ ਹੀ ਉਸਦੀ ਮਦਦ ਕਰਨ ਲਈ ਅੱਗੇ ਪੜ੍ਹਨ ਵਾਲੇ ਅਧਿਆਪਕ/ ਅਧਿਆਪਕਾਵਾਂ ਨੂੰ ਵਿਦਿਆਰਥੀ ਵਜੋਂ ਉਸ ਨਾਲ ਜੋੜਿਆ ਸੀ।

'ਜੁਝਾਰ' ਦੇ ਮੁੱਖ ਪੰਨੇ ਉੱਤੇ ਮੇਰੀ ਕਵਿਤਾ ਸੀ- ਜਿਸ ਵਿੱਚ ਗੁਰਬਖ਼ਸ਼ ਸਿੰਘ ਦੀ 'ਪ੍ਰੀਤ-ਮਿਲਣੀ' ਨੂੰ ਅਜੋਕੇ ਪ੍ਰਸੰਗ ਵਿੱਚ ਵਿਅੰਗ ਦਾ ਨਿਸ਼ਾਨਾ ਬਣਾਇਆ ਗਿਆ ਸੀ:

ਦੀਵਾਰ ਤੇ ਲਟਕਿਆ ਲੈਨਿਨ ਬੁੱਢਾ ਹੋ ਰਿਹਾ ਹੈ
ਸੀਸ ਲਈ ਮੰਗ ਕਰਦੀ
ਗੋਬਿੰਦ ਦੀ ਤਣੀ ਉਂਗਲ ਥੱਕ ਚੱਲੀ ਹੈ
-ਤੁਸੀਂ ਰੰਗਲੇ ਬੰਗਲਿਆਂ ਵਿੱਚ ਬਹਿ ਕੇ
ਆਰਾਮ ਦੀ ਗੱਲ ਕਰਦੇ ਹੋ!
ਪ੍ਰੀਤਾਂ ਦਾ ਮਿਲਣ ਚਾਹੁੰਦੇ ਹੋ!
-ਕੀ ਮਿਲਣ ਤੋਂ ਪਹਿਲਾਂ ਮਰਨ ਦਾ ਸੱਚ ਸੁਣਿਆਂ ਜੇ?
ਤੁਸੀਂ ਕਿਹੜੇ ਝਨਾਵਾਂ ਨੂੰ ਪਾਰ ਕੀਤਾ ਹੈ?
ਆਰਾਮ ਕਾਹਦਾ!
ਕੀ ਮਾਛੀਵਾੜੇ 'ਚੋਂ ਲੰਘ ਆਏ ਹੋ?
-ਕਦਮਾਂ ਨੂੰ ਸ਼ਰਮਿੰਦਾ ਨਾ ਕਰੋ।

ਕੁਲਵੰਤ ਸਾਡੇ ਨਾਲ 'ਪ੍ਰੀਤ-ਪਾਠਕਾਂ' ਵਿੱਚ ਪਰਚਾ ਵੰਡਵਾ ਵੀ ਰਿਹਾ ਸੀ; ਮੈਨੂੰ ਵੱਡੇ ਲੇਖਕਾਂ ਨਾਲ ਮਿਲਾ ਵੀ ਰਿਹਾ ਸੀ ਤੇ ਨਵੇਂ ਹੋਣਹਾਰ ਲੇਖਕ ਵਜੋਂ ਮੇਰੀ ਜਾਣ-ਪਛਾਣ ਵੀ ਕਰਵਾ ਰਿਹਾ ਸੀ। ਉਸਨੇ ਜਸਵੰਤ ਸਿੰਘ ਕੰਵਲ ਦੇ ਹੱਥ ਵਿੱਚ ਫੜੇ 'ਜੁਝਾਰ' ਵੱਲ ਵੇਖ ਕੇ ਕਿਹਾ, "ਵੇਖਿਆ ਜੇ ਸਾਡਾ ਪਰਚਾ? ਇਸਦੇ ਪਹਿਲੇ ਸਫ਼ੇ ਵਾਲੀ ਨਜ਼ਮ ਪੜ੍ਹ ਕੇ ਵੇਖੋ। ਕਿਆ ਨਜ਼ਮ ਹੈ! ਆਪਣੇ ਵਰਿਆਮ ਨੇ ਲਿਖੀ ਹੈ।" ਉਸਨੇ ਮਾਣ ਨਾਲ ਮੇਰੇ ਮੋਢੇ ਉੱਤੇ ਹੱਥ ਰੱਖਿਆ।

"ਕੀ ਹੈ ਇਸ ਵਿੱਚ? ਦੱਸ ਮੈਨੂੰ; ਕੀ ਹੈ ਇਸ ਵਿੱਚ?" ਕੰਵਲ ਖਿਝਿਆ ਪਿਆ ਸੀ ਤੇ ਪਰਚੇ ਨੂੰ ਹੱਥ ਵਿੱਚ ਹਿਕਾਰਤ ਨਾਲ ਹਿਲਾ ਰਿਹਾ ਸੀ। ਸ਼ਾਇਦ ਉਹ 'ਕੱਲ੍ਹ ਦੇ ਛੋਕਰੇ' ਵੱਲੋਂ ਗੁਰਬਖ਼ਸ਼ ਸਿੰਘ ਦੀਆਂ ਵਡੇਰੀਆਂ ਪ੍ਰਾਪਤੀਆਂ ਨੂੰ ਛੁਟਿਆਉਣ ਕਰ ਕੇ ਔਖਾ ਸੀ ਜਾਂ ਉਸਦੇ ਮਨ ਵਿੱਚ ਨਵੇਂ ਉੱਠ ਰਹੇ ਪਰ ਉਸਦੀ ਨਜ਼ਰ ਵਿੱਚ 'ਰਾਹੋਂ ਭਟਕੇ' 'ਕ੍ਰਾਂਤੀਕਾਰੀ ਲੇਖਕਾਂ'(ਉਦੋਂ ਇਹੋ ਨਾਂ ਵਰਤਿਆ ਜਾਂਦਾ ਸੀ) ਪ੍ਰਤੀ ਤੇਜ਼-ਤਿੱਖੀ ਨਰਾਜ਼ਗੀ ਸੀ। ਕੁੱਝ ਸਾਲਾਂ ਬਾਅਦ ਜਦੋਂ ਮੈਂ ਉਸਦਾ ਨਾਵਲ 'ਲਹੂ ਦੀ ਲੋਅ' ਪੜ੍ਹ ਰਿਹਾ ਸਾਂ ਤਾਂ ਕੰਵਲ ਵਾਰ-ਵਾਰ ਮੇਰੇ ਚੇਤਿਆਂ ਵਿੱਚ 'ਜੁਝਾਰ' ਦੇ ਪੀਲੇ ਪੱਤਰਿਆਂ ਨੂੰ ਹਿਕਾਰਤ ਨਾਲ ਹਿਲਾਉਂਦਾ ਕਹਿ ਰਿਹਾ ਸੀ, "ਕੀ ਹੈ ਇਸ ਵਿੱਚ?" ਪਰ ਮੈਂ ਉਸਨੂੰ ਕਹਿ ਨਹੀਂ ਸਾਂ ਸਕਦਾ ਕਿ ਇਸ ਵਿੱਚ 'ਲਹੂ ਦੀ ਲੋਅ' ਵਰਗਾ ਹੀ ਕੁੱਝ ਸੀ!

'ਲਹੂ ਦੀ ਲੋਅ' ਉਹਨਾਂ ਦਿਨਾਂ ਵਿਚ ਕਿਸੇ ਬਾਹਰਲੇ ਮੁਲਕ ਵਿੱਚ ਛਪਿਆ ਤੇ ਉਹਦੀਆਂ ਕੁਝ ਕੁ ਕਾਪੀਆਂ 'ਸਮਗਲ' ਹੋ ਕੇ ਪੰਜਾਬ ਪਹੁੰਚੀਆਂ ਸਨ। ਦੇਸ਼ ਵਿੱਚ



Sri Satguru Jagjit Singh Ji eLibrary NamdhariElibrary@gmail.com

ਐਮਰਜੈਂਸੀ ਲੱਗੀ ਹੋਈ ਸੀ। ਹੁਣ ਤੱਕ ਬਹੁਤ ਸਾਰੀਆਂ ਮੱਛੀਆਂ ਲਹਿਰ ਦਾ 'ਪੱਥਰ ਚੱਟ ਕੇ' ਮੁੜ ਆਈਆਂ ਸਨ। ਐਮਰਜੈਂਸੀ ਕਰ ਕੇ ਨਹੀਂ, ਸਗੋਂ ਇਹ ਅਹਿਸਾਸ ਹੋ ਜਾਣ 'ਤੇ ਕਿ ਲੋਕ-ਸਾਥ ਤੋਂ ਵਿਰਵੀਆਂ ਨਕਸਲਵਾਦ ਵਰਗੀਆਂ ਹਿੰਸਕ ਲਹਿਰਾਂ ਕਦੀ ਕਾਮਯਾਬ ਨਹੀਂ ਹੁੰਦੀਆਂ, ਕੁਝ ਸਾਲ ਪਹਿਲਾਂ ਹੀ ਮੈਂ ਤੇ ਹਰਭਜਨ ਹਲਵਾਰਵੀ ਨੇ ਇਸ ਲਹਿਰ ਨਾਲੋਂ ਸੁਚੇਤ ਤੌਰ 'ਤੇ ਨਾਤਾ ਤੋੜ ਲਿਆ ਸੀ। ਹਲਵਾਰਵੀ ਝੂਠੇ ਕਤਲ-ਕੇਸ ਵਿਚ ਜੇਲ੍ਹ ਜਾਣ ਤੋਂ ਬਾਅਦ ਰਿਹਾਅ ਹੋ ਕੇ ਪੰਜਾਬ ਯੂਨੀਵਰਸਿਟੀ ਵਿਚ ਐਮ ਏ ਭਾਗ ਦੂਜਾ ਵਿੱਚ ਦਾਖ਼ਲ ਹੋ ਗਿਆ ਤੇ ਮੈਂ ਦੋ ਵਾਰ ਗ੍ਰਿਫ਼ਤਾਰ ਹੋਣ ਤੋਂ ਬਾਅਦ ਤੀਜੀ ਗ੍ਰਿਫ਼ਤਾਰੀ ਤੋਂ ਬਚਦਾ ਏਥੇ ਹੀ ਐੱਮ ਫ਼ਿਲ ਵਿਚ ਆ ਦਾਖ਼ਲ ਹੋਇਆ। ਸਮਗਲ ਹੋਈਆਂ 'ਲਹੂ ਦੀ ਲੋਅ' ਦੀਆਂ ਕੁਝ ਕਾਪੀਆਂ ਵਿਚੋਂ ਇੱਕ ਕਾਪੀ ਸਾਡੇ ਅਧਿਆਪਕ ਕੇਸਰ ਸਿੰਘ ਕੇਸਰ ਕੋਲ ਪਹੁੰਚੀ ਸੀ। ਅਸੀਂ ਉਸ ਕੋਲੋਂ ਲੈ ਕੇ ਹੀ ਨਾਵਲ 'ਚੋਰੀ ਚੋਰੀ' ਪੜ੍ਹਿਆ।

ਸਾਨੂੰ ਉਸ ਦੌਰ ਵਿਚ ਨਾਵਲ ਦਾ ਛਪਣਾ ਕੁਵੇਲੇ ਦੇ ਰਾਗ ਵਾਂਗ ਲੱਗਾ। ਇਸ ਨਾਵਲ ਦੀ ਆਲੋਚਨਾ ਕਰਦਾ ਇੱਕ ਲੰਮਾ ਲੇਖ ਰਘਬੀਰ ਢੰਡ ਨੇ ਲਿਖਿਆ, "ਲੋਅ ਦਾ ਲਹੂ"। ਜ਼ਾਹਿਰ ਹੈ ਉਹ ਨਾਵਲ ਵਿਚ ਢਾਡੀਆਂ ਵਾਂਗ ਨਕਸਲੀਆਂ ਦੀ ਬਹਾਦਰੀ ਦੀਆਂ ਵਾਰਾਂ ਗਾ ਕੇ ਨਵੀਂ ਪੀੜ੍ਹੀ ਦੀ 'ਲੋਅ' ਨੂੰ 'ਲਹੂ' ਵਿਚ ਬਦਲ ਕੇ ਡੋਲ੍ਹਣ ਦੇ ਖ਼ਿਲਾਫ਼ ਸੀ। ਪਰ ਬਹੁਤ ਸਾਰੇ ਪਾਠਕਾਂ ਨੇ ਇਸ ਨਾਵਲ ਦਾ ਸਵਾਗਤ ਕੀਤਾ। ਇਸਨੂੰ ਇਤਿਹਾਸਕ ਦਸਤਾਵੇਜ਼ ਨਾਲ ਤੁਲਨਾ ਦਿੱਤੀ। ਇਤਰਾਜ਼ ਕਰਨ ਵਾਲੇ ਕਹਿੰਦੇ ਸਨ ਕਿ ਕੰਵਲ ਉਪਭਾਵਕ ਹੈ ਤੇ ਨੌਜਵਾਨਾਂ ਦੀ ਉਪਭਾਵਕਤਾ ਦਾ ਫ਼ਾਇਦਾ ਆਪਣਾ ਨਾਵਲ 'ਵੇਚਣ' ਲਈ ਕਰਦਾ ਹੈ।

ਪਰ ਮੇਰਾ ਮੰਨਣਾ ਹੈ ਤੇ ਇਹ ਗੱਲ ਮੈਂ ਪਿੱਛੇ ਕਹਿ ਵੀ ਆਇਆ ਹਾਂ ਕਿ ਕੰਵਲ ਨਾਲ ਸਹਿਮਤ ਹੋਈਏ ਜਾਂ ਨਾ, ਉਹ ਕਿਸੇ ਲਾਭ ਲਈ ਵਿਚਾਰਧਾਰਕ ਪੈਂਤੜਾ ਨਾ ਹੀ ਲੈਂਦਾ ਸੀ, ਨਾ ਹੀ ਬਦਲਦਾ ਸੀ। ਉਹ ਸੁਹਿਰਦ ਹੋ ਕੇ ਹੀ ਆਪਣਾ ਪੈਂਤੜਾ ਲੈਂਦਾ ਸੀ। ਖਾੜਕੂ ਮੁੰਡਿਆਂ ਨਾਲ ਉਹਦੀ ਹਮਦਰਦੀ ਨੂੰ ਵੀ ਏਸੇ ਪ੍ਰਸੰਗ ਵਿਚ ਵੇਖਿਆ ਜਾ ਸਕਦਾ ਹੈ।

**"ਮੈਂ ਤਾਂ ਹੁਣ ਮਰ ਈ ਜਾਣੈਂ। ਪਰ ਤੂੰ 'ਜਿਊਂਦਾ' ਰਹੀਂ।"**

ਜਿਵੇਂ ਮੈਂ ਪਿੱਛੇ ਜ਼ਿਕਰ ਕੀਤਾ ਹੈ, ਕਦੀ ਮੇਰੀ ਬੜੀ ਤੀਬਰ ਇੱਛਾ ਹੁੰਦੀ ਸੀ ਕਿ ਮੈਂ ਉਹ ਥਾਂ ਵੇਖਾਂ, ਉਹ ਗਰਾਂ ਵੇਖਾਂ, ਜਿੱਥੇ ਜਸਵੰਤ ਸਿੰਘ ਕੰਵਲ ਜੰਮਿਆਂ, ਪ੍ਰਵਾਨ ਚੜ੍ਹਿਆ, ਜਿਨ੍ਹਾਂ ਗਲ਼ੀਆਂ ਵਿੱਚ ਉਹਦੇ ਪੈਰਾਂ ਦੀ ਛਾਪ ਲੱਗੀ। ਉਹਨਾਂ ਹਵਾਵਾਂ ਵਿੱਚ ਸਾਹ ਲਵਾਂ, ਜਿਨ੍ਹਾਂ ਹਵਾਵਾਂ ਵਿੱਚ ਕੰਵਲ ਸਾਹ ਲੈਂਦਾ ਰਿਹਾ ਹੈ!

ਇੱਕ ਵਾਰ ਇਹ ਖੂਬਸੂਰਤ ਸਬੱਬ ਵੀ ਬਣ ਗਿਆ। (ਸਵਰਗੀ) ਪ੍ਰੋ ਰਮਨ ਉਹਨੀਂ ਦਿਨੀਂ ਢੁੱਡੀਕੇ ਕਾਲਜ ਵਿੱਚ ਪੜ੍ਹਾਉਂਦਾ ਸੀ। ਉਹਨੇ ਆਪਣੇ ਕਾਲਜ ਵਿਚ ਮੇਰਾ ਰੂਬਰੂ ਰੱਖ ਦਿੱਤਾ। ਪ੍ਰਧਾਨਗੀ ਜਸਵੰਤ ਸਿੰਘ ਕੰਵਲ ਦੀ। ਮੈਂ ਤਾਂ ਸੁਣ ਕੇ ਧੰਨ ਹੋ ਗਿਆ। ਰੂਬਰੂ ਤਾਂ ਬਥੇਰੇ ਹੁੰਦੇ ਰਹਿੰਦੇ ਸਨ/ਹਨ, ਪਰ, ਜਸਵੰਤ ਸਿੰਘ ਕੰਵਲ ਦੀ ਪ੍ਰਧਾਨਗੀ ਵਿੱਚ, ਉਹਦੀ ਹਾਜ਼ਰੀ ਵਿੱਚ, ਉਹਦੀ ਜਨਮ-ਭੁਇੰ 'ਤੇ, ਉਹਦੇ ਹੱਥੀਂ ਬਣਾਏ ਕਾਲਜ ਵਿੱਚ ਮੈਂ ਓਥੇ ਹੋਵਾਂਗਾ, ਸੋਚ ਕੇ ਹੀ ਮਨ ਰੁਮਾਂਚਤ ਹੋ ਉੱਠਿਆ। ਮੈਂ



Sri Satguru Jagjit Singh Ji eLibrary NamdhariElibrary@gmail.com

ਗਿਆ। ਕੰਵਲ ਜੱਫੀ ਪਾ ਕੇ ਮਿਲਿਆ। ਮੈਂ ਝਕਦਾ, ਝਕਦਾ ਬੋਲਿਆ। ਜਿਨ੍ਹਾਂ ਨੂੰ ਪੜ੍ਹ ਕੇ ਤੁਸੀਂ ਲਿਖਣਾ ਸਿੱਖਿਆ ਹੋਵੇ, ਉਹਨਾਂ ਅੱਗੇ 'ਸਿਆਣਾ' ਬਣ ਕੇ ਆਪਣੇ ਬਾਰੇ ਫੜ੍ਹਾਂ ਮਾਰਨੀਆਂ ਕਿੰਨੀ ਹੌਲੀ ਤੇ ਹੋਛੀ ਗੱਲ ਹੈ। ਮੈਂ ਏਸੇ ਨਿਮਰਤਾ ਵਿੱਚ ਬੋਲਿਆ। ਉਹ ਸਾਰੀਆਂ ਗੱਲਾਂ, ਜਿਹੜੀਆਂ ਏਥੇ ਲਿਖੀਆਂ ਨੇ, ਕੰਵਲ ਦੀ ਹਾਜ਼ਰੀ ਵਿੱਚ ਆਖੀਆਂ। ਆਪਣੀ ਜ਼ਿੰਦਗੀ ਵਿੱਚ ਉਹਦੇ ਯੋਗਦਾਨ ਨੂੰ ਨਮਸਕਾਰ ਕੀਤੀ। ਮੈਂ ਗੱਲ ਖ਼ਤਮ ਕਰ ਕੇ ਬਹਿਣ ਲੱਗਾ ਤਾਂ ਕੰਵਲ ਨੇ ਉੱਠ ਕੇ ਤੇ ਪੂਰੇ ਜ਼ੋਰ ਨਾਲ ਘੁੱਟ ਕੇ ਜੱਫੀ ਪਾ ਲਈ। ਇਸ ਜੱਫੀ ਵਿੱਚ ਕੁਝ ਚਿਰ ਪਹਿਲਾਂ ਮਿਲਣ ਵੇਲੇ ਪਾਈ ਜੱਫੀ ਨਾਲੋਂ ਕਈ ਗੁਣਾਂ ਵੱਧ ਤੇਹੁ ਸੀ। ਜਿਵੇਂ ਕੋਈ ਬਾਪ ਆਪਣੇ ਬੱਚੇ ਦੀ ਪ੍ਰਾਪਤੀ 'ਤੇ ਖ਼ੁਸ਼ ਹੋ ਕੇ ਉਹਨੂੰ ਗਲ਼ ਨਾਲ ਲਾ ਰਿਹਾ ਹੋਵੇ!

ਪ੍ਰੋਗਰਾਮ ਤੋਂ ਬਾਅਦ ਕੰਵਲ ਹੱਸ ਕੇ ਕਹਿੰਦਾ, "ਚੱਲ ਘਰ ਨੂੰ ਚੱਲਦੇ ਆਂ। ਫ਼ਕੀਰਾਂ ਦੀ ਝੁੱਗੀ ਵਿੱਚ ਵੀ ਚਰਨ ਪਾ ਛੱਡ।"

ਮੈਂ ਝੁਕ ਕੇ ਉਹਦੇ ਗੋਡਿਆਂ ਨੂੰ ਛੂਹ ਲਿਆ, "ਇੰਝ ਆਖ ਕੇ ਮੇਰੇ ਸਿਰ ਭਾਰ ਨਾ ਚੜ੍ਹਾਉ। ਮੈਂ ਤਾਂ ਤੁਹਾਡਾ ਬਣਾਇਆ, ਬਣਿਆਂ।"

ਅਸੀਂ ਕੰਵਲ ਦੇ ਬਾਹਰਲੇ ਘਰ ਗਏ। ਬੜੇ ਲੋਕਾਂ ਨੇ ਉਹ ਘਰ ਵੇਖਿਆ ਹੋਵੇਗਾ। ਪਰ ਮੇਰੇ ਲਈ ਤਾਂ ਇਹ ਮੱਕੇ ਦੇ ਹੱਜ ਦੀ ਨਿਆਈਂ ਸੀ। ਕੰਵਲ ਇਸ ਘਰ ਵਿਚ ਡਾ ਜਸਵੰਤ ਗਿੱਲ ਨਾਲ ਲਗਭਗ ਚਾਲੀ ਸਾਲ ਰਹਿੰਦਾ ਰਿਹਾ। ਪਤਾ ਨਹੀਂ ਕਿੰਨੇ ਕਰਮਾਂਵਾਲੇ ਪਾਠਕਾਂ/ਪ੍ਰਸੰਸਕਾਂ ਨੇ ਇਸ ਘਰ ਦੀ ਜ਼ਿਆਰਤ ਕੀਤੀ ਹੋਵੇਗੀ। ਉਹ ਕਮਰਾ ਵੇਖਿਆ। ਉਹ ਮੇਜ਼ ਤੇ ਕੁਰਸੀ ਵੇਖੇ ਜਿਨ੍ਹਾਂ 'ਤੇ ਬੈਠ ਕੇ ਉਹਨੇ ਅਜਿਹੀਆਂ ਲਿਖਤਾਂ ਲਿਖੀਆਂ, ਜਿਨ੍ਹਾਂ ਨੇ ਇਤਿਹਾਸ ਸਿਰਜ ਦਿੱਤਾ।

ਕੁਝ ਸਾਲ ਹੋਏ, ਮੈਂ ਇੰਟਰਨੈੱਟ 'ਤੇ ਇੱਕ ਤਸਵੀਰ ਵੇਖੀ; ਕੰਵਲ ਆਪਣੀ 'ਇਤਿਹਾਸਕ ਲਿਖਣ ਕੁਰਸੀ' 'ਤੇ ਬੈਠਾ ਹੈ ਤੇ ਉਹਦੇ ਹੱਥ ਵਿਚ ਮੇਰੀਆਂ ਉਦੋਂ ਤੱਕ ਛਪੀਆਂ ਕੁੱਲ ਕਹਾਣੀਆਂ ਦੀ ਪੁਸਤਕ, 'ਤਿਲ਼-ਫੁੱਲ' ਫੜੀ ਹੋਈ ਹੈ। ਉਹ ਸੱਚਮੁੱਚ ਮੇਰੀ ਕਿਤਾਬ ਪੜ੍ਹ ਰਿਹਾ ਸੀ। ਇਸ ਤਸਵੀਰ ਬਾਰੇ ਸੁਮੇਲ ਸਿੰਘ ਸਿੱਧੂ ਨੇ ਰਹੱਸ-ਉਦਘਾਟਨ ਕੀਤਾ। ਕਹਿੰਦਾ, "ਕੁਝ ਸਾਲ ਪਹਿਲਾਂ ਮੈਂ ਕੰਵਲ ਸਾਹਿਬ ਨੂੰ ਮਿਲਣ ਉਹਨਾਂ ਦੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਉਹ ਤੁਹਾਡੀ ਕਿਤਾਬ ਪੜ੍ਹ ਰਹੇ ਸਨ। ਮੈਂ ਇਸ ਦ੍ਰਿਸ਼ ਨੂੰ ਕੈਪਚਰ ਕਰਨਾ ਚਾਹੁੰਦਾ ਸਾਂ। ਮੈਨੂੰ ਵੇਖ ਕੇ ਉਹ ਹਿੱਲ ਜਾਂ ਉੱਠ ਨਾ ਪੈਣ; ਮੈਂ ਕਿਹਾ, "ਬੱਸ, ਇੰਝ ਹੀ ਬੈਠੇ ਰਹੋ। ਮੈਂ ਇੱਕ ਤਸਵੀਰ ਬਣਾ ਲਵਾਂ।"

ਤੁਸੀਂ ਜਿਸ ਲੇਖਕ ਦੀਆਂ ਕਿਤਾਬਾਂ ਪੜ੍ਹਦੇ ਜਵਾਨ ਹੋਏ ਹੋਵੋ, ਜਿਸਦਾ ਨਵਾਂ ਨਾਵਲ ਖ਼ਰੀਦਣ ਲਈ ਵੀਹ ਮੀਲ ਦੂਰ ਆਪਣੇ ਪਿੰਡੋਂ ਚੱਲ ਕੇ ਅੰਬਰਸਰ ਦੇ 'ਦਰਬਾਰ ਪਬਲਿਸ਼ਿੰਗ ਹਾਊਸ' ਦੇ ਗੇੜੇ ਕੱਢਦੇ ਰਹੇ ਹੋਵੋ, ਜਿਸ ਨੂੰ ਮਿਲਣਾ ਤੁਸੀਂ ਕਦੀ ਸੁਪਨਿਆਂ ਵਿੱਚ ਚਿਤਵਿਆ ਹੋਵੇ ਤੇ ਜਿਸ ਦੇ ਨਾਵਲ ਤੁਸੀਂ ਸਿਰਹਾਣੇ ਰੱਖ ਕੇ ਸੌਂਦੇ ਰਹੇ ਹੋਵੋ, ਉਹ ਮਹਾਨ ਲੇਖਕ ਪੜ੍ਹਨ ਲਈ ਤੁਹਾਡੀ ਕਿਤਾਬ ਆਪਣੇ ਮੇਜ਼ 'ਤੇ ਰੱਖਦਾ ਹੋਵੇ ਤੇ ਪੜ੍ਹ ਵੀ ਰਿਹਾ ਹੋਵੇ, ਇਹ ਕਲਪਨਾ ਕਰ ਕੇ ਹੀ ਬੰਦਾ ਧਰਤੀ ਤੋਂ ਗਿੱਠ ਉੱਚਾ ਹੋ ਕੇ ਤੁਰਨ ਨਾ ਲੱਗ ਪਵੇ!

ਇਸਤੋਂ ਅੱਗੇ ਸੁਮੇਲ ਨੇ ਇਹ ਦੱਸ ਕੇ ਤਾਂ ਮੈਨੂੰ ਸਤਵੇਂ ਅਸਮਾਨ 'ਤੇ ਚਾੜ੍ਹ



Sri Satguru Jagjit Singh Ji eLibrary NamdhariElibrary@gmail.com

ਦਿੱਤਾ; ਕਹਿੰਦਾ, "ਇੱਕ ਦਿਨ ਮੈਂ ਮੌਜ ਵਿਚ ਉਹਨਾਂ ਨਾਲ ਨਿੱਕੇ ਨਿੱਕੇ ਸਵਾਲ ਕਰ ਕੇ ਉਹਨਾਂ ਦੀ ਰਾਇ ਜਾਨਣੀ ਚਾਹ ਰਿਹਾ ਸਾਂ। ਮੈਂ ਸਹਿਵਨ ਪੁੱਛ ਲਿਆ, "ਆਪਣੇ ਤੋਂ ਬਾਅਦ ਕੋਈ ਲੇਖਕ ਤੁਹਾਨੂੰ ਪਸੰਦ ਹੋਵੇ?"

ਸੁਮੇਲ ਦੱਸਦਾ ਹੈ, "ਇਹਨਾਂ ਦਿਨਾਂ ਵਿਚ ਉਹਨਾਂ ਦੀ ਯਾਦਦਾਸ਼ਤ ਕੁਝ ਧੁੰਦਲੀ ਪੈਂਦੀ ਜਾ ਰਹੀ ਸੀ। ਉਹਨਾਂ ਨੇ ਪੰਜ ਕੁ ਸੈਕਿੰਡ ਆਪਣੀ ਯਾਦ ਨੂੰ ਟਟੋਲਿਆ ਤੇ ਸਹਿਵਨ ਹੀ ਉਹਨਾਂ ਦੇ ਮੂੰਹੋਂ ਪਹਿਲਾ ਨਾਂ ਨਿਕਲਿਆ, "ਉਹ...ਆਪਣਾ ਵਰਿਆਮ"

ਸੁਮੇਲ ਨੇ ਦੋਬਾਰਾ ਪੁੱਛਿਆ, "ਕੋਈ ਹੋਰ?"

ਉਹ ਨਾਂ ਯਾਦ ਕਰਨ ਲਈ ਜ਼ਿਹਨ 'ਤੇ ਜ਼ੋਰ ਪਾਉਣ ਲੱਗਾ। ਕੋਸ਼ਿਸ਼ ਕਰਨ 'ਤੇ ਵੀ ਨਾਂ ਤਾਂ ਉਹਨਾਂ ਨੂੰ ਯਾਦ ਨਾ ਆਇਆ, ਪਰ ਪੰਦਰਾਂ ਕੁ ਸੈਕਿੰਡ ਤੋਂ ਬਾਅਦ ਸੱਜੇ ਹੱਥ ਨੂੰ ਉਤਾਂਹ ਚੁੱਕ ਕੇ ਇਸ਼ਾਰਾ ਕੀਤਾ, "ਉਹ ਆਪਣਾ ਦਿੱਲੀ ਵਾਲਾ, ਕੀ ਨਾਂ ਉਹਦਾ?"

"ਗੁਰਬਚਨ ਸਿੰਘ ਭੁੱਲਰ?"

"ਹਾਂ, ਹਾਂ, ਭੁੱਲਰ।"

ਇਸਤੋਂ ਬਾਅਦ ਉਹਨਾਂ ਨੇ ਹੋਰ ਕਿਸੇ ਦਾ ਨਾਂ ਨਹੀਂ ਲਿਆ। ਸੁਮੇਲ ਕਹਿੰਦਾ, "ਮੇਰੀ ਹੈਰਾਨੀ ਦੀ ਹੱਦ ਨਾ ਰਹੀ। ਉਹਨਾਂ ਤੋਂ ਬਾਅਦ ਕਿੰਨੇ ਵੱਡੇ ਲੇਖਕ ਹੋਏ ਤੇ ਹੈਨ, ਪਰ ਨਾਂ ਉਹਨਾਂ ਨੇ ਦੋ ਹੀ ਲਏ ਤੇ ਉਹ ਵੀ ਕਿਸੇ ਨਾਵਲਕਾਰ ਜਾਂ ਸ਼ਾਇਰ ਦੇ ਨਹੀਂ। ਦੋਵੇਂ ਨਾਂ ਕਹਾਣੀਕਾਰਾਂ ਦੇ!"

ਮੇਰੇ ਬਾਰੇ ਕੰਵਲ ਦੀ ਇਸ ਰਾਇ ਅੱਗੇ ਹੁਣ ਤੱਕ ਮਿਲੇ ਸਾਰੇ ਇਨਾਮ-ਸਨਮਾਨ ਹੇਚ ਹਨ।

ਉਂਝ ਕੰਵਲ ਨੇ ਮੈਨੂੰ 'ਢੁੱਡੀਕੇ ਪੁਰਸਕਾਰ' ਦੇ ਕੇ ਵੀ ਮਾਣ ਬਖ਼ਸ਼ਿਆ।

'ਢੁਡੀਕੇ ਪੁਰਸਕਾਰ' ਦੇਣਾ ਤਾਂ ਇੱਕ ਮੁਹੱਬਤੀ ਸੰਕੇਤ ਸੀ ਪਰ ਮੇਰੇ ਵਾਸਤੇ 21-10-2001 ਨੂੰ ਨੀਲੇ ਲਿਫ਼ਾਫ਼ੇ ਤੇ ਲਿਖੇ ਖ਼ੂਬਸੂਰਤ ਸ਼ਬਦਾਂ ਵਿਚੋਂ ਕੰਵਲ ਦੀ ਡੁੱਲ੍ਹ ਡੁੱਲ੍ਹ ਪੈਂਦੀ ਮੁਹੱਬਤ ਤੇ ਅਸੀਸ ਮੇਰਾ ਉਮਰ ਭਰ ਦਾ ਸਰਮਾਇਆ ਬਣ ਗਈ। ਉਸ ਚਿੱਠੀ ਵਿੱਚ ਉਸ ਨੇ ਹੀਰ ਤੇ ਕਾਜ਼ੀ ਦਾ ਸੰਵਾਦ ਸਿਰਜ ਕੇ ਅੱਜ ਕੱਲ੍ਹ ਦੇ ਪ੍ਰੋਫ਼ੈਸਰਾਂ ਨੂੰ ਕਾਜ਼ੀਆਂ ਨਾਲ ਤੁਲਨਾਇਆ ਸੀ। ਜਿਹੜੇ 'ਕਾਜ਼ੀ' ਫ਼ਤਵੇ ਦੇਂਦੇ ਨੇ, ਪਰ ਮੁਹੱਬਤਾਂ ਦੇ ਕਦਰਦਾਨ ਨਹੀਂ ਹੁੰਦੇ।

ਚਿੱਠੀ ਦੇ ਅਖ਼ੀਰ ਤੇ ਸਿੱਧਾ ਮੈਨੂੰ ਲਿਖਿਆ:

"ਨੋਟ: ਪ੍ਰੋਫ਼ੈਸਰ ਵੀ ਕਾਜ਼ੀਆਂ ਵਰਗੇ ਹੀ ਹੁੰਦੇ ਐ। ਊਂ ਤੇਰੀ ਖ਼ੈਰ ਮੰਗਦਾਂ। ਉਮਰ ਵਾਲਾ ਹੋਵੇਂ ਤਾਂ ਜੋ ਖ਼ੁਸ਼ੀ ਤੇ ਸੁਗੰਧੀ ਵੰਡ ਸਕੇਂ।

ਜਾਹ, ਤੇਰੀਆਂ ਸੱਤੇ ਕੁਲਾਂ ਤਾਰੀਆਂ!

ਸਾਈਂ-ਜਸਵੰਤ ਸਿੰਘ ਕੰਵਲ"

-ਮੇਰੇ ਲਈ ਇਸਤੋਂ ਵੱਡਾ ਤੁਹਫ਼ਾ ਹੋਰ ਕੀ ਹੋ ਸਕਦਾ ਏ! ਹਜ਼ਾਰਾਂ ਇਨਾਮ-ਸਨਮਾਨ ਇਸਤੋਂ ਵਾਰ ਘੱਤਾਂ!

ਪਤਾ ਨਹੀਂ ਬਾਬਾ ਕਿਹੜੀ ਮੌਜ ਵਿੱਚ ਬੈਠਾ ਹੋਵੇਗਾ, ਜਦੋਂ ਉਹਦੇ ਮਨ ਵਿੱਚ ਮੈਨੂੰ ਹੀ, ਆਪਣੇ ਰੂਹ ਤੱਕ ਪਿਆਰੇ ਨੂੰ ਹੀ, ਬਿਨਾ ਕਿਸੇ ਖ਼ਾਸ ਸਬੱਬ ਦੇ, ਇਹ ਚਿੱਠੀ



Sri Satguru Jagjit Singh Ji eLibrary NamdhariElibrary@gmail.com

ਲਿਖਣ ਦਾ ਖ਼ਿਆਲ ਆਇਆ ਹੋਵੇਗਾ। ਸ਼ਾਇਦ ਉਹਨੂੰ ਲੱਗਦਾ ਹੋਵੇਗਾ, ਜਿਹੜੀ ਰੜਕ ਤੇ ਮੜਕ ਉਹਦੇ ਸੁਭਾਅ ਦਾ ਹਿੱਸਾ ਰਹੀ ਏ, ਉਹਦਾ ਕੋਈ ਕਿਣਕਾ ਮਾਤਰ ਮੇਰੇ ਵਿੱਚ ਵੀ ਕਿਧਰੇ ਲਿਸ਼ਕ ਰਿਹਾ ਏ। ਤਾਂ ਹੀ ਤਾਂ ਮੇਰਾ ਪਤਾ ਲਿਖਦੇ ਸਮੇਂ ਲਿਖਿਆ:

ਵਰਿਆਮ ਸਿੰਘ ਸੰਧੂ ਪ੍ਰੋਫ਼ੈਸਰ, ਫੰਨੇ ਖਾਂ ਕਹਾਣੀਕਾਰ

ਖ਼ਾਲਸਾ ਕਾਲਜ ਲਾਇਲਪੁਰ।

ਪੰਜਾਬੀ ਅਕਾਦਮੀ ਦੀਆਂ ਚੋਣਾਂ ਸਨ। ਕੰਵਲ ਬੈਂਚ 'ਤੇ ਬੈਠਾ ਸੀ। ਲੇਖਕ ਆਉਂਦੇ, ਗੋਡਿਆਂ ਨੂੰ ਹੱਥ ਲਾਉਂਦੇ, ਫੋਟੋ ਖਿਚਵਾਉਂਦੇ।

ਮੈਂ ਕੋਲ ਗਿਆ। ਨਮਸਕਾਰ ਕੀਤੀ। ਹਾਲ-ਚਾਲ ਪੁੱਛਿਆ।

ਕੰਵਲ ਗੜ੍ਹਕਵੀਂ ਆਵਾਜ਼ ਵਿੱਚ ਬੋਲਿਆ, "ਮੈਂ ਤਾਂ ਹੁਣ ਮਰ ਈ ਜਾਣੈਂ। ਪਰ ਤੂੰ 'ਜਿਊਂਦਾ' ਰਹੀਂ।"

ਪੰਜਾਬ ਦੀ ਇਹ ਜਿਊਂਦੀ-ਜਾਗਦੀ ਸਵੈ-ਮਾਣ ਭਰੀ ਆਵਾਜ਼ ਸੀ। ਵੰਗਾਰਦੀ ਹੋਈ। ਰੜਕ ਤੇ ਮੜਕ ਜਿਊਂਦੀ ਰੱਖਣ ਲਈ ਲਲਕਾਰਦੀ ਹੋਈ। ਇਹ ਵੰਗਾਰ ਮੈਨੂੰ ਹੀ ਨਹੀਂ, ਸਾਰੀਆਂ ਅਗਲੀਆਂ ਪੀੜ੍ਹੀਆਂ ਨੂੰ ਸੀ। ਮੇਰੇ 'ਤੇ ਸ਼ਾਇਦ ਉਹਨੂੰ ਵੱਧ ਭਰੋਸਾ ਸੀ। ਉਹ ਆਪਣੀ ਦੌੜ ਖ਼ਤਮ ਕਰਨ ਤੋਂ ਪਹਿਲਾਂ ਚਾਹੁੰਦਾ ਸੀ ਕਿ ਮੈਂ ਉਹਦੇ ਹੱਥੋਂ 'ਬੈਟਨ' ਫੜ ਕੇ ਅਗਲੀ ਦੌੜ ਦੌੜਨ ਲਈ ਤਿਆਰ ਰਹਾਂ।

ਕਿਸੇ ਦਾ ਤਾਂ ਪਤਾ ਨਹੀਂ, ਪਰ ਬਾਪੂ! ਤੇਰੀ ਅਸੀਸ ਮੇਰੇ ਨਾਲ ਰਹੀ ਤਾਂ ਮੈਂ ਸਦਾ 'ਜਿਊਂਦਾ' ਰਹਿਣ ਦਾ ਯਤਨ ਕਰਾਂਗਾ। ਤੇਰੀ ਦਿੱਤੀ ਸਥਾਪਤੀ-ਵਿਰੋਧੀ ਰੜਕ ਤੇ ਮੜਕ ਮਰਨ ਨਹੀਂ ਦਿੰਦਾ!

ਕੰਵਲ ਨਾਲ ਕਈਆਂ ਦੇ ਵਿਚਾਰਧਾਰਕ ਮੱਤਭੇਦ ਨੇ। ਹੋਣਗੇ। ਮੇਰੇ ਵੀ ਨੇ। ਪਰ ਮੁਲਕ ਅਤੇ ਪੰਜਾਬ ਦਾ ਫ਼ਿਕਰ ਜਿਵੇਂ ਉਹਨੂੰ ਸੀ, ਕਿੰਨੇ ਕੁ ਲੇਖਕਾਂ ਕੋਲ ਪੰਜਾਬ ਦਾ ਉਹ ਫ਼ਿਕਰ, ਜ਼ਿਕਰ ਤੇ ਦਰਦ ਹੈ!

ਮੇਰੇ ਹਿੱਸੇ ਦਾ ਕੰਵਲ ਸਥਾਪਤੀ ਦੇ ਧੱਕੇ, ਧੋਖੇ ਤੇ ਜ਼ੁਲਮ ਨਾਲ ਲੜਨ ਵਾਲਾ ਕੰਵਲ ਹੈ। ਇਹ ਕੰਵਲ ਕਦੀ ਨਹੀਂ ਮਰਨ ਵਾਲਾ। ਇਹ ਕੰਵਲ ਸਦਾ ਜਿਊਂਦਾ ਹੈ।

----

**ਜਾਹ, ਤੇਰੀਆਂ ਸੱਤੇ ਕੁਲ੍ਹਾਂ ਤਾਰੀਆਂ!**

ਮੇਰੀਆਂ ਸੱਤੇ ਕੁਲਾਂ ਤਾਰਨ ਦੀ ਅਸੀਸ ਦਿੰਦੀ ਜਿਹੜੀ ਚਿੱਠੀ ਕੰਵਲ ਨੇ ਮੈਨੂੰ ਲਿਖੀ ਸੀ, ਉਹਦਾ ਮੁਕੰਮਲ ਉਤਾਰਾ ਹੇਠਾਂ ਦਰਜ ਹੈ। ਇਹ ਅਸੀਸ ਉਸ ਅੰਦਰੋਂ ਮੇਰੇ ਲਈ ਡੁੱਲ੍ਹ ਡੁੱਲ੍ਹ ਪੈਂਦੇ ਸਨੇਹ ਦਾ ਆਪ-ਮੁਹਾਰਾ ਪ੍ਰਗਟਾਵਾ ਹੈ।

ਇੱਕ ਟਾਕਰਾ

ਇੱਕ ਵਾਰ ਹੀਰ ਰਾਂਝੇ ਦਾ ਭੱਤਾ ਲਈ ਵਾਹੋ ਦਾਹੀ ਬੇਲੇ ਨੂੰ ਜਾ ਰਹੀ ਸੀ। ਰਾਹ ਵਿੱਚ ਕਾਜ਼ੀ ਅਮਾਮਦੀਨ ਦਰਖ਼ਤ ਦੀ ਛਾਵੇਂ ਨਮਾਜ਼ ਪੜ੍ਹ ਰਿਹਾ ਸੀ। ਹੀਰ ਦੇ ਭਾਰੇ ਘੱਗਰੇ ਦਾ ਪੱਲਾ ਵਿਸਰ ਭੋਲ ਕਾਜ਼ੀ ਵਿੱਚ ਵੱਜ ਗਿਆ। ਕਾਜ਼ੀ ਦਾ ਗੁੱਸਾ ਇਕਦਮ ਭੜਕ ਪਿਆ।

"ਇਹ ਚੂਚਕ ਛੋਹਰੀ ਮੇਰੀ ਨਮਾਜ਼ ਕਜ਼ਾ ਕਰ ਗਈ? ਹੱਛਾ, ਮੁੜ ਲੈਣ ਦੇ।"



Sri Satguru Jagjit Singh Ji eLibrary NamdhariElibrary@gmail.com

ਬੇਲੇ ਜਾ ਕੇ ਹੀਰ ਨੇ ਰਾਂਝੇ ਨੂੰ ਚੂਰੀ ਖੁਆਈ ਤੇ ਹਾਣੀ ਤੋਂ ਭੋਰੇ ਖੋਹ ਖੋਹ ਖਾਧੇ।

ਦਰਸ਼ਨ ਪਾ ਨਿਹਾਲ ਨਿਹਾਲ ਹੋਈ। ਉਤਸ਼ਾਹ ਭਰੀ ਖ਼ੁਸ਼ੀ, ਮਸਤ ਮਸਤ ਵਾਪਸ ਮੁੜ ਪਈ। ਕਾਜ਼ੀ ਕੁੜੀ ਨੂੰ ਆਉਂਦੀ ਵੇਖ, ਰੋਹ ਵਿੱਚ ਉੱਠ ਕੇ ਖਲੋ ਗਿਆ, ਪਰ ਪੂਰਾ ਔਖਾ।

"ਤੂੰ ਸੁਣ ਹੀਰੇ ਮਹਿਰੇ! ਮੇਰੀ ਨਮਾਜ਼ ਕਾਫ਼ਰੇ ਕਿਉਂ ਕਜ਼ਾ ਕਰ ਗਈ ਸੀ?"

"ਕਦੋਂ ਕਾਜ਼ੀ ਸਾਅਬ?" ਹੈਰਾਨ ਪ੍ਰੇਸ਼ਾਨ ਹੋਈ ਹੀਰ ਨੇ ਸਤਿਕਾਰ ਦੇਂਦਿਆਂ ਪੁੱਛਿਆ।

"ਝੱਟ ਹੋਇਆ, ਜਦੋਂ ਤੂੰ ਬੇਲੇ ਨੂੰ ਜਾ ਰਹੀ ਸੀ।"

"ਨਆਂ ਕਾਜ਼ੀ ਸਾਅਬ! ਮੈਂ ਤਾਂ ਤੁਹਾਨੂੰ ਡਿੱਠਾ ਹੀ ਨਹੀਂ।"

"ਮੈਂ ਐਥੇ ਨਮਾਜ਼ ਪੜ੍ਹ ਰਿਹਾ ਸੀ ਤੇ ਤੂੰ ਰਾਂਝੇ ਦਾ ਭੱਤਾ ਚੁੱਕੀ ਹਨੇਰੀ ਵਾਂਗ ਵਗੀ ਜਾ ਰਹੀ ਸੀ।"

"ਗਈ ਮੈਂ ਜ਼ਰੂਰ ਆਂ ਕਾਜ਼ੀ ਸਾਅਬ, ਪਰ ਕਸਮ ਰੰਝੇਟੇ ਪੀਰ ਦੀ, ਮੈਂ ਤੁਹਾਨੂੰ ਨਹੀਂ ਵੇਖਿਆ।"

"ਕਿਉਂ ਕੁਫ਼ਰ ਤੋਲਦੀ ਏਂ। ਪਰ ਵੇਖਦੀ ਕਿਵੇਂ, ਤੂੰ ਤਾਂ ਰਾਂਝੇ ਦੇ ਇਸ਼ਕ ਵਿੱਚ ਅੰਨ੍ਹੀ ਹੋਈ ਹੋਈ ਸੀ।"

"ਬਿਲਕੁਲ, ਉਹਦੀ ਲਗਨ ਵਿੱਚ ਪੱਕੀ ਅੰਨ੍ਹੀ, ਕਾਜ਼ੀ ਅਮਾਮਦੀਨ ਜੀ, ਮੈਨੂੰ ਓਦੋਂ ਕੇਵਲ ਰਾਂਝਾ ਹੀ ਦਿਸਦਾ ਸੀ, ਹੋਰ ਕੋਈ ਨਹੀਂ। ਤੁਹਾਡਾ ਇਸ਼ਕ ਪੱਕਾ ਹੁੰਦਾ, ਤੁਹਾਨੂੰ ਵੀ ਖ਼ੁਦਾ ਦਿਸਦਾ। ਤੁਹਾਡੀ ਨਿਗਾਹ ਤਾਂ ਐਧਰ ਓਧਰ ਭਟਕਦੀ ਫਿਰਦੀ ਸੀ, ਖ਼ੁਦਾ ਕਿੱਥੋਂ ਮਿਲਦਾ?" ਹੀਰ ਮਨ ਦੀ ਭਰਪੂਰ ਤਸੱਲੀ ਨਾਲ ਕਹਿ ਗਈ।

"ਨਾਅਮਾਕੂਲ! ਬੇਸ਼ਰਮ! ! ਪੱਕੇ ਸ਼ਰਈ ਦੀ ਨਿਗਾਹ ਭਟਕਦੀ ਫਿਰਦੀ ਆਖਦੀ ਏ, ਆਪਣੇ ਅਵਾਰਾ ਤੇ ਕਾਫ਼ਰ ਇਸ਼ਕ ਨੂੰ ਸੰਭਾਲਦੀ ਨਹੀਂ।" ਛਿੱਥਾਂ ਪਿਆ ਅਮਾਮਦੀਨ ਤਾਹਨਿਆਂ ਮਿਹਣਿਆਂ ਤੇ ਉਤਰ ਆਇਆ।

"ਕਾਜ਼ੀ ਜੀ! ਕੱਚਿਆਂ ਪੱਕਿਆਂ ਵਿੱਚ ਡਾਢਾ ਫ਼ਰਕ ਆਹਾ। ਪੱਕੇ ਪਾਰ ਲਾਉਂਦੇ ਐ, ਕੱਚੇ ਅੱਧ ਵਿਚਕਾਹੇ ਧੋਖਾ ਦੇਂਦੇ ਐ। ਜਿਨ੍ਹਾਂ ਨੂੰ ਲੱਗੀ ਤੋੜ ਦੀ" ਹੀਰ ਦੋਵੇਂ ਹੱਥ ਉਤਾਂਹ ਚੁੱਕਦੀ ਅਗਾਂਹ ਵਧ ਗਈ। ਕਾਜ਼ੀ ਮੂੰਹ ਅੱਡੀ ਵੇਖਦਾ ਈ ਰਹਿ ਗਿਆ।

ਨੋਟ: ਪ੍ਰੋਫ਼ੈਸਰ ਵੀ ਕਾਜ਼ੀਆਂ ਵਰਗੇ ਹੀ ਹੁੰਦੇ ਐ।

ਊਂ ਤੇਰੀ ਖ਼ੈਰ ਮੰਗਦਾ ਆਂ। ਉਮਰ ਵਾਲਾ ਹੋਵੇ ਤਾਂ ਜੋ ਖ਼ੁਸ਼ੀਆਂ ਤੇ ਸੁਗੰਧੀ ਵੰਡ ਸਕੇਂ।

ਜਾਹ, ਤੇਰੀਆਂ ਸੱਤੇ ਕੁਲ੍ਹਾਂ ਤਾਰੀਆਂ!

ਸਾਈਂ -ਜਸਵੰਤ ਸਿੰਘ ਕੰਵਲ

ਪਤਾ: ਵਰਿਆਮ ਸਿੰਘ ਸੰਧੂ ਪ੍ਰੋਫ਼ੈਸਰ, ਫੰਨੇ ਖਾਂ ਕਹਾਣੀਕਾਰ
ਖ਼ਾਲਸਾ ਕਾਲਜ ਲਾਇਲਪੁਰ
ਜਲੰਧਰ।

-0-



Sri Satguru Jagjit Singh Ji eLibrary NamdhariElibrary@gmail.com

## ਜ਼ਿੰਦਾਬਾਦ! ਵਿਰਕ ਸਾਹਿਬ!!

**ਕੁਲਵੰਤ** ਸਿੰਘ ਵਿਰਕ ਜਿਊਂਦਾ ਹੁੰਦਾ ਤਾਂ ਉਹਨੇ 2023 ਦੀ 20 ਮਈ ਨੂੰ 103 ਸਾਲ ਦੇ ਹੋ ਜਾਣਾ ਸੀ। ਪਰ ਕੀ ਕੁਲਵੰਤ ਸਿੰਘ ਵਿਰਕ ਸੱਚੀਂ 'ਮਰ' ਗਿਆ ਹੈ। ਵਿਰਕ ਨੇ ਅਨੇਕਾਂ ਅਮਰ ਕਹਾਣੀਆਂ ਦੀ ਰਚਨਾ ਕੀਤੀ। ਜਦ ਤੱਕ ਉਹ ਕਹਾਣੀਆਂ ਜਿਊਂਦੀਆਂ ਰਹਿਣਗੀਆਂ ਤਾਂ ਵਿਰਕ ਨੂੰ ਕੌਣ ਮਾਰ ਸਕੇਗਾ! ਵਿਰਕ ਓਨਾ ਚਿਰ ਤੱਕ ਜਿਊਂਦਾ ਹੈ, ਜਿੰਨਾ ਚਿਰ ਪੰਜਾਬੀ ਕਹਾਣੀ ਦਾ ਇਤਿਹਾਸ ਜਿਊਂਦਾ ਹੈ।

ਵਿਰਕ ਪੰਜਾਬੀ ਦਾ ਇੱਕੋ-ਇੱਕ ਕਹਾਣੀਕਾਰ ਹੈ ਜਿਸਨੂੰ ਸਾਰੇ ਸਮਿਆਂ ਦੇ ਲੇਖਕ, ਆਲੋਚਕ ਤੇ ਪਾਠਕ ਇੱਕੋ ਜਿੰਨੀ ਮੁਹੱਬਤ ਨਾਲ ਯਾਦ ਕਰਦੇ ਤੇ ਉਸਨੂੰ ਪੰਜਾਬੀ ਦਾ ਸਰਵ-ਸ੍ਰੇਠ ਕਥਾਕਾਰ ਆਖ ਕੇ ਮਾਣ ਨਾਲ ਵਡਿਆਉਂਦੇ ਹਨ।

ਅੱਜ ਜੇ ਪੰਜਾਬੀ ਕਹਾਣੀ ਕਿਸੇ ਉਚਾਣ 'ਤੇ ਹੋਣ ਦਾ ਦਾਅਵਾ ਕਰਦੀ ਹੈ ਤਾਂ ਉਹਦੇ ਪੈਰਾਂ ਹੇਠਾਂ ਕੁਲਵੰਤ ਸਿਘ ਵਿਰਕ ਦਾ ਹੱਥ ਹੈ। ਉਹ ਪੰਜਾਬੀ ਕਹਾਣੀ ਦਾ 'ਧਰਤੀ ਹੇਠਲਾ ਬੌਲਦ' ਸੀ। ਇਹ ਕੁਲਵੰਤ ਸਿੰਘ ਵਿਰਕ ਹੀ ਸੀ ਜਿਸਨੇ ਛੋਟੀ ਕਹਾਣੀ ਤੋਂ ਇਲਾਵਾ ਕਿਸੇ ਵੀ ਹੋਰ ਵਿਧਾ 'ਤੇ ਹੱਥ ਨਹੀਂ ਅਜਮਾਇਆ; ਸਗੋਂ ਉਸਨੇ ਛੋਟੀ ਕਹਾਣੀ ਨੂੰ ਹੀ ਵਸਤੂ ਤੇ ਪੇਸ਼ਕਾਰੀ ਦੇ ਸੰਤੁਲਤ ਸੰਯੋਗ ਰਾਹੀਂ ਇਸ ਕਲਾਤਮਕ ਬੁਲੰਦੀ 'ਤੇ ਪਹੁੰਚਾ ਦਿੱਤਾ ਕਿ ਉਸਨੂੰ 'ਛੋਟੀ ਕਹਾਣੀ ਦੇ ਵੱਡੇ ਲੇਖਕ' ਵਜੋਂ ਯਾਦ ਕੀਤਾ ਜਾਣ ਲੱਗਾ।

ਵਿਰਕ ਬਹੁਤ ਬਰੀਕ-ਬੁੱਧ ਕਥਾਕਾਰ ਸੀ। ਕਈ ਵਾਰ ਆਮ ਜਿਹੇ ਪਾਠਕ ਨੂੰ ਉਹਦੀ ਸੂਖ਼ਮ ਗੱਲ ਦੇ ਅਰਥ ਸਮਝਣ ਲਈ ਸੋਚਣਾ ਪੈਂਦਾ ਹੈ।

ਨਵੀਂ-ਨਵੀ ਗਿਆਨੀ ਪਾਸ ਕਰ ਕੇ ਆਏ ਸਾਡੇ ਗਿਆਨੀ ਮਾਸਟਰ ਨੇ ਸਾਨੂੰ ਨੌਵੀਂ ਜਮਾਤ ਵਿੱਚ ਕਹਾਣੀ ਪੜ੍ਹਾਉਣ ਸਮੇਂ ਵਿਰਕ ਦੀ ਕਹਾਣੀ, 'ਮੁਰਦੇ ਦੀ ਤਾਕਤ' ਬਾਰੇ ਕਿਹਾ, "ਇਹ ਵਿਰਕ ਐਵੇਂ ਜਿਹਾ ਹੀ ਕਹਾਣੀਕਾਰ ਹੈ। ਪਤਾ ਈ ਨਹੀਂ ਲੱਗਦਾ ਕਿ ਕਹਿਣਾ ਕੀ ਚਾਹੁੰਦਾ ਏ! ਇਹਨੂੰ ਛੱਡੋ, ਅਗਲੀ ਕਹਾਣੀ ਪੜ੍ਹਦੇ ਹਾਂ!"

ਮੇਰੀ ਜ਼ਿੰਦਗੀ ਵਿੱਚ ਉਹ ਪਹਿਲਾ ਤੇ ਆਖਰੀ ਬੰਦਾ ਸੀ ਜਿਸ ਨੇ ਵਿਰਕ ਬਾਰੇ ਅਜਿਹੀ ਟਿੱਪਣੀ ਕੀਤੀ।

**ਪਹਿਲੀ ਮਿਲਣੀ**

ਵਿਰਕ ਨਾਲ ਨਿੱਜੀ ਤੌਰ 'ਤੇ ਕਦੀ ਮੇਰਾ ਬਹੁਤਾ ਨੇੜਲਾ ਰਿਸ਼ਤਾ ਨਹੀਂ ਰਿਹਾ। ਇਸਦਾ ਵੱਡਾ ਕਾਰਨ ਤਾਂ ਇਹ ਸੀ ਕਿ ਮੈਂ ਦੂਰ ਸਰਹੱਦ ਦੇ ਇੱਕ ਪਸਿੱਤੇ ਜਿਹੇ ਪਿੰਡ ਵਿਚ ਰਹਿੰਦਾ ਸਾਂ ਤੇ ਵਿਰਕ ਮੇਰੇ ਪਿੰਡੋਂ ਦੂਰ ਵੱਖ-ਵੱਖ ਸ਼ਹਿਰਾਂ ਦਾ ਵਸਨੀਕ



Sri Satguru Jagjit Singh Ji eLibrary NamdhariElibrary@gmail.com

ਰਿਹਾ ਸੀ। ਸਾਡੀਆਂ ਉਮਰਾਂ ਤੇ ਲਿਖਣ-ਉਮਰ ਵਿੱਚ ਵੀ ਵੱਡਾ ਫ਼ਰਕ ਸੀ। ਜੇ ਕਿਤੇ ਕਿਸੇ ਸਾਹਿਤਕ-ਸਮਾਗਮ 'ਤੇ ਮਿਲਣ ਦਾ ਮੌਕਾ ਮਿਲਦਾ ਵੀ ਤਾਂ ਵਿਰਕ ਨੂੰ ਦੂਰੋਂ ਵੇਖ ਕੇ ਹੀ ਸਾਰ ਛੱਡੀਦਾ ਸੀ। ਵੱਡੇ ਬੰਦਿਆਂ ਨੂੰ 'ਭੱਜ ਕੇ' ਮਿਲਣ ਤੋਂ ਮੈਨੂੰ ਸਦਾ ਝਿਜਕ ਰਹੀ ਹੈ। ਮੈਨੂੰ ਤਾਂ ਇਹ ਵੀ ਇਲਮ ਨਹੀਂ ਸੀ ਕਿ ਵਿਰਕ ਸਾਹਿਬ ਨੇ ਮੇਰੀ ਕੋਈ ਕਹਾਣੀ ਪੜ੍ਹੀ ਵੀ ਹੋਵੇਗੀ।

ਪਰ ਇੱਕ ਵਾਰ ਵਿਰਕ ਸਾਹਿਬ ਨੇ ਮੈਨੂੰ ਹੈਰਾਨ ਕਰ ਦਿੱਤਾ। ਰਾਮ ਸਰੂਪ ਅਣਖ਼ੀ ਦੀ 'ਛਪੜੀ ਵਿਹੜਾ' ਕਿਤਾਬ 'ਤੇ ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਦੇ ਪੰਜਾਬੀ ਵਿਭਾਗ ਨੇ ਇੱਕ ਗੋਸ਼ਟੀ ਕਰਵਾਈ। ਮੈਂ ਉਦੋਂ ਆਪਣੇ ਪਿੰਡ ਹੀ ਪੜ੍ਹਾਉਂਦਾ ਸਾਂ। ਉਸ ਗੋਸ਼ਟੀ 'ਤੇ ਮੈਨੂੰ ਵੀ ਬੁਲਾਇਆ ਗਿਆ ਸੀ। ਜਦੋਂ ਮੈਂ ਅੰਬਰਸਰੋਂ ਬੱਸ ਲੈ ਕੇ ਜਲੰਧਰ ਦੇ ਬੱਸ ਅੱਡੇ 'ਤੇ ਉੱਤਰਿਆ ਤਾਂ ਵੇਖਿਆ ਕਿ ਕੁਲਵੰਤ ਸਿੰਘ ਵਿਰਕ ਰਿਕਸ਼ੇ 'ਤੇ ਬੈਠਾ ਅੱਡੇ ਤੋਂ ਬਾਹਰ ਨਿਕਲ ਰਿਹਾ ਸੀ। ਮੈਨੂੰ ਪਤਾ ਸੀ ਕਿ ਵਿਰਕ ਨੇ ਇਸ ਗੋਸ਼ਟੀ ਦੀ ਪ੍ਰਧਾਨਗੀ ਕਰਨੀ ਹੈ। ਮੈਂ ਵੀ ਰਿਕਸ਼ਾ ਲੈ ਕੇ ਉਹਦੇ ਮਗਰ ਹੋ ਤੁਰਿਆ। ਕਾਲਜ ਵਿੱਚ ਅਸੀਂ ਅੱਗੜ-ਪਿੱਛੜ ਆਪੋ-ਆਪਣੇ ਰਿਕਸ਼ਿਆਂ ਤੋਂ ਉੱਤਰੇ। ਸਵਾਗਤ ਲਈ ਖਲੋਤੇ ਪੰਜਾਬੀ ਵਿਭਾਗ ਦੇ ਮੁਖੀ ਤੇ ਮੇਰੇ ਮਿੱਤਰ ਨਿਰੰਜਨ ਸਿੰਘ ਢੇਸੀ ਨੇ ਪਹਿਲਾਂ ਵਿਰਕ ਨੂੰ 'ਫ਼ਤਹਿ' ਬੁਲਾ ਕੇ 'ਜੀ ਆਇਆਂ' ਕਿਹਾ ਤੇ ਫਿਰ ਮੈਨੂੰ ਜੱਫ਼ੀ ਪਾਉਂਦਿਆਂ, ਵਿਰਕ ਨੂੰ ਆਖਿਆ, "ਵਿਰਕ ਸਾਹਿਬ! ਕਹਾਣੀ ਵਿੱਚ ਤੁਹਾਡਾ ਵਾਰਸ ਤੇ ਸਾਡਾ ਯਾਰ ਵਰਿਆਮ।"

ਵਿਰਕ ਨੇ ਪੁਸ਼ਟੀ ਕਰਨ ਲਈ ਹੌਲੀ ਜਿਹੀ ਕਿਹਾ, "ਵਰਿਆਮ ਸੰਧੂ?"

"ਜੀਅ!"

ਜਵਾਬ ਸੁਣ ਕੇ ਵਿਰਕ ਖ਼ਾਮੋਸ਼ ਰਿਹਾ। ਅਸਲੋਂ ਨਿਰਭਾਵ ਚਿਹਰਾ। ਮੈਂ ਕਿਉਂਕਿ ਪਹਿਲੀ ਵਾਰ ਵਿਰਕ ਨੂੰ ਮਿਲ ਰਿਹਾ ਸਾਂ, ਤੇ ਮੇਰੀ ਜਾਣ-ਪਛਾਣ ਵੀ ਬੜੇ ਚੰਗੇ ਸ਼ਬਦਾਂ ਵਿੱਚ ਕਰਵਾਈ ਗਈ ਸੀ, ਇਸ ਲਈ ਮੈਂ ਅਦਬ ਨਾਲ ਥੋੜ੍ਹਾ ਕੁ ਝੁਕ ਕੇ ਵਿਰਕ ਅੱਗੇ ਦੋਵੇਂ ਹੱਥ ਜੋੜੇ। ਮੈਨੂੰ ਯਾਦ ਨਹੀਂ, ਉਹਨੇ ਮੇਰੇ ਨਾਲ ਹੱਥ ਮਿਲਾਇਆ ਕਿ ਨਹੀਂ? ਕਾਲਜ ਦੀ ਲਾਇਬ੍ਰੇਰੀ, ਜਿੱਥੇ ਸਮਾਗਮ ਹੋਣਾ ਸੀ, ਵਿੱਚ ਗਏ ਤਾਂ ਪਹਿਲਾਂ ਆ ਚੁੱਕੇ ਲੇਖਕਾਂ ਨੇ ਵਿਰਕ ਨੂੰ ਵਾਰੀ ਵਾਰੀ ਫ਼ਤਹਿ ਬੁਲਾਈ। ਆਏ ਮਹਿਮਾਨਾਂ ਲਈ ਚਾਹ ਤੇ ਪਕੌੜਿਆਂ ਦਾ ਇੰਤਜ਼ਾਮ ਕੀਤਾ ਹੋਇਆ ਸੀ। ਸਾਰੇ ਜਣੇ ਚਾਹ ਦੇ ਕੱਪ ਲੈ ਕੇ ਗਰਮਾ-ਗਰਮ ਪਕੌੜਿਆਂ ਦਾ ਸਵਾਦ ਲੈ ਰਹੇ ਸਨ। ਲੇਖਕਾਂ ਵਿੱਚ ਘਿਰਿਆ ਵਿਰਕ ਮੇਰੇ ਤੋਂ ਦੂਰ ਖ਼ਲੋਤਾ ਸੀ। ਮੈਂ ਉਧਰ ਹੀ ਵੇਖ ਰਿਹਾ ਸਾਂ। ਆਪਣੇ ਮਹਿਬੂਬ ਕਥਾਕਾਰ ਵੱਲ। ਅਚਨਚੇਤ ਵਿਰਕ ਦੀਆਂ ਨਜ਼ਰਾਂ ਮੇਰੇ ਨਾਲ ਮਿਲੀਆਂ ਤੇ ਉਹ ਲੇਖਕਾਂ ਦੀ ਢਾਣੀ ਛੱਡ ਕੇ ਮੇਰੇ ਕੋਲ ਆ ਗਿਆ ਤੇ ਮੈਨੂੰ ਇਸ਼ਾਰਾ ਕਰ ਕੇ ਆਪਣੇ ਨਾਲ ਲਾਇਬ੍ਰੇਰੀ ਦੀ ਨੁੱਕਰ ਵੱਲ ਲੈ ਤੁਰਿਆ। ਮੈਂ ਬੜਾ ਹੈਰਾਨ। ਇੱਕਲਵੰਝੇ ਜਿਹੇ ਹੋਏ ਤਾਂ ਵਿਰਕ ਕਹਿੰਦਾ, "ਮੈਂ ਇਸ ਵਾਰ ਦੇ 'ਸਿਰਜਣਾ' ਵਿੱਚ ਤੇਰੀ ਕਹਾਣੀ 'ਦਲਦਲ' ਪੜ੍ਹੀ ਐ।"

ਮੇਰੀ ਹੈਰਾਨੀ ਤੇ ਖ਼ੁਸ਼ੀ ਦਾ ਕੋਈ ਹੱਦ-ਬੰਨਾ ਨਾ ਰਿਹਾ। 'ਵਿਰਕ ਸਾਹਿਬ ਨੇ ਵੀ ਮੇਰੀ ਕਹਾਣੀ ਪੜ੍ਹੀ ਏ!!'

ਪਰ ਮਨ ਵਿੱਚ ਖੁਤਖੁਤੀ ਵੀ ਕਿ ਪਤਾ ਨਹੀਂ ਵਿਰਕ ਸਾਹਿਬ ਨੂੰ ਕਹਾਣੀ



Sri Satguru Jagjit Singh Ji eLibrary NamdhariElibrary@gmail.com

ਪਸੰਦ ਵੀ ਆਈ ਹੈ ਜਾਂ ਨਹੀਂ!

ਮੈਂ ਉਹਨਾਂ ਦੇ ਸ਼ਾਂਤ-ਚਿੱਤ ਚਿਹਰੇ ਵੱਲ ਵੇਖ ਰਿਹਾ ਸਾਂ।

ਵਿਰਕ ਪੁੱਛਦਾ, "ਤੇਰੀ ਕਹਾਣੀ ਦੇ ਅਖ਼ੀਰ 'ਤੇ ਤੂੰ ਜ਼ਿਕਰ ਕੀਤਾ ਹੈ ਕਿ ਸੁੱਤੇ ਪਏ ਸੰਧੂਆਂ ਦੀਆਂ ਅੱਖਾਂ ਖੁੱਲ੍ਹੀਆਂ ਰਹਿੰਦੀਆਂ ਨੇ। ਤੈਨੂੰ ਇਸ ਗੱਲ ਦਾ ਕਿਵੇਂ ਪਤੈ?"

ਮੈਂ ਵਿਰਕ ਨਾਲ ਸੁੱਤੇ ਪਏ ਸੰਧੂਆਂ ਦੀਆਂ ਅੱਖਾਂ ਖੁੱਲ੍ਹੀਆਂ ਰਹਿਣ ਬਾਰੇ ਚਲੀ ਆਉਂਦੀ ਮਿੱਥ ਸਾਂਝੀ ਕੀਤੀ। ਸੁਣ ਕੇ ਵਿਰਕ ਦੇ ਚਿਹਰੇ 'ਤੇ ਮਿੰਨ੍ਹੀ ਜਿਹੀ ਮੁਸਕਾਣ ਲਿਸ਼ਕੀ।

ਵਿਰਕ ਨੂੰ ਇਹਨਾਂ ਗੱਲਾਂ ਦਾ ਬੜਾ ਪਤਾ ਸੀ। ਮੈਨੂੰ ਪਤਾ ਸੀ, ਵਿਰਕ ਦੀ ਪੰਜਾਬ ਦੇ ਲੋਕ-ਜੀਵਨ, ਪੰਜਾਬੀ ਮਿੱਥਾਂ ਤੇ ਲੋਕ ਕਹਾਣੀਆਂ ਵਿੱਚ ਡਾਢੀ ਦਿਲਚਸਪੀ ਸੀ। ਖੋਜੀਆਂ ਵਾਲੀ ਦਿਲਚਸਪੀ। ਉਹ ਮੇਰਾ ਪ੍ਰੀਖਿਅਕ ਬਣ ਕੇ ਮੇਰੀ ਸਮਝ ਦੇ ਡੂੰਘ ਨੂੰ ਟੋਹ ਰਿਹਾ ਸੀ।

ਮੇਰਾ ਜਵਾਬ ਸੁਣ ਕੇ ਉਹਨੇ ਮੇਰੇ ਮੋਢੇ 'ਤੇ ਹੱਥ ਰੱਖ ਕੇ ਪੋਲੇ ਜਿਹੇ ਕਿਹਾ, "ਠੀਕ ਏ!"

ਮੈਂ ਸੁਖ ਦਾ ਸਾਹ ਲਿਆ। ਲੱਗਾ, ਜਿਵੇਂ ਬੜਾ ਔਖਾ ਇਮਤਿਹਾਨ ਪਾਸ ਕਰ ਲਿਆ ਹੈ।

ਏਨੇ ਨੂੰ ਪ੍ਰਬੰਧਕਾਂ ਨੇ ਸਟੇਜ ਤੋਂ ਸਮਾਗਮ ਦੀ ਕਾਰਵਾਈ ਸ਼ੁਰੂ ਕਰਦਿਆਂ ਵਿਰਕ ਨੂੰ ਪ੍ਰਧਾਨਗੀ ਦੀ ਕੁਰਸੀ ਸਾਂਭਣ ਦੀ ਬੇਨਤੀ ਕੀਤੀ ਤੇ ਅਸੀਂ ਸਟੇਜ ਵੱਲ ਤੁਰ ਪਏ।

ਇਹ ਮੇਰੀ ਵਿਰਕ ਨਾਲ ਸੰਖੇਪ ਜਿਹੀ ਪਹਿਲੀ ਮਿਲਣੀ ਤੇ ਗੱਲਬਾਤ ਸੀ। ਪਰ ਮੈਂ ਏਨੇ ਨਾਲ ਹੀ ਮਾਲਾ-ਮਾਲ ਹੋ ਗਿਆ ਸਾਂ ਕਿ ਵਿਰਕ ਨੇ ਮੇਰੀ ਕਹਾਣੀ ਪੜ੍ਹੀ ਹੈ ਤੇ ਉਹਦੇ ਬਿਰਤਾਂਤ ਦੇ ਹਵਾਲੇ ਉਹਨੂੰ ਯਾਦ ਵੀ ਨੇ।

**ਸਾਡੀ (ਵਿਰਕ ਦੀ ਤੇ ਮੇਰੀ) ਸਾਂਝ ਤੇ ਵਖਰੇਵਾਂ-ਵਿਰਕ ਦੀ ਜ਼ਬਾਨੀ**

1979 ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਿੱਚ ਡਾ ਸਾਧੂ ਸਿੰਘ ਤੇ ਸੁਰਜੀਤ ਪਾਤਰ ਹੁਰਾਂ ਦੇ ਉੱਦਮ ਨਾਲ ਮੇਰੇ ਨਵੇਂ ਛਪੇ ਕਹਾਣੀ-ਸੰਗ੍ਰਹਿ 'ਅੰਗ-ਸੰਗ' 'ਤੇ ਗੋਸ਼ਟੀ ਰੱਖੀ ਗਈ, ਜਿਸ ਵਿੱਚ ਵਿਰਕ ਸਾਹਿਬ ਨੇ ਉਦਘਾਟਨੀ ਭਾਸ਼ਨ ਦਿੰਦਿਆਂ ਕਿਹਾ, "ਦੋ ਕਹਾਣੀਕਾਰ ਮੇਰੇ ਬਹੁਤ ਨਜ਼ਦੀਕ ਨੇ। ਇੱਕ ਸੁਖਵੰਤ ਕੌਰ ਮਾਨ ਤੇ ਦੂਜਾ ਵਰਿਆਮ ਸੰਧੂ। ਸੁਖਵੰਤ ਕੁੱਝ ਜ਼ਿਆਦਾ ਨੇੜੇ, ਔਰਤ ਹੋਣ ਕਰ ਕੇ ਨਹੀਂ, ਮੀਲਾਂ ਵਿੱਚ। ਉਹਦਾ ਪਿੰਡ ਸਾਡੇ ਪਿੰਡ ਦੇ ਨੇੜੇ ਸੀ। ਵਰਿਆਮ ਵੀ ਕਿਹੜਾ ਦੂਰ ਸੀ, ਸਾਡੇ ਦਰਮਿਆਨ ਨਿੱਕਾ ਜਿਹਾ ਰਾਵੀ ਦਰਿਆ ਪੈਂਦਾ ਸੀ। ਦਰਿਆ ਵੀ ਕਾਹਦਾ ਸੀ! ਐਵੇਂ ਪਾਣੀ ਦੀ ਲੀਕ ਜਿਹੀ। ਵਰਿਆਮ ਦੀਆਂ ਕਹਾਣੀਆਂ ਪੜ੍ਹ ਕੇ ਮੈਨੂੰ ਲੱਗਦਾ ਏ ਐਹ ਮੇਰਾ ਪਿੰਡ ਏ। ਮੈਂ ਓਥੇ ਬੈਠਾਂ।"

ਫੇਰ ਉਹਨਾਂ ਮਿੱਠੀ ਜਿਹੀ ਮਸ਼ਕਰੀ ਕੀਤੀ, "ਇੱਕ ਗੱਲ ਵਰਿਆਮ ਨਾਲ ਮੇਰੀ ਹੋਰ ਸਾਂਝੀ ਏ। ਉਹ ਇਹ ਵੇ ਕਿ ਵਿਰਕ ਅਤੇ ਸੰਧੂ ਦੋਵੇਂ ਜਾਹਿਲ ਕੌਮਾਂ ਨੇ!"

ਫਿਰ ਉਹਨਾਂ ਸਾਡੇ ਦੋਵਾਂ ਦੇ ਵੱਖਰੇਪਨ ਬਾਰੇ ਗੱਲ ਕਰਦਿਆਂ ਕਿਹਾ, "ਇਕ



Sri Satguru Jagjit Singh Ji eLibrary NamdhariElibrary@gmail.com

ਗੱਲ ਵਰਿਆਮ ਦੀਆਂ ਕਹਾਣੀਆਂ ਵਿੱਚ ਮੇਰੇ ਤੋਂ ਵੱਖਰੀ ਏ। ਮੈਨੂੰ ਲੱਭੀ ਨਹੀਂ। ਸਾਡੇ ਵੇਲੇ ਪਿੰਡ ਵਿੱਚ ਕੁਲੈਕਟਵ ਐਕਸ਼ਨ ਹੁੰਦਾ ਸੀ। ਮਸਲਨ ਖਾਲ਼ ਖਾਲਣਾ ਹੋਵੇ ਤਾਂ ਰਾਤ ਨੂੰ ਪਿੰਡ ਵਿੱਚ ਪੀਪਾ ਖੜਕਾ ਦਿਓ, ਸਵੇਰੇ ਲੋਕ ਆਪਣੀਆਂ ਕਹੀਆਂ ਲੈ ਕੇ ਆ ਜਾਂਦੇ। ਰਾਤ-ਬਰਾਤੇ ਚੋਰ ਦਾ ਖੜਕਾ ਸੁਣ ਕੇ ਕਿਸੇ ਆਵਜ਼ ਦੇਣੀ ਤਾਂ ਸਾਰਾ ਪਿੰਡ ਉੱਠ ਕੇ ਭੱਜ ਤੁਰਦਾ ਸੀ। ਵਰਿਆਮ ਦੀਆਂ ਕਹਾਣੀਆਂ ਵਿੱਚ ਇਹ ਮਿਸਿੰਗ ਏ। ਸ਼ਾਇਦ ਹੁਣ ਦਾ ਪਿੰਡ ਇੰਜ ਦਾ ਹੀ ਹੋ ਗਿਆ ਹੋਵੇ। ਮੈਨੂੰ ਨਹੀਂ ਪਤਾ, ਵਰਿਆਮ ਨੂੰ ਬਹੁਤਾ ਪਤਾ ਹੋ ਸਕਦਾ ਏ।"

"ਇੱਕ ਹੋਰ ਗੱਲ ਵਰਿਆਮ ਦੀਆਂ ਕਹਾਣੀਆਂ ਵਿੱਚ ਮੇਰੇ ਤੋਂ ਵੱਖਰੀ ਏ। ਅਸੀਂ ਕਮਿਊਨਿਸਟਾਂ ਤੋਂ ਡਰਦੇ ਹੁੰਦੇ ਸਾਂ ਜਾਂ ਘੱਟੋ ਘੱਟ ਉਹਨਾਂ ਦੇ ਨੇੜੇ ਦਿਸਣ ਦੀ ਕੋਸ਼ਿਸ਼ ਕਰਦੇ ਸਾਂ, ਪਰ ਵਰਿਆਮ ਕਮਿਊਨਿਸਟਾਂ ਦੀ ਖੁੱਲ੍ਹ ਕੇ ਆਲੋਚਨਾ ਕਰਦਾ ਏ!"

ਉਹਨਾਂ ਨੇ ਬੜੇ ਹੀ ਸਾਦਾ ਸ਼ਬਦਾਂ ਵਿਚ ਆਪਣੇ ਵੇਲੇ ਦੇ ਪਿੰਡ ਤੇ ਮੇਰੇ ਵੇਲਿਆਂ ਦੇ ਪਿੰਡ ਵਿਚ ਆਈ ਤਬਦੀਲੀ ਦੀ ਨਿਸ਼ਾਨਦੇਹੀ ਕਰ ਦਿੱਤੀ ਸੀ।

ਵਿਰਕ ਦੇ ਦੌਰ ਦੀ ਇੱਕ ਵਿਸ਼ੇਸ਼ਤਾ ਇਹ ਸੀ ਕਿ ਕਿਰਸਾਨੀ ਸਮਾਜ ਭਾਵੇਂ ਵੰਡਿਆ ਤਾਂ ਜਾਤਾਂ, ਜਮਾਤਾਂ ਵਿੱਚ ਸੀ ਪਰ ਇਹਨਾਂ ਵੰਡੀਆਂ ਦੇ ਬਾਵਜੂਦ ਪਿੰਡਾਂ ਦੀ ਭਾਈਚਾਰਕ ਸਾਂਝ ਬੜੀ ਮਜ਼ਬੂਤ ਸੀ। ਆਪਸੀ ਭਾਈਚਾਰਾ ਬੜਾ ਸੰਗਠਿਤ ਸੀ। ਪਿੱਛੋਂ ਹੌਲੀ ਹੌਲੀ ਪੂੰਜੀਵਾਦੀ ਕੀਮਤਾਂ ਦੇ ਪ੍ਰਵੇਸ਼ ਨਾਲ ਇਸ ਸਾਂਝ ਵਿੱਚ ਫ਼ਰਕ ਪੈਣਾ ਸ਼ੁਰੂ ਹੋ ਗਿਆ ਸੀ ਤੇ ਨਿੱਜਮੁੱਖਤਾ ਦੇ ਰੁਝਾਨ ਵਿੱਚ ਵਾਧਾ ਹੋ ਜਾਣ ਕਾਰਨ ਪਹਿਲੀਆਂ ਪੀਚਵੀਆਂ ਭਾਈਚਾਰਕ ਸਾਂਝਾਂ ਤਿੜਕਣ ਟੁੱਟਣ ਵੀ ਲੱਗ ਪਈਆਂ ਸਨ। ਕੁਲਵੰਤ ਸਿੰਘ ਵਿਰਕ ਦੀ ਬਰੀਕ ਨਜ਼ਰ ਕਿਰਸਾਣੀ ਸਮਾਜ ਵਿੱਚ ਵਾਪਰ ਰਹੇ ਇਸ ਪਰਿਵਰਤਨ ਨੂੰ ਤਾੜ ਗਈ ਸੀ। ਵਿਰਕ ਦੀਆਂ ਕਹਾਣੀਆਂ ਵਿੱਚ ਜਿੱਥੇ ਪੁਰਾਤਨ ਸੰਗਠਿਤ ਭਾਈਚਾਰੇ ਦਾ ਗਲਪ-ਬਿੰਬ ਬੜੀ ਕੁਸ਼ਲਤਾ ਨਾਲ ਉਸਾਰਿਆ ਗਿਆ ਹੈ ਓਥੇ ਉਸਨੇ ਨਵੇਂ ਜ਼ਮਾਨੇ ਦੀਆਂ ਨਵੀਆਂ ਰੌਆਂ ਦੇ ਵਹਾਉ ਅਧੀਨ ਬਦਲ ਰਹੇ ਜੀਵਨ ਨੂੰ ਵੀ ਕਲਾਤਮਕ ਜ਼ਬਾਨ ਦਿੱਤੀ ਹੈ। ਉਸਦੀਆਂ ਕਹਾਣੀਆਂ; 'ਉਜਾੜ', 'ਤੂੜੀ ਦੀ ਪੰਡ', 'ਉਲਾਮ੍ਹਾਂ' ਤੇ 'ਮੁਕਤਸਰ' ਆਦਿ ਵਿੱਚ ਸਾਨੂੰ ਜਿੱਥੇ ਸੰਗਠਿਤ ਭਾਈਚਾਰੇ ਤੇ ਆਪਸੀ ਭਰੱਪੀ ਸਾਂਝ ਦੇ ਪ੍ਰਮਾਣਿਕ ਹਵਾਲੇ ਮਿਲਦੇ ਹਨ ਓਥੇ ਪੂੰਜੀਵਾਦੀ ਕੀਮਤਾਂ ਦੇ ਪ੍ਰਵੇਸ਼ ਨਾਲ ਟੁੱਟ-ਤਿੜਕ ਰਹੇ ਭਾਈਚਾਰੇ ਦਾ ਪ੍ਰਮਾਣਿਕ ਦ੍ਰਿਸ਼ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।

ਵਿਰਕ ਦੀਆਂ ਪਹਿਲੇ ਦੌਰ ਦੀ ਕਹਾਣੀਆਂ ਵਿੱਚ ਵਿਸ਼ੇਸ਼ ਕਰਕੇ ਤੇ ਪਿਛਲੇ ਦੌਰ ਦੀਆਂ ਕਹਾਣੀ ਵਿੱਚ ਆਮ ਕਰਕੇ, ਸਾਨੂੰ ਪੰਜਾਬ ਦਾ ਪਿੰਡ ਆਪਣੀ ਸਾਰੀ ਵਿਭਿੰਨਤਾ ਤੇ ਰੰਗ-ਬ-ਰੰਗਤਾ ਵਿੱਚ ਬੋਲਦਾ ਸੁਣਦਾ ਅਤੇ ਜਿਊਂਦਾ-ਵਿਚਰਦਾ ਵਿਖਾਈ ਦਿੰਦਾ ਹੈ। ਦੇਸ਼ ਵੰਡ ਤੋਂ ਪਹਿਲਾਂ ਦੇ ਪੰਜਾਬ ਨੂੰ ਜੇ ਜਾਨਣਾ, ਸਮਝਣਾ ਜਾਂ ਵੇਖਣਾ ਹੋਵੇ ਤਾਂ ਸਾਨੂੰ ਵਿਰਕ ਦੀਆਂ ਕਹਾਣੀਆਂ ਦਾ ਪਾਠ ਤਾਂ ਕਰਨਾ ਹੀ ਪਵੇਗਾ।

**ਤੂੰ ਸਾਡੇ ਹਿੱਸੇ ਦੇ ਵਰਕੇ ਸਾਨੂੰ ਦੇ ਜਾ।**

ਵਿਰਕ ਕਿਤਾਬੀ ਭਾਸ਼ਾ ਵਿਚ ਗੱਲ ਨਹੀਂ ਸੀ ਕਰਦਾ। ਨਾ ਹੀ ਵਿਦਵਾਨੀ ਘੋਟਦਾ। ਬੜੀ ਸਾਦਾ ਜ਼ਬਾਨ ਵਿਚ ਸਹਿਜ ਨਾਲ ਗੱਲ ਕਰਦਾ, ਪਰ ਗੱਲ ਹੁੰਦੀ ਬੜੀ ਡੂੰਘੀ। ਆਪਣੀ ਗੱਲ ਨੂੰ ਵਿਅੰਗ ਜਾਂ ਮਿੱਠੀ ਮਸ਼ਕਰੀ ਦੀ ਪਾਣ ਵੀ ਚਾੜ੍ਹ ਦਿੰਦਾ।



Sri Satguru Jagjit Singh Ji eLibrary NamdhariElibrary@gmail.com

ਇੱਕ ਵਾਰ ਗੁਰਭਜਨ ਗਿੱਲ ਨੇ ਜਗਰਾਉਂ ਕਾਲਜ ਵਿੱਚ ਕਹਾਣੀ ਦਰਬਾਰ ਕਰਵਾਇਆ। ਰਾਮ ਸਰੂਪ ਅਣਖੀ ਤੇ ਮੈਨੂੰ ਕਹਾਣੀਆਂ ਪੜ੍ਹਨ ਲਈ ਬੁਲਾਇਆ। ਇੱਕ ਜਣਾ ਸ਼ਾਇਦ ਕੋਈ ਹੋਰ ਵੀ ਸੀ। ਯਾਦ ਨਹੀਂ ਰਿਹਾ। ਵਿਰਕ ਸਾਹਿਬ ਨੇ ਕਹਾਣੀ ਦਰਬਾਰ ਦੀ ਪ੍ਰਧਾਨਗੀ ਕੀਤੀ। ਮੈਂ ਆਪਣੀ ਕਹਾਣੀ 'ਆਪਣਾ ਆਪਣਾ ਹਿੱਸਾ' ਪੜ੍ਹੀ। ਮਰ ਗਈ ਮਾਂ ਦੇ ਫੁੱਲ ਗੰਗਾ ਪਾ ਕੇ ਆਉਣ ਅਤੇ ਉਹਦੇ ਇਲਾਜ 'ਤੇ ਹੋਏ ਖ਼ਰਚੇ ਦੀ ਵੰਡ-ਵੰਡਾਈ ਦੇ ਮੁੱਦੇ ਨੂੰ ਲੈ ਕੇ ਕਹਾਣੀ ਦੇ ਅਖ਼ੀਰ 'ਤੇ ਆਪਣੇ ਵੱਡੇ ਭਰਾਵਾਂ ਤੇ ਭੈਣ ਦੀ ਵਧੀਕੀ ਤੋਂ ਅੱਕਿਆ ਹੋਇਆ, ਕਹਾਣੀ ਦਾ ਮੁੱਖ-ਪਾਤਰ ਘੁੱਦੂ ਕਹਿੰਦਾ ਏ ਕਿ ਉਹਦੀ ਹਾਲ ਦੀ ਘੜੀ ਪੁੱਜਤ ਨਹੀਂ। ਉਹਦੇ ਹਿੱਸੇ ਦੇ ਫੁੱਲ ਕਿੱਲੀ 'ਤੇ ਟੰਗ ਦਿਓ। ਜਦੋਂ ਪੁੱਜਤ ਹੋਈ ਮੈਂ ਪਾ ਆਊਂਗਾ। ਫੁੱਲ ਵੰਡਣ ਦੇ ਹਵਾਲੇ ਨਾਲ ਪ੍ਰਧਾਨਗੀ ਭਾਸ਼ਨ ਦਿੰਦਿਆਂ ਵਿਰਕ ਨੇ ਕਹਾਣੀ ਬਾਰੇ 'ਵਿਰਕ-ਸਟਾਈਲ' ਵਿੱਚ ਮਜ਼ਾਹੀਆ ਟਿੱਪਣੀ ਕੀਤੀ।

"ਸਾਡੇ ਕਿਸੇ ਪੜ੍ਹੇ-ਲਿਖੇ ਵਿਰਕ ਨੇ ਵਿਰਕਾਂ ਦੇ ਪਿੰਡਾਂ ਵਿੱਚ ਜਾ ਕੇ ਕਿਹਾ, "ਮੈਂ ਵਿਰਕਾਂ ਦਾ ਇਤਿਹਾਸ ਲਿਖ ਰਿਹਾਂ। ਜਦੋਂ ਛਪ ਗਿਆ, ਵਿਰਕ ਅਮਰ ਹੋ ਜਾਣਗੇ। ਪਰ ਕਿਤਾਬ ਛਾਪਣ 'ਤੇ ਪੈਸੇ ਲੱਗਣੇ ਨੇ। ਉਹਨਾਂ ਦਾ ਰਲ਼-ਮਿਲ਼ ਕੇ ਇੰਤਜ਼ਾਮ ਕਰ ਦੇਵੋ। ਤਾਂ ਅੱਗੋਂ ਵਿਰਕ ਕਹਿੰਦੇ, "ਤੂੰ ਸਾਡੇ ਹਿੱਸੇ ਦੇ ਵਰਕੇ ਸਾਨੂੰ ਦੇ ਜਾ। ਅਸੀਂ ਆਪੇ ਛਾਪ ਲਵਾਂਗੇ।"

**ਐਡਾ ਤੇਰਾ ਕਿਹੜਾ ਦਰਦੀ!**

ਜਦ ਮੈਂ ਐਮ ਫ਼ਿਲ ਕਰਨੀ ਸੀ ਤਾਂ ਮੇਰਾ ਗੁਣਾ ਸਹਿਜੇ ਹੀ ਆਪਣੇ ਸਭ ਤੋਂ ਪਸੰਦੀਦਾ ਕਹਾਣੀਕਾਰ ਵਿਰਕ 'ਤੇ ਹੀ ਪੈਣਾ ਸੀ। ਜੋ ਮੈਂ ਲਿਖਿਆ, ਉਸਨੂੰ ਬਾਅਦ ਵਿੱਚ ਕਿਤਾਬੀ ਸ਼ਕਲ ਵਿੱਚ ਛਾਪ ਦਿੱਤਾ, "ਕੁਲਵੰਤ ਸਿੰਘ ਵਿਰਕ ਦਾ ਕਹਾਣੀ-ਸੰਸਾਰ।" ਜਗਰਾਉਂ ਵਾਲੇ ਕਹਾਣੀ ਦਰਬਾਰ ਮੌਕੇ ਮੈਂ ਉਹ ਕਿਤਾਬ ਵਿਰਕ ਸਾਹਿਬ ਨੂੰ ਭੇਟ ਕੀਤੀ।

ਕਿਤਾਬ ਦੇਣ ਤੋਂ ਬਾਅਦ ਮੈਨੂੰ ਕਈ ਵਾਰ ਵਿਰਕ ਸਾਹਿਬ ਨੂੰ ਮਿਲਣ ਦਾ ਮੌਕਾ ਮਿਲਿਆ। ਆਪਣੇ ਮਿੱਤਰ ਡਾ ਸਾਧੂ ਸਿੰਘ ਨੇ ਭਾਈ ਰਣਧੀਰ ਸਿੰਘ ਨਗਰ ਕੋਲ ਬਣੀ ਨਵੀਂ ਅਬਾਦੀ ਵਿਚ ਘਰ ਲਿਆ ਤਾਂ ਵਿਰਕ ਨੇ ਸਾਧੂ ਸਿੰਘ ਨੂੰ ਕਿਹਾ ਕਿ ਉਸਨੂੰ ਵੀ ਆਪਣੇ ਨੇੜੇ ਘਰ ਲੈ ਦੇਵੇ। ਜਦ ਮੈਂ ਸਾਧੂ ਸਿੰਘ ਕੋਲ ਰਾਤ ਰਹਿੰਦਾ ਤਾਂ ਸਵੇਰੇ ਸੈਰ ਨੂੰ ਜਾਂਦਿਆਂ ਵਿਰਕ ਰਾਹ ਵਿਚ ਮਿਲਦਾ। ਘਰ ਆਉਣ ਲਈ ਕਹਿੰਦਾ। ਅਸੀਂ ਘਰ ਵੀ ਜਾਂਦੇ। ਐਧਰ-ਓਧਰ ਦੀਆਂ ਬਥੇਰੀਆਂ ਗੱਲਾਂ ਹੁੰਦੀਆਂ, ਪਰ ਉਹਨੇ ਮੇਰੀ ਕਿਤਾਬ ਬਾਰੇ ਕਦੀ ਇੱਕ ਵੀ ਸ਼ਬਦ ਨਾ ਬੋਲਿਆ।

ਵਿਰਕ ਬਹੁਤ ਘੱਟ ਬੋਲਦਾ ਸੀ। ਜਦ ਵੀ ਬੋਲਦਾ, ਪਤੇ ਦੀ ਗੱਲ ਕਰਦਾ ਤੇ ਚੁੱਪ ਹੋ ਜਾਂਦਾ। ਅਗਲਾ ਉਡੀਕਦਾ ਰਹਿੰਦਾ ਕਿ ਕੁੱਝ ਹੋਰ ਵੀ ਕਹੇਗਾ, ਪਰ ਕਹੀ ਜਾਣ ਵਾਲੀ ਗੱਲ ਤਾਂ ਕਹੀ ਜਾ ਚੁੱਕੀ ਹੁੰਦੀ ਸੀ।

ਕਈ ਸਾਲ ਬਾਅਦ ਮੈਨੂੰ ਜੋਗਿੰਦਰ ਸਿੰਘ ਨਿਰਾਲਾ ਦੀ ਵਿਰਕ ਸਾਹਿਬ ਨਾਲ ਕੀਤੀ ਇੱਕ ਇੰਟਰਵੀਊ ਲੱਭੀ, ਜੋ ਉਹਨਾਂ ਦੇ ਸਦੀਵੀ ਵਿਛੋੜੇ ਤੋਂ ਕਈ ਸਾਲ ਬਾਅਦ ਛਪੀ ਸੀ। ਉਸ ਵਿੱਚ ਨਿਰਾਲੇ ਨੇ ਉਹਨਾਂ 'ਤੇ ਹੋਏ ਆਲੋਚਨਾਤਕ ਕੰਮ ਬਾਰੇ ਪੁੱਛਿਆ



Sri Satguru Jagjit Singh Ji eLibrary NamdhariElibrary@gmail.com

ਤਾਂ ਉਹਨਾਂ ਕਿਹਾ, "ਮੇਰੇ ਬਾਰੇ ਜਿੰਨਾਂ ਵੀ ਲਿਖਿਆ ਗਿਆ ਏ, ਉਸ ਵਿਚੋਂ ਸਭ ਤੋਂ ਵਧੀਆ ਕਿਤਾਬ ਵਰਿਆਮ ਸਿੰਘ ਸੰਧੂ ਦੀ ਹੈ।"

ਇਹ ਸ਼ਬਦ ਮੇਰੇ ਲਈ ਬਹੁਤ ਵੱਡਾ ਸਨਮਾਨ ਸਨ। ਅਣਮੁੱਲਾ ਸਰਮਾਇਆ!

ਮੈਨੂੰ ਭੁਸ਼ਨ ਨੇ ਅੰਦਰਲੀ ਗੱਲ ਇਹ ਵੀ ਦੱਸੀ ਸੀ, ਕਿ ਜਦੋਂ 1981 ਵਿੱਚ ਮੇਰੇ ਕਹਾਣੀ-ਸੰਗ੍ਰਹਿ 'ਅੰਗ-ਸੰਗ' ਨੂੰ ਪੰਜਾਬ ਆਰਟਸ ਕੌਂਸਲ ਚੰਡੀਗੜ੍ਹ ਵੱਲੋਂ ਇਨਾਮ ਦਿੱਤਾ ਗਿਆ ਸੀ ਤਾਂ ਇਸ ਲਈ ਵਿਰਕ ਸਾਹਿਬ ਨੇ ਹੀ ਮੇਰੀ ਸਿਫ਼ਾਰਿਸ਼ ਕੀਤੀ ਸੀ।

ਮੈਨੂੰ ਉਦੋਂ ਲੋਕ ਬੋਲੀ ਯਾਦ ਆਈ, "ਐਡਾ ਤੇਰਾ ਕਿਹੜਾ ਦਰਦੀ, ਸੁੱਤੀ ਪਈ ਨੂੰ ਪੱਖੀ ਦੀ ਝੱਲ ਮਾਰੇ!"

ਵਾਹ! ਮੇਰੇ ਧੰਨਭਾਗ! ਵਿਰਕ ਸਾਹਿਬ ਨੇ ਇਸਤਰ੍ਹਾਂ ਵੀ ਹਮਾਤੜਾਂ ਨੂੰ ਪੱਖੀ ਦੀ ਝੱਲ ਮਾਰੀ ਸੀ।

ਜਿਵੇਂ ਉਸ ਦੀਆਂ ਕਹਾਣੀਆਂ ਵਿਚ ਬਹੁਤ ਕੁਝ ਅਣਕਿਹਾ ਹੁੰਦਾ ਸੀ, ਉਹ ਵਿਆਖਿਆ ਵਿੱਚ ਨਹੀਂ ਸੀ ਪੈਂਦਾ, ਇੰਝ ਹੀ ਰਿਸ਼ਤਿਆਂ ਵਿਚ ਵੀ ਉਹ ਵਿਆਖਿਆ ਵਿਚ ਨਹੀਂ ਸੀ ਪੈਂਦਾ। ਹੋਰਨਾਂ ਵਾਂਗ, "ਮੈਂ ਤੈਨੂੰ ਐਂ ਸਮਝਦਾਂ ਜਾਂ ਮੈਂ ਤੈਨੂੰ ਓਂ ਸਮਝਦਾਂ।" ਆਖਣ ਵਿਚ ਉਹਦਾ ਵਿਸ਼ਵਾਸ ਨਹੀਂ ਸੀ। ਕਹਾਣੀਆਂ ਵਿਚ ਵੀ ਉਹਦੀ ਚੁੱਪ ਬੋਲਦੀ ਸੀ ਤੇ ਸਾਂਝਾਂ ਵਿਚ ਵੀ। ਸ਼ਾਇਦ ਏਸੇ ਕਰ ਕੇ ਉਹਨੇ ਕਦੀ ਮੈਨੂੰ ਨਹੀਂ ਸੀ ਦੱਸਿਆ ਕਿ ਮੇਰੀ ਲਿਖੀ ਕਿਤਾਬ ਉਹਨੂੰ ਕਿਹੋ ਜਿਹੀ ਲੱਗੀ ਸੀ ਜਾਂ ਉਹਨੇ ਮੈਨੂੰ ਪੰਜਾਬ ਆਰਟਸ ਕੌਂਸਲ ਦਾ ਇਨਾਮ ਦਿਵਾਉਣ ਦੀ ਸਿਫ਼ਾਰਿਸ਼ ਕੀਤੀ ਸੀ।

ਅੱਜ ਵਿਰਕ ਨੂੰ ਯਾਦ ਕਰਦਿਆਂ ਸਾਨੂੰ ਸਭਨਾਂ ਨੂੰ, ਕਹਾਣੀ ਲਿਖਣ ਵਾਲਿਆਂ ਨੂੰ, ਉਹਨਾਂ ਦੇ ਪਾਠਕਾਂ ਨੂੰ ਵਿਰਕ ਸਾਹਿਬ ਦੀਆਂ ਕਹਾਣੀਆਂ ਦੀ ਪੱਖੀ ਦੀ ਝੱਲ ਵੱਜ ਰਹੀ ਹੈ ਤੇ ਕਲੇਜੇ ਨੂੰ ਠੰਢ ਪਾ ਰਹੀ ਹੈ।

**ਮੇਰੇ ਸਮੇਤ ਪੰਜਾਬੀ ਪਾਠਕਾਂ ਦੇ ਮਨਾਂ ਵਿਚ ਕੁਲਵੰਤ ਸਿੰਘ ਵਿਰਕ ਬੋਲਦਾ ਰਹਿੰਦਾ ਹੈ:**

ਸੁਰਜੀਤ ਬਿੰਦਰਖ਼ੀਏ ਦਾ ਗਾਇਆ ਸ਼ਮਸ਼ੇਰ ਸੰਧੂ ਦਾ ਗੀਤ ਹੈ, "ਤੂੰ ਨਹੀਂ ਬੋਲਦੀ ਰਕਾਨੇ, ਤੂੰ ਨਹੀਂ ਬੋਲਦੀ, ਤੇਰੇ 'ਚੋਂ ਤੇਰਾ ਯਾਰ ਬੋਲਦਾ!"

ਇੰਝ ਹੀ ਮੇਰੇ ਅੰਦਰੋਂ ਕੁਲਵੰਤ ਸਿੰਘ ਵਿਰਕ ਦੀਆਂ ਦੀਆਂ ਕਹਾਣੀਆਂ ਕਿਵੇਂ ਬੋਲਦੀਆਂ ਰਹੀਆਂ ਨੇ, ਇਸਦੇ ਕੁਝ ਵੇਰਵੇ ਸਾਂਝੇ ਕਰਨ ਦੀ ਆਗਿਆ ਦਿਉ:

ਵਿਰਕ ਦੀਆਂ ਸਮੁੱਚੀਆਂ ਕਹਾਣੀਆਂ ਦੇ ਅਧਿਅਨ ਤੋਂ ਇਹ ਤੱਥ ਭਲੀ ਭਾਂਤ ਉਜਾਗਰ ਹੁੰਦਾ ਹੈ ਕਿ ਉਹ ਔਰਤ ਬਾਰੇ ਬੜਾ ਹੀ ਸੰਵੇਦਨਸ਼ੀਲ ਹੈ ਅਤੇ ਨਵੇਂ ਸਮਾਜ ਦੀ ਉਸਾਰੀ ਵਿੱਚ ਉਸਨੂੰ ਔਰਤ ਦਾ ਰੋਲ ਬੜਾ ਹੀ ਮਹੱਤਵਪੂਰਨ ਲੱਗਦਾ ਹੈ। ਪਿਛਲੇ ਦੌਰ ਵਿੱਚ, ਜਦੋਂ ਉਹ ਸ਼ਹਿਰੀ ਜੀਵਨ ਵਿੱਚ ਪੜ੍ਹ, ਬਦਲ ਤੇ ਸਮਾਜ ਦੀ ਉਸਾਰੀ ਵਿੱਚ ਹਿੱਸਾ ਪਾ ਰਹੀ ਔਰਤ ਦੇ ਚਿਤਰ ਉਲੀਕਦਾ ਹੈ, ਤਾਂ ਉਸਨੂੰ ਅਜਿਹੀਆਂ ਔਰਤਾਂ 'ਸ਼ੇਰਨੀਆਂ' ਲੱਗਦੀਆਂ ਹਨ ਅਤੇ ਉਹਨਾਂ ਵਿੱਚ ਉਸਨੂੰ ਨਵੇਂ ਭਾਰਤ ਦੀ ਆਤਮਾ ਵੱਸਦੀ ਨਜ਼ਰ ਆਉਂਦੀ ਹੈ। ਨਵੇਂ ਭਾਰਤ ਦੀਆਂ ਪ੍ਰਤੀਨਿਧ ਅਜਿਹੀਆਂ ਸਮਰੱਥ ਔਰਤਾਂ



Sri Satguru Jagjit Singh Ji eLibrary NamdhariElibrary@gmail.com

ਨੂੰ ਉਹ 'ਨਮਸਕਾਰ' ਕਰਦਾ ਹੈ। ਉਹ ਔਰਤ ਦੀ ਸਿਰਜਣਹਾਰੀ ਸਮਰੱਥਾ ਨੂੰ ਵੀ ਨਮਸਕਾਰ ਕਰਦਾ ਹੈ ਜਿਸ ਵਿੱਚ ਮਰਦ ਨਾਲੋਂ ਬਰਦਾਸ਼ਤ ਕਰਨ ਦੀ ਸ਼ਕਤੀ ਵੀ ਵਧੇਰੇ ਹੈ ਅਤੇ ਉਹ ਆਪਣੇ ਆਪ ਨੂੰ ਹਾਲਾਤ ਦੇ ਮੁਤਾਬਕ ਢਾਲ ਸਕਣ ਦੀ ਵੱਡੇਰੀ ਸਮਰੱਥਾ ਦੀ ਮਾਲਕ ਵੀ ਹੈ। ਔਰਤ ਦੀ ਨਵੇਂ ਹਾਲਾਤ ਨਾਲ ਨਿਪਟਣ ਤੇ ਉਸ ਅਨੁਕੂਲ ਆਪਣੇ ਆਪ ਨੂੰ ਢਾਲ ਸਕਣ ਤੇ ਆਪਣੀਆਂ ਜੜ੍ਹਾਂ ਨਵੀਂ ਜ਼ਮੀਨ ਵਿੱਚ ਗੱਡ ਸਕਣ ਦੀ ਅਥਾਹ ਸਮਰੱਥਾ ਦੀ ਉਦਾਹਰਣ 'ਖੱਬਲ' ਕਹਾਣੀ ਵਿਚੋਂ ਵੇਖੀ ਜਾ ਸਕਦੀ ਹੈ।

ਵਿਰਕ ਦੀਆਂ ਅਨੇਕਾਂ ਕਹਾਣੀਆਂ ਅਸੀਂ ਹਵਾਲਿਆਂ ਵਾਂਗ ਵਰਤਦੇ ਹਾਂ। ਇੱਕ ਹਵਾਲਾ ਆਪਣੇ ਸਫ਼ਰਨਾਮੇ , 'ਪਰਦੇਸੀ ਪੰਜਾਬ' ਵਿਚੋਂ ਹੈ। 1997 ਵਿਚ ਅਮਰੀਕਾ ਵਿਚ ਹੋਣ ਵਾਲੀ ਵਿਸ਼ਵ ਪੰਜਾਬੀ ਕਾਨਫ਼ਰੰਸ ਵਿਚ ਸ਼ਾਮਲ ਹੋਣ ਲਈ ਵੀਜ਼ੇ ਲਵਾਉਣ ਤੋਂ ਬਾਅਦ ਅਸੀਂ ਟਿਕਟਾਂ ਦੇਣ ਵਾਲੀ ਆਪਣੀ ਏਜੰਟ ਪਰਿਅੱਗਿਆ ਦੇ ਦਫ਼ਤਰ ਅਸੀਂ ਸ਼ਾਮ ਅੱਠ ਵਜੇ ਦੇ ਕਰੀਬ ਪੁੱਜੇ। ਸਲਵਾਰ ਕਮੀਜ਼ ਤੇ ਪੰਜਾਬੀ ਜੁੱਤੀ ਵਿਚ ਫੱਬ ਰਹੀ ਉਹ ਦਫ਼ਤਰ ਵਿਚ ਬੈਠੀ ਹੋਈ ਹਥਲੇ ਕੰਮ ਨਿਪਟਾ ਰਹੀ ਸੀ। ਅਸੀਂ ਆਪਣੇ ਨਾਂ ਦੱਸ ਕੇ ਟਿਕਟਾਂ ਓ. ਕੇ. ਹੋ ਜਾਣ ਦੀ ਪੁਸ਼ਟੀ ਕਰਨੀ ਚਾਹੀ। ਉਸ ਨੇ ਕੱਟੇ ਵਾਲ਼ਾਂ ਦੀ ਲਿਟ ਧੌਣ ਦਾ ਝਟਕਾ ਦੇ ਕੇ ਮੱਥੇ ਉਪਰ ਕੀਤੀ ਤੇ ਕਾਹਲ਼ੀ-ਕਾਹਲ਼ੀ ਕਾਗਜ਼-ਪੱਤਰ ਫੋਲਦੀ ਕਹਿਣ ਲੱਗੀ, ''ਠਹਿਰੋ ਏਕ ਮਿੰਟ! ਏਕ ਤੋਂ ਯੇਹ ਵਰਿਆਮ ਬਹੁਤ ਹੈਂ ਲਿਸਟ ਮੇਂ....''

ਪਰ ਲੱਭੇ ਉਸ ਨੂੰ ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਹੀ।

ਮੈਂ ਜਾਣ-ਬੁੱਝ ਕੇ ਉਸ ਨੂੰ ਸੁਰਿੰਦਰ ਗਿੱਲ ਵਾਲ਼ਾ ਸਵਾਲ ਕੀਤਾ ਕਿ ਕੈਨੇਡਾ ਦੇ ਵੱਖ-ਵੱਖ ਸ਼ਹਿਰਾਂ ਵਿਚ ਜਾਣ ਲਈ ਇਥੋਂ ਹੀ ਕੋਈ ਸਸਤੀ ਟਿਕਟ ਵਗ਼ੈਰਾ ਮਿਲ ਸਕਦੀ ਹੋਵੇ!

ਉਸ ਨੇ ਉਂਝ ਹੀ ਸੱਜੇ ਹੱਥ ਦੇ ਅੰਗੂਠੇ ਨਾਲ਼ ਪਹਿਲੀ ਉਂਗਲ ਜੋੜੀ। ਹੱਥ ਹਵਾ ਵਿਚ ਲਹਿਰਾਇਆ, ''ਏਕ ਵੂਜ਼ਾ ਹੋਤਾ ਹੈ ਨਾ....ਵੋਹ ਆਪ ਲੇ ਜਾਏਂ ਯਹਾਂ ਸੇ....ਮੈਂ ਬਨਵਾ ਦੂੰਗੀ.....ਆਪ ਚਿੰਤਾ ਨਾ ਕਰੇਂ....ਹੋ ਜਾਏਗਾ ਸਭ....ਹੋ ਜਾਏਗਾ....।'' ਉਸ ਨੇ ਉਂਝ ਹੀ 'ਹੋ ਜਾਏਗਾ' ਨੂੰ ਪੁਸ਼ਟ ਕਰਨ ਲਈ ਹੱਥ ਹਵਾ ਵਿਚ ਲਹਿਰਾਇਆ।

ਏਨੀ ਰਾਤ ਗਏ ਉਹ ਇਕੱਲੀ ਨਿੱਕੀ ਜਿਹੀ ਲੱਗਦੀ ਕੁੜੀ ਏਨੇ ਸਵੈ-ਵਿਸ਼ਵਾਸ ਨਾਲ਼ ਬੈਠੀ ਸਭ ਦੀਆਂ ਨਜ਼ਰਾਂ ਦਾ ਕੇਂਦਰ ਬਣੀ ਹੋਈ ਸੀ। ਔਰਤ ਦਾ ਇਹ ਉੱਭਰ ਰਿਹਾ ਮਾਣ-ਮੱਤਾ ਰੂਪ ਮੈਨੂੰ ਬੜਾ ਚੰਗਾ ਲੱਗਾ। ਨਾ ਉਹਨੂੰ ਕੋਈ ਫ਼ਿਕਰ ਸੀ ਕਿ ਮੈਂ ਏਨੇ ਮਰਦਾਂ ਵਿਚ ਇਕੱਲੀ ਨਿੱਕੀ ਜਿਹੀ ਜਾਨ ਘਿਰੀ ਬੈਠੀ ਹਾਂ ਤੇ ਨਾ ਹੀ ਉਸਦੇ ਘਰਦਿਆਂ ਨੂੰ ਕੋਈ ਫਿਕਰ ਸੀ ਕਿ ਏਨੀ ਰਾਤ ਗਏ ਉਹਨਾਂ ਦੀ ਧੀ ਅਜੇ ਤੱਕ ਘਰ ਨਹੀਂ ਪਹੁੰਚੀ।

ਪਰਿਅੱਗਿਆ ਮੈਨੂੰ ਕੁਲਵੰਤ ਸਿੰਘ ਵਿਰਕ ਦੀ ਕਹਾਣੀ 'ਸ਼ੇਰਨੀਆਂ' ਦੀ ਪਾਤਰ 'ਸ਼ੇਰਨੀ' ਕੁੜੀ ਲੱਗੀ। ਮਰਦਾਂ ਦੇ ਸਮਾਜ ਵਿਚ ਬੇਖ਼ੌਫ਼ ਵਿਚਰ ਰਹੀ....ਜੰਗਲਾਂ 'ਚੋਂ ਆਪਣੇ ਲਈ ਰਾਹ ਬਣਾ ਰਹੀ।

ਅਸਲ ਵਿੱਚ ਵਿਰਕ ਔਰਤ ਮਰਦ ਸੰਬੰਧਾਂ ਨੂੰ ਰੂਪਵਾਦੀ ਕੀਮਤਾਂ ਦੇ ਚੌਖਟੇ ਵਿੱਚ ਰੱਖ ਕੇ ਵੇਖਣ ਦੀ ਥਾਂ ਨਜ਼ਰ ਦੀ ਤਾਜ਼ਗੀ ਨਾਲ ਵੇਖਦਾ ਹੈ। ਉਹ ਔਰਤ ਮਰਦ



Sri Satguru Jagjit Singh Ji eLibrary NamdhariElibrary@gmail.com

ਸੰਬੰਧਾਂ ਨਾਲ ਜੁੜੀ ਸਾਧੂਵਾਦੀ ਨੈਤਿਕਤਾ ਦਾ ਮੁਦੱਈ ਨਹੀਂ। ਨਾ ਹੀ ਉਹ ਇਹ ਸਮਝਦਾ ਹੈ ਕਿ ਕੋਈ ਵਿਸ਼ਾ ਇਸ ਕਰਕੇ ਜ਼ਿਕਰ ਯੋਗ ਨਹੀਂ ਕਿ ਸਮਾਜ ਉਸਨੂੰ ਵਰਜਿਤ ਸਮਝਦਾ ਹੈ। ਉਸ ਅਨੁਸਾਰ ਤਾਂ ਜਿਹੜਾ ਜਜ਼ਬਾ ਲੱਖਾਂ ਲੋਕਾਂ ਦੇ ਦਿਲਾਂ ਵਿੱਚ ਧੜਕਦਾ ਹੈ, ਉਸਨੂੰ ਸਾਹਿਤ ਵਿੱਚ ਵੀ ਪੇਸ਼ ਕਰਨਾ ਕੋਈ ਮਾੜੀ ਗੱਲ ਨਹੀਂ।

ਔਰਤ ਹੀ ਨਹੀਂ ਪੰਜਾਬ ਦੇ ਕਿਸਾਨੀ ਭਾਈਚਾਰੇ ਵਿੱਚ ਮਰਦ ਕੋਲ ਵੀ ਦੁੱਖ ਨੂੰ ਸਹਿ ਸਕਣ ਦੀ ਬੇਮਿਸਾਲ ਸਮਰੱਥਾ ਹੈ। ਅਸਲ ਵਿੱਚ ਪੰਜਾਬ ਦੇ ਕਿਰਸਾਨ ਦਾ ਜੀਵਨ ਬੜਾ ਸੰਕਟਾਂ ਭਰਿਆ ਰਿਹਾ ਹੈ। ਧਰਤੀ ਦੀ ਹਿੱਕ ਚੀਰਦੇ, ਧਰਤੀ ਜਿੱਡੇ ਜੇਰਿਆਂ ਵਾਲੇ, ਇਹ ਲੋਕ ਸਿਰਾਂ ਉੱਤੇ ਪਏ ਸੰਕਟਾਂ ਦੇ ਸਨਮੁੱਖ ਹੋਣਾ ਤੇ ਉਹਨਾਂ ਨੂੰ ਸਹਿਣਾ ਜਾਣਦੇ ਸਨ। ਇਸਦੀ ਸਭ ਤੋਂ ਉੱਤਮ ਉਦਾਹਰਣ ਵਿਰਕ ਦੀ ਕਹਾਣੀ 'ਧਰਤੀ ਹੇਠਲਾ ਬੌਲਦ' ਹੈ। ਬਜ਼ੁਰਗ ਬਾਪ ਆਪਣੇ ਪੁੱਤ ਦੀ ਮੌਤ ਦੀ ਖ਼ਬਰ ਆਪਣੇ ਪੁੱਤ ਦੇ ਦੋਸਤ ਤੋਂ ਲੁਕਾਈ ਰੱਖਦਾ ਹੈ ਕਿਉਂਕਿ ਉਹ ਨਹੀਂ ਚਾਹੁੰਦਾ ਕਿ ਆਪਣੇ ਪਿਆਰੇ ਦੋਸਤ ਦੀ ਮੌਤ ਦੀ ਖ਼ਬਰ ਸੁਣ ਕੇ ਉਹਦੇ ਪੁੱਤ ਦੇ ਦੋਸਤ ਮਾਨ ਸਿੰਘ ਦੀ ਛੁੱਟੀ ਖ਼ਰਾਬ ਹੋਵੇ। ਕਹਾਣੀ ਦੂਜੇ ਦੇ ਸੁਖ ਲਈ ਆਪ ਦੁੱਖ ਸਹਿ ਸਕਣ ਦੀ ਸਾਧਾਰਨ ਬੰਦੇ ਦੀ ਅਸਧਾਰਨ ਸਮਰੱਥਾ ਦਾ ਬਿਰਤਾਂਤ ਹੈ।

ਵਿਰਕ ਦੇ ਪੰਜਾਬੀ ਕਹਾਣੀ ਅਤੇ ਮੇਰੇ ਉੱਤੇ ਅਸਰ ਦਾ ਇੱਕ ਹੋਰ ਬਿਰਤਾਂਤ ਸਾਂਝਾ ਕਰਨ ਦਾ ਲਾਲਚ ਕਰ ਲੈਣ ਦਿਉ।

ਆਪਣੇ ਪੁੱਤ ਦੀ ਮੌਤ ਦੀ ਖ਼ਬਰ, ਘਰ ਦੇ ਜੀਆਂ ਤੋਂ ਵੀ ਲੁਕਾ ਕੇ, ਕਨੇਡਾ ਪਹੁੰਚਣ ਦੇ ਹਵਾਲੇ ਦੁਆਲੇ ਬੁਣੀ ਮੇਰੀ ਕਹਾਣੀ 'ਜਮਰੌਦ' ਦੇ ਸੱਚ ਦਾ ਇਹ ਦੁੱਖ ਦਸ-ਬਾਰਾਂ ਸਾਲ ਮੇਰੇ ਅੰਦਰ ਰਿੱਝਦਾ ਰਿਹਾ। ਇਸ ਵਿਸ਼ੇ 'ਤੇ ਕਹਾਣੀ ਲਿਖੀ ਤਾਂ ਜਾ ਸਕਦੀ ਸੀ, ਪਰ ਇਸੇ ਵਿਸ਼ੇ ਨੂੰ ਲੈ ਕੇ ਮੇਰੇ ਸਾਹਮਣੇ ਪਹਾੜ ਜਿੱਡੀ ਕਹਾਣੀ ਪਹਿਲਾਂ ਹੀ ਖਲੋਤੀ ਸੀ, 'ਧਰਤੀ ਹੇਠਲਾ ਬੌਲਦ'! ਮੈਂ ਮਨ ਵਿੱਚ ਲਿਖੇ ਜਾਣ ਵਾਲੀ ਕਹਾਣੀ ਦੀ ਭੰਨ-ਤੋੜ ਕਰਦਾ ਰਿਹਾ। ਆਖ਼ਰਕਾਰ ਕਹਾਣੀ ਲਿਖਣ ਲਈ ਪ੍ਰੇਰਕ ਨੁਕਤਾ ਮੇਰੇ ਮਨ ਵਿੱਚ ਲਿਸ਼ਕਿਆ। 'ਧਰਤੀ ਹੇਠਲਾ ਬੌਲਦ' ਦਾ ਬਿਰਤਾਂਤ 'ਮਾਨਵੀ ਦਾਇਰੇ' ਵਿੱਚ ਵਿਚਰਨ ਵਾਲਾ ਸੀ ਪਰ ਮੈਂ ਆਪਣੀ ਕਹਾਣੀ ਨੂੰ ਪੰਜਾਬੀਆਂ ਦੇ ਪਰਵਾਸ ਧਾਰਨ ਕਰਨ ਦੀ ਲੰਮੀ ਪ੍ਰਕਿਰਿਆ ਦੇ ਇਤਿਹਾਸ ਨਾਲ ਜੋੜ ਕੇ 'ਇਤਿਹਾਸਕ ਦਾਇਰੇ' ਵਿੱਚ ਸਿਰਜਣ ਦਾ ਮਨ ਬਣਾ ਲਿਆ। ਪਰ ਅਜਿਹਾ ਕਰਦਿਆਂ ਮੈਂ 'ਧਰਤੀ ਹੇਠਲਾ ਬੌਲਦ' ਤੋਂ ਅੱਖ ਚੁਰਾ ਕੇ ਨਹੀਂ ਸਾਂ ਲੰਘ ਸਕਦਾ। 'ਅਰਜਨ' ਨੂੰ 'ਆਪਣਾ ਯੁੱਧ' ਸ਼ੁਰੂ ਕਰਨ ਤੋਂ ਪਹਿਲਾਂ ਦ੍ਰੋਣਾਚਾਰਯ ਦੇ ਪੈਰਾਂ ਵਿੱਚ ਨਮਸਕਾਰੀ ਤੀਰ ਚਲਾਉਣਾ ਚਾਹੀਦਾ ਸੀ! ਮੈਂ ਕੁਲਵੰਤ ਸਿੰਘ ਵਿਰਕ ਨੂੰ ਨਮਸਕਾਰ ਕੀਤੀ ਤੇ ਆਪਣੀ ਕਹਾਣੀ ਨੂੰ ਵੀ 'ਧਰਤੀ ਹੇਠਲਾ ਬੌਲਦ' ਵਾਲੇ ਪਿੰਡ ਅਤੇ ਪਰਿਵਾਰ ਨਾਲ ਜੋੜ ਦਿੱਤਾ।

ਧਿਆਨ ਨਾਲ ਵੇਖਿਆਂ ਪਤਾ ਚੱਲ ਜਾਵੇਗਾ ਕਿ ਕਹਾਣੀ ਵਿੱਚ ਜਰਨੈਲ ਸਿੰਘ ਦਾ ਪਾਤਰ ਉਸ ਮੁੰਡੇ ਨੂੰ ਬਣਾਇਆ ਗਿਆ ਹੈ, ਜੋ 'ਧਰਤੀ ਹੇਠਲਾ ਬੌਲਦ' ਵਾਲੇ 'ਕਰਮ ਸਿੰਘ' ਦਾ ਪੁੱਤਰ ਹੈ, ਜਿਹੜਾ ਮਾਨ ਸਿੰਘ ਦੇ ਆਉਣ 'ਤੇ ਡਿਉੜ੍ਹੀ ਵਿੱਚ ਖੇਡਦਾ ਫਿਰਦਾ ਸੀ। 'ਧਰਤੀ ਹੇਠਲਾ ਬੌਲਦ' ਵਾਲਾ ਕਰਮ ਸਿੰਘ 'ਜਮਰੌਦ' ਵਿੱਚ ਵੀ 'ਕਰਮ ਸਿੰਘ' ਹੀ ਰਹਿੰਦਾ ਹੈ, ਪਰ, 'ਧਰਤੀ ਹੇਠਲਾ ਬੌਲਦ' ਵਿਚਲੇ ਕਰਮ ਸਿੰਘ ਦੇ



Sri Satguru Jagjit Singh Ji eLibrary NamdhariElibrary@gmail.com

ਛੋਟੇ ਭਰਾ ਜਸਵੰਤ ਦਾ ਨਾਂ ਮੈਂ 'ਜਮਰੌਦ' ਵਿੱਚ ਜਾਣ-ਬੁੱਝ ਕੇ ਸਾਹਿਤਕ ਓਹਲਾ ਰੱਖਣ ਲਈ ਧਰਮ ਸਿੰਘ ਰੱਖਿਆ ਹੈ। ਬਰ੍ਹਮਾਂ ਦੇ ਫ਼ਰੰਟ 'ਤੇ ਕਰਮ ਸਿੰਘ ਦੇ ਮਾਰੇ ਜਾਣ ਦਾ ਬਿਰਤਾਂਤ ਅਤੇ ਜਦ ਉਹ ਜਿਊਂਦੇ-ਜੀ ਛੁੱਟੀ ਆਉਂਦਾ ਸੀ, ਤਾਂ, ਉਹਦਾ ਖੂਹੀ 'ਤੇ ਨਹਾਉਣ ਦਾ ਬਿਰਤਾਂਤ, ਵਿਰਕ ਦੀ ਕਹਾਣੀ ਨਾਲ ਜੁੜਦੇ ਸੰਕੇਤ ਹੀ ਨੇ। ਜਿਵੇਂ ਵਿਰਕ ਦੀ ਕਹਾਣੀ ਵਿੱਚ ਤਰਨਤਾਰਨ ਮੱਥਾ ਟੇਕਣ ਦਾ ਹਵਾਲਾ ਹੈ, 'ਜਮਰੌਦ' ਵਿੱਚ ਵੀ ਇਹ ਹਵਾਲਾ ਮਿਲਦਾ ਹੈ। ਸੋ ਉੱਨੀ-ਇੱਕੀ ਦੇ ਫਰਕ ਨਾਲ ਇਹ ਓਹੋ ਪਰਿਵਾਰ ਹੈ, ਚੜ੍ਹਤ ਸਿੰਘ ਦਾ, ਜੋ ਵਿਰਕ ਦੀ ਕਹਾਣੀ ਵਿਚਲਾ ਦੁੱਖ ਸਹਿਣ ਵਾਲਾ ਬਜ਼ੁਰਗ ਵੀ ਹੈ; ਭਾਵੇਂ ਆਪਣੀ ਕਹਾਣੀ ਦੀਆਂ ਆਪਣੀਆਂ ਲੋੜਾਂ ਮੁਤਾਬਕ ਇਸ ਵਿੱਚ ਕਈ ਤਬਦੀਲੀਆਂ ਵੀ ਕਰਨੀਆਂ ਪਈਆਂ। ਮਸਲਨ: ਕਰਮ ਸਿੰਘ ਦੀ ਮੌਤ ਵੇਲੇ ਮੇਰਾ ਪਾਤਰ ਚੜ੍ਹਤ ਸਿੰਘ ਜੇਲ੍ਹ ਵਿੱਚ ਹੈ ਤੇ ਵਿਰਕ ਦੀ ਕਹਾਣੀ ਵਾਲਾ ਬਜ਼ੁਰਗ ਬਾਪ ਘਰ ਵਿੱਚ ਹੀ ਹੈ। ਉਂਝ ਫੌਜੀ ਗਾਰਦ ਕੋਲੋਂ ਹਥਿਆਰ ਖੋਹਣ ਲਈ 'ਵੱਲੇ' ਪਿੰਡ ਦੀ ਨਹਿਰ ਦੇ ਪੁਲ 'ਤੇ ਮਾਰੇ ਡਾਕੇ ਵਿੱਚ ਹੋਰਨਾਂ ਗ਼ਦਰੀਆਂ ਨਾਲ ਜਿਹੜੇ ਗ਼ਦਰੀ ਗਏ ਸਨ, ਉਹਨਾਂ ਵਿੱਚ ਠੱਠੀ ਖਾਰੇ ਪਿੰਡ ਦੇ ਗ਼ਦਰੀ ਹਰਨਾਮ ਸਿੰਘ ਤੇ ਆਤਮਾ ਸਿੰਘ ਵੀ ਸਨ, ਜਿਹੜੇ ਫੜੇ ਜਾਣ ਬਾਅਦ ਆਪਣੇ ਤਿੰਨ ਹੋਰ ਸਾਥੀਆਂ ਨਾਲ ਫ਼ਾਂਸੀ ਲਾ ਦਿੱਤੇ ਗਏ। ਸੋ ਮੂਲ ਰੂਪ ਵਿੱਚ ਇਹ ਮਾਝੇ ਦਾ ਉਹੋ ਪਿੰਡ ਹੈ, ਜੋ ਵਿਰਕ ਦੀ ਕਹਾਣੀ ਵਾਲਾ ਪਿੰਡ ਹੀ ਹੈ, 'ਠੱਠੀ ਖਾਰਾ'।

ਅਸਲ ਵਿੱਚ 'ਜਮਰੌਦ' ਵਿੱਚ 'ਠੱਠੀ ਖਾਰਾ' ਪਿੰਡ ਨੂੰ ਜਾਣ-ਬੁੱਝ ਕੇ ਬੇਨਾਮ ਰੱਖਿਆ ਗਿਆ ਹੈ। ਇਹ ਇਸ ਕਰ ਕੇ, ਕਿਉਂਕਿ, ਇਹ ਇੱਕ ਪਿੰਡ ਹੀ ਨਹੀਂ, ਪੂਰਾ ਪੰਜਾਬ ਹੈ, ਪੰਜਾਬ ਦਾ ਕਈ ਸਦੀਆਂ ਦਾ ਗਤੀਸ਼ੀਲ ਇਤਿਹਾਸ ਹੈ। ਰਾਜਨੀਤਕ, ਸਮਾਜਿਕ, ਸਭਿਆਚਾਰਕ ਜਾਂ ਆਰਥਿਕ ਹੀ ਨਹੀਂ, ਸਾਹਿਤਕ-ਇਤਿਹਾਸ ਵੀ ਹੈ। ਪੰਜਾਬ ਦੀਆਂ ਰਗਾਂ ਵਿੱਚ ਵਹਿੰਦਾ ਹੋਇਆ ਲਹੂ ਹੈ। ਕਹਾਣੀ ਵਿੱਚ ਇਸ ਇਤਿਹਾਸਕ ਨਿਰੰਤਰਤਾ ਦੇ ਸੰਕੇਤ ਸਾਫ਼ ਲੱਭਦੇ ਹਨ। ਇਹ ਕਹਾਣੀ 'ਧਰਤੀ ਹੇਠਲਾ ਬੌਲਦ' ਵਾਲੀ ਪਰੰਪਰਾ ਦੀ ਵਾਰਿਸ ਕਹਾਣੀ ਹੈ, ਜਿਸ ਦੇ ਨਾਇਕ ਅਸਲੋਂ ਸਾਧਾਰਨ ਮਨੁੱਖ ਹੋਣ ਦੇ ਬਾਵਜੂਦ, ਸਿਰ ਤੇ ਪਈ ਝੱਲਣ ਵੇਲੇ ਅਸਾਧਾਰਨ ਜਿਗਰੇ ਵਾਲੇ ਹੋ ਨਿੱਬੜਦੇ ਨੇ। ਇਹੋ ਬੰਦੇ ਪੰਜਾਬੀ ਬੰਦੇ ਦੀ ਪ੍ਰਮਾਣਿਕ ਪਛਾਣ ਨੇ; ਜਿਹੜੇ ਡਿੱਗਣ-ਡਿੱਗਣ ਕਰਦੇ ਪੰਜਾਬ ਨੂੰ ਆਪਣੇ ਮੋਢਿਆਂ ਤੇ ਚੁੱਕ ਕੇ ਮੁੜ ਖੜਾ ਕਰ ਸਕਦੇ ਸਨ।

ਇੰਝ ਹਾਲਾਤ ਅਤੇ ਇਤਿਹਾਸ ਦੇ ਦਬਾਵਾਂ ਅਧੀਨ ਓਸੇ ਪਿੰਡ/ਪੰਜਾਬ ਦੇ ਅਸਾਧਾਰਨ ਜਿਗਰਿਆਂ ਵਾਲੇ ਇਹ ਲੋਕ ਹੁਣ ਡਿੱਗ ਰਹੇ ਪੰਜਾਬ ਨੂੰ ਮੋਢਾ ਦੇਣ ਤੋਂ ਅਸਮਰੱਥ ਕਿਉਂ ਹੁੰਦੇ ਜਾ ਰਹੇ ਨੇ! ਹੁਣ ਇਹ 'ਧਰਤੀ ਹੇਠਲੇ ਬੌਲਦ' ਕਿੱਥੇ ਤੇ ਕਿਉਂ ਗ਼ਰਕਦੇ ਜਾ ਰਹੇ ਨੇ ਤੇ ਇਹਨਾਂ ਹੇਠਲੇ ਪੈਰਾਂ ਹੇਠਲੀ ਜ਼ਮੀਨ ਅਮਰੀਕਾ ਕਨੇਡਾ ਕਿਉਂ ਖੋਹ ਕੇ ਲੈ ਚੱਲਿਆ ਏ! ?

ਇਹ ਲੰਮਾ ਹਵਾਲਾ ਇਸ ਕਰ ਕੇ ਦਿੱਤਾ ਹੈ ਕਿ ਪਾਠਕ ਜਾਣ ਸਕਣ ਕਿ ਵਿਰਕ ਦੀਆਂ ਕਹਾਣੀਆਂ ਦਾ ਜਾਦੂ ਕਿਵੇਂ ਪੰਜਾਬੀ ਪਾਠਕਾਂ ਅਤੇ ਲੇਖਕਾਂ ਦੇ ਸਿਰ ਚੜ੍ਹ ਬੋਲਦਾ ਰਿਹਾ ਹੈ, ਬੋਲਦਾ ਰਹਿਣਾ ਹੈ।



Sri Satguru Jagjit Singh Ji eLibrary NamdhariElibrary@gmail.com

## ਸਾਧਾਰਨ ਲੋਕਾਂ ਨੂੰ ਵੀ ਖਿੱਚ ਲੈਂਦੀ ਸੀ ਵਿਰਕ ਦੀ ਕਹਾਣੀ

ਸਧਾਰਨ ਲੋਕਾਂ ਨੂੰ ਵੀ ਕਿਵੇਂ ਉਹਦੀ ਕਹਾਣੀ ਆਪਣੇ ਵੱਲ ਖਿੱਚ ਲੈਂਦੀ ਸੀ, ਇਸਦੀ ਹੋਰ ਪ੍ਰਮਾਣਿਕ ਉਦਾਹਰਣ ਪੇਸ਼ ਹੈ।

ਮੈਂ 1975 ਵਿੱਚ ਐਮਰਜੈਂਸੀ ਲੱਗਣ ਕਰ ਕੇ ਜੇਲ੍ਹ ਵਿੱਚ ਸਾਂ। ਜਿਹਲ ਵਿਚਲੀ 'ਵਿਹਲ' ਦਾ ਲਾਭ ਲੈਣ ਲਈ ਮੈਂ ਪੰਜਾਬੀ ਦੀ ਐਮ ਏ ਕਰਨ ਵਾਸਤੇ ਕਿਤਾਬਾਂ ਜੇਲ੍ਹ ਵਿੱਚ ਹੀ ਮੰਗਵਾ ਲਈਆਂ। ਆਪਣੇ ਅਨਪੜ੍ਹ ਸਾਥੀ ਕੈਦੀਆਂ ਨੂੰ ਵਿਰਕ ਦੀਆਂ ਕਹਾਣੀਆਂ, 'ਉਜਾੜ', 'ਤੂੜੀ ਦੀ ਪੰਡ', 'ਖੱਬੂਲ' ਵਰਗੀਆਂ ਪੇਂਡੂ ਜੀਵਨ ਨਾਲ ਜੁੜੀਆਂ ਕਹਾਣੀਆਂ ਪੜ੍ਹ ਕੇ ਸੁਣਾਉਂਦਾ ਤਾਂ ਉਹ ਪੂਰੇ ਧਿਆਨ ਨਾਲ ਸੁਣਦੇ ਤੇ ਕਹਿੰਦੇ, "ਮਜਾ ਆ ਗਿਆ ਯਾਰ। ਕਮਾਲ ਦਾ ਬੰਦਾ ਐ। ਸਾਡੇ ਮਨਾਂ ਦੀਆਂ ਬੁੱਝ ਲੈਂਦਾ ਏ ਇਹ ਤਾਂ। ਸਾਡੀਆਂ ਈ ਗੱਲਾਂ ਕਰੀ ਜਾਂਦੈ।"

ਰੋਜ਼ ਇੱਕ ਘੰਟਾ ਕਹਾਣੀ ਪਾਠ ਚੱਲਦਾ ਤੇ ਹਵਾਲਾਤੀ ਮੇਰੇ ਦੁਆਲੇ ਸੰਗਤ ਵਾਂਗ ਜੁੜ ਬੈਠਦੇ।

ਇਹ ਹੁੰਦੀ ਹੈ ਕਹਾਣੀ ਦੀ ਕਰਾਮਾਤ!

ਨਵੇਂ ਕਹਾਣੀ ਲਿਖਣ ਵਾਲਿਆਂ ਨੂੰ ਵੀ ਕਦੀ ਆਪਣੀਆਂ ਕਹਾਣੀਆਂ, ਜਿਨ੍ਹਾਂ ਬਾਰੇ ਲਿਖੀਆਂ ਗਈਆਂ ਨੇ ਪੜ੍ਹ ਕੇ ਪਿੰਡ ਦੀ ਸੱਥ ਵਿਚ ਸੁਣਾਉਣੀਆਂ ਚਾਹੀਦੀਆਂ ਨੇ। ਫਿਰ ਪਤਾ ਚਲੂ ਕਿਸ ਭਾਅ ਵਿਕਦੀ ਏ!

ਅਜਿਹਾ ਮਾਣ ਪੰਜਾਬੀ ਦੇ ਕਿਸੇ ਕਹਾਣੀਕਾਰ ਨੂੰ ਨਹੀਂ ਮਿਲਿਆ।

## ਕਿਰਸਾਣੀ ਜੀਵਨ ਦੇ ਸਿਰੜ੍ਹ, ਸੰਘਰਸ਼ ਤੇ ਸਹਿਣ-ਸ਼ਕਤੀ ਦਾ ਪ੍ਰਮਾਣਿਕ ਲੇਖਕ

ਵਿਰਕ ਮੌਤ ਅਤੇ ਜ਼ਿੰਦਗੀ ਦੀ ਕਸ਼ਮਕਸ਼ ਨੂੰ ਸਹਿਜ-ਸੰਤੁਲਨ ਵਿੱਚ ਬੰਨ੍ਹ ਕੇ ਪੇਸ਼ ਕਰ ਸਕਣ ਦੇ ਹੁਨਰ ਦਾ ਬੇਮਿਸਾਲ ਸਿਰਜਕ ਹੈ। ਆਉਣ ਵਾਲੀਆਂ ਨਵੀਆਂ ਪੀੜ੍ਹੀਆਂ ਨੂੰ ਸਦਾ ਵਿਰਕ ਦੀ ਕਹਾਣੀ ਵਚੋਂ ਸਿੱਖਣ ਲਈ ਮਿਲਦਾ ਰਹੇਗਾ।

ਕਿਰਸਾਣੀ ਦੇ ਕਠਿਨ ਜੀਵਨ ਦੀ ਝਾਕੀ ਦਾ ਦੀਦਾਰ ਕਰਨ ਲਈ ਅਸੀਂ ਉਹਦੇ ਲੇਖ, 'ਜੱਟ ਲੋਕ' ਵਿਚੋਂ ਹਵਾਲਾ ਦੇਣਾ ਚਾਹੁੰਦੇ ਹਾਂ।

ਉਹ ਆਪਣੇ ਦਰਸ਼ਨੀ ਸਰੀਰ ਵਾਲੇ, ਲੰਮੇ-ਲੰਝੇ ਕਿਰਸਾਨ ਭਰਾ ਦਾ ਹਵਾਲਾ ਦਿੰਦਾ ਹੈ ਜਿਹੜਾ ਵੰਡ ਤੋਂ ਬਾਅਦ ਮਿਲੀ ਨਵੀਂ ਜ਼ਮੀਨ ਨੂੰ ਆਬਾਦ ਕਰਨ ਵਿੱਚ ਲੱਗਾ ਹੋਇਆ ਹੈ ਤੇ ਅੱਜ ਵਿਰਕ ਕੋਲ ਆਇਆ ਹੋਇਆ ਹੈ। ਉਸਦੇ ਭਰਾ ਦੇ ਪੈਰ ਉੱਤੋਂ ਹੇਠੋਂ ਜ਼ਖ਼ਮੀ ਤੇ ਸੁੱਜੇ ਹੋਏ ਹਨ ਤੇ ਉਹਨਾਂ ਵਿੱਚ ਪਾਕ ਪਈ ਹੋਈ ਹੈ।

ਵਿਰਕ ਉਸਦੇ ਪੈਰਾਂ ਦੀ ਅਜਿਹੀ ਹਾਲਤ ਹੋ ਜਾਣ ਦਾ ਕਾਰਨ ਪੁੱਛਦਾ ਹੈ। ਦੋਵਾਂ ਭਰਾਵਾਂ ਦੇ ਸਵਾਲ ਜਵਾਬ ਵਿਚੋਂ ਕਿਰਸਾਨੀ ਜੀਵਨ ਦੀ ਅਥਾਹ ਮਿਹਨਤ, ਸਰੀਰਕ ਤਕਲੀਫ਼ ਅਤੇ ਤਕਲੀਫ਼ ਨੂੰ ਸਹਿ ਸਕਣ ਦਾ ਸਿਰੜ੍ਹ ਭਲੀਭਾਂਤ ਦਿਖਾਈ ਦੇ ਜਾਂਦਾ ਹੈ:

"... ਇਹ ਪੈਰਾਂ 'ਤੇ ਤੈਨੂੰ ਕੀ ਬਿਮਾਰੀ ਹੋ ਗਈ ਏ?" ਮੈਂ ਪੁੱਛਿਆ।

"ਬਿਮਾਰੀ ਕੋਈ ਨਹੀਂ। ਮੁੰਜੀ ਲਾ ਕੇ ਆਇਆ ਹਾਂ। ਨਵੀਂ ਭੋਇੰ ਹੋਣ ਕਰਕੇ



Sri Satguru Jagjit Singh Ji eLibrary NamdhariElibrary@gmail.com

ਉੱਥੇ ਗੰਦ ਬਹੁਤ ਸੀ। ਮੁੱਢੀਆਂ ਸਨ ਕਾਨਿਆਂ ਦੀਆਂ, ਬਰੂਟੀਆਂ ਦੀਆਂ। ਸੱਪ ਸਲੂੰਗੜਾ ਵੀ ਬਹੁਤ ਸੀ, ਪਰ ਬਚਾ ਹੀ ਹੋ ਗਿਆ ਏ।"

"ਇਹੋ ਜਿਹੇ ਪੈਰਾਂ ਨਾਲ ਤੂੰ ਕੱਦੂ ਮਾਰਦਾ ਰਿਹੈਂ?" ਮੈਂ ਬੇਯਕੀਨ ਹੋ ਕੇ ਪੁੱਛਿਆ।

"ਹੋਰ ਕੀ ਕਰਨਾ ਸੀ। ਜੇ ਕੰਮ ਰਹਿ ਜਾਂਦਾ ਤਾਂ ਮਾੜੀ ਗੱਲ ਸੀ। ਲੋਕੀਂ ਆਂਹਦੇ ਚਾਈਂ ਚਾਈਂ ਗਿਆ ਤੇ ਸੀ, ਪਰ ਜ਼ਮੀਨ ਸਾਂਭੀ ਨਹੀਂ ਗਈ ਇਹਦੇ ਤੋਂ। ਧੁੰਮੀ ਵੇਲੇ ਉੱਠਣਾ, ਪੈਰ ਪਾਲੇ ਨਾਲ ਆਕੜੇ ਹੋਣੇ। ਭੋਇੰ 'ਤੇ ਧਰੇ ਨਾ ਜਾਣੇ। ਹੱਥਾਂ ਭਾਰ ਹੋ ਕੇ ਮੰਜੀ ਤੋਂ ਉੱਤਰਨਾ। ਫਿਰ ਮੰਜੀ ਦਾ ਆਸਰਾ ਲੈ ਕੇ ਸਹਿੰਦਾ-ਸਹਿੰਦਾ ਭਾਰ ਪੈਰਾਂ 'ਤੇ ਪਾਣਾ ਤੇ ਇਸਤਰ੍ਹਾਂ ਪੰਜ ਸੱਤ ਪੈਰ ਪੁੱਟ ਕੇ ਇਨ੍ਹਾਂ ਨੂੰ ਗਰਮ ਕਰਨਾ। ਹੌਲੀ ਹੌਲੀ ਸਿੱਧੇ ਟੁਰਨ ਜੋਗੇ ਹੋ ਜਾਣਾ ਤੇ ਢੱਗੇ ਜੋ ਲੈਣੇ। ਇੱਕ ਵਾਰ ਕੱਦੂ ਵਿੱਚ ਜਾ ਵੜੇ ਫਿਰ ਦਿਨ ਡੁੱਬੇ ਹੀ ਨਿਕਲਣਾ। ਮਗਰ ਦੂਜੇ ਹਲ ਲਗੇ ਆਉਂਦੇ। ਅਗਲੇ ਦਿਨ ਫਿਰ ਇਸੇ ਤਰ੍ਹਾਂ।"

ਇਹ ਕੋਈ ਮੰਨਣ ਵਾਲੀ ਗੱਲ ਸੀ। ਇੱਕ ਆਦਮੀ ਦੇ ਲੱਤਾਂ ਪੈਰ ਗਲੇ ਪਏ ਹਨ, ਪਰ ਉਹ ਫਿਰ ਉਨ੍ਹਾਂ ਤਰੱਕੇ ਹੋਏ, ਕੰਡਿਆਂ ਵਾਲੇ ਖੇਤਾਂ ਦੇ ਚਿੱਕੜ ਵਿੱਚ ਹਲ ਵਾਂਹਦਾ ਹੈ। ਜਿਥੋਂ ਉਸਨੂੰ ਇਹ ਰੋਗ ਹੋਇਆ ਹੈ, ਓਥੇ ਇਤਿਹਾਸ ਵਿੱਚ ਕਦੇ ਕੋਈ ਫ਼ਸਲ ਬੀਜੀ ਹੀ ਨਹੀਂ ਗਈ। ਸੈਪਟਿਕ ਟੈਟਨਿਸ ਆਦਿ ਕੀ ਚੀਜ਼ਾਂ ਹਨ।'

ਇਹ ਹੈ ਪੰਜਾਬੀ ਕਿਰਸਾਣ ਦੀ ਅਥਾਹ ਸਮਰੱਥਾ, ਸਿਰੜ੍ਹ, ਤਾਕਤ ਤੇ ਵੱਡੀ ਤੋਂ ਵੱਡੀ ਪੀੜ ਨੂੰ ਕਸੀਸ ਵੱਟ ਕੇ ਪੀ ਜਾਣ ਦਾ ਜੇਰਾ।

**ਜਦੋਂ ਮੈਂ ਵਿਰਕ ਦੀ ਕਿਤਾਬ, 'ਮੇਰੀਆਂ ਸਾਰੀਆਂ ਕਹਾਣੀਆਂ', ਚੋਰੀ ਕੀਤੀ:**

ਜਦੋਂ ਅਸੀਂ ਬੱਚਿਆਂ ਦੇ ਕਹਿਣ 'ਤੇ ਕਨੇਡਾ ਜਾਣ ਦਾ ਫ਼ੈਸਲਾ ਕਰ ਲਿਆ ਤਾਂ ਮੈਂ ਆਪਣੀਆਂ ਬਹੁਤ ਸਾਰੀਆਂ ਕਿਤਾਬਾਂ ਵੱਖ ਵੱਖ ਲਾਇਬ੍ਰੇਰੀਆਂ ਵਿਚ ਵੰਡ ਦਿੱਤੀਆਂ। ਆਪਣੇ ਕੋਲ ਮੈਂ ਚਾਰ ਕੁ ਸੌ ਚੁਨਿੰਦਾ ਕਿਤਾਬਾਂ ਰੱਖ ਲਈਆਂ। ਤੁਰਗਨੇਵ, ਗੋਰਕੀ, ਟਾਲਸਟਾਇ, ਸ਼ੋਲੋਖ਼ੋਵ ਦੇ ਨਾਵਲ, ਚੈਖ਼ਵ, ਮੰਟੋ, ਬੇਦੀ, ਕ੍ਰਿਸ਼ਨ ਚੰਦਰ ਦੀਆਂ ਕਹਾਣੀਆਂ ਤੇ ਇੰਝ ਦੀਆਂ ਹੀ ਕਈ ਹੋਰ ਮੁੱਲਵਾਨ ਕਿਤਾਬਾਂ।

ਕੁਝ ਸਾਲ ਪਹਿਲਾਂ ਮੇਰੇ ਮਿੱਤਰ ਮਲੂਕ ਸਿੰਘ ਨੇ ਆਪਣੇ ਪਿੰਡ ਲਾਇਬ੍ਰੇਰੀ ਬਣਵਾਈ ਅਤੇ ਉਸ ਇਮਾਰਤ ਦਾ ਉਦਘਾਟਨ ਕਿਸੇ ਲੀਡਰ ਕੋਲੋਂ ਕਰਵਾਉਣ ਦੀ ਬਜਾਇ ਮੇਰੇ ਕੋਲੋਂ ਕਰਵਾਇਆ।

ਇੱਕ ਦਿਨ ਅਸੀਂ ਕਾਰ ਵਿਚ ਕੁਝ ਕਿਤਾਬਾਂ ਰੱਖ ਕੇ ਉਹਦੇ ਪਿੰਡ ਗਏ। ਓਥੇ ਹਾਜ਼ਰ ਸੱਜਣ ਕਿਤਾਬਾਂ ਕਾਰ ਵਿਚੋਂ ਕੱਢ ਕੇ ਅਲਮਾਰੀ ਵਿਚ ਰੱਖਣ ਲੱਗੇ। ਮੈਂ ਵੀ ਕਿਤਾਬਾਂ ਨੂੰ ਖ਼ਾਨਿਆਂ ਵਿਚ ਠੀਕ ਕਰ ਕੇ ਰੱਖਣ ਵਿਚ ਉਹਨਾਂ ਦੀ ਮਦਦ ਕਰ ਰਿਹਾ ਸਾਂ। ਅਲਮਾਰੀ ਵਿਚ ਕਿਤਾਬਾਂ ਰੱਖਦਿਆਂ ਅਚਨਚੇਤ ਇੱਕ ਕਿਤਾਬ ਹੱਥੋਂ ਛੁੱਟ ਕੇ ਫਰਸ਼ 'ਤੇ ਡਿੱਗ ਪਈ। ਮੈਂ ਵੇਖਿਆ; ਕਿਤਾਬ ਸੀ, ਵਿਰਕ ਦੀ , 'ਮੇਰੀਆਂ ਸਾਰੀਆਂ ਕਹਾਣੀਆਂ।'

ਕਿਤਾਬ ਮੈਂ ਫਰਸ਼ ਤੋਂ ਚੁੱਕੀ ਤੇ ਝਾੜ ਕੇ ਹੱਥ ਵਿਚ ਫੜ ਲਈ। ਖਾਲੀ ਲਿਫਾਫਾ ਲੱਭਿਆ ਤੇ ਅੱਖ ਬਚਾ ਕੇ, ਸਮਝੋ ਚੋਰੀ ਕਰ ਕੇ, ਕਿਤਾਬ ਲਿਫਾਫੇ ਵਿਚ



Sri Satguru Jagjit Singh Ji eLibrary NamdhariElibrary@gmail.com

'ਲੁਕਾ' ਕੇ ਹਿੱਕ ਨਾਲ ਘੁੱਟ ਲਈ। ਆਖ਼ਰ ਵਿਰਕ ਦੀ ਕਿਤਾਬ ਸੀ! ਜੇ ਚੋਰੀ ਕਰ ਵੀ ਲਈ ਸੀ ਤਾਂ ਕੀ ਆਖ਼ਰ ਆ ਗਈ! ਵਿਰਕ ਵੀ ਤਾਂ ਚੋਰੀ ਕਰਨ ਲਈ ਮਸ਼ਹੂਰ ਹਨ। ਕਿਤਾਬ ਚੋਰੀ ਕਰ ਕੇ ਮੈਂ ਵਿਰਕ ਭਾਈਚਾਰੇ ਦੀ ਤੇ ਵਿਰਕ ਦੀ ਵੀ 'ਲਾਜ' ਰੱਖ ਲਈ ਸੀ!

ਉਂਝ ਅਸਲੀਅਤ ਇਹ ਸੀ ਕਿ ਲਾਇਬ੍ਰੇਰੀ ਨੂੰ ਦਿੱਤੀਆਂ ਗਈਆਂ ਇਹ ਸਾਰੀਆਂ ਕਿਤਾਬਾਂ ਮੇਰੀਆਂ ਹੀ ਸਨ। ਇਹ ਕਿਤਾਬ ਵੀ 'ਮੇਰੀ' ਹੀ ਸੀ। ਆਪ ਹੀ ਦਿੱਤੀ ਕਿਤਾਬ ਮੈਂ ਚੁਰਾ ਲਈ ਸੀ। ਜੇ ਮਲੂਕ ਸਿੰਘ ਨੂੰ ਦੱਸ ਵੀ ਦਿੰਦਾ ਕਿ ਇਹ ਕਿਤਾਬ ਮੈਂ ਵਾਪਸ ਲੈ ਜਾਣੀ ਹੈ ਤਾਂ ਉਹਨੇ ਮੈਨੂੰ ਕੀ ਆਖਣਾ ਸੀ!

ਪਰ ਇੱਕ ਵਾਰ ਤਾਂ ਕਿਤਾਬ ਮਲੂਕ ਸਿੰਘ ਦੀ ਲਾਇਬ੍ਰੇਰੀ ਦੀ ਹੋ ਗਈ ਸੀ ਨਾ! ਪਰ ਵਿਰਕ ਨਾਲ ਆਪਣੀ ਬੇਓੜਕ ਮੁਹੱਬਤ 'ਚੋਂ ਮੇਰੇ ਅੰਦਰ ਨੇ ਕਿਹਾ, 'ਨਹੀਂ, ਇਹ ਕਿਤਾਬ ਮੈਂ ਲਾਇਬ੍ਰੇਰੀ ਨੂੰ ਨਹੀਂ ਦੇਣੀ। ਦੇ ਹੀ ਨਹੀਂ ਸਕਦਾ। ਇਹ ਮੇਰੀ ਨਿੱਜੀ ਜਾਇਦਾਦ ਹੈ। ਤੇ ਇਹ ਮੇਰੇ ਕੋਲ ਹੀ ਰਹੇਗੀ। ਰਹਿਣੀ ਚਾਹੀਦੀ ਹੈ। ਵਿਰਕ ਨੂੰ ਕੋਈ ਆਪਣੇ ਤੋਂ ਦੂਰ ਕਿਵੇਂ ਕਰ ਸਕਦਾ ਹੈ!'

ਮੈਂ ਮਲੂਕ ਸਿੰਘ ਨੂੰ ਪਤਾ ਹੀ ਨਹੀਂ ਲੱਗਣ ਦਿੱਤਾ ਕਿ ਮੈਂ ਉਹਦੀ ਲਾਇਬ੍ਰੇਰੀ ਦੀ ਕਿਤਾਬ ਚੋਰੀ ਕਰ ਕੇ ਲੈ ਆਇਆ ਹਾਂ!

ਵਿਰਕ ਨੇ ਕਿਹਾ ਸੀ, "ਸੰਧੂ ਤੇ ਵਿਰਕ ਦੋਵੇਂ ਜਾਹਲ ਕੌਮਾਂ ਨੇ!"

ਕਰ ਦਿੱਤਾ ਸੀ ਨਾ ਮੈਂ ਜਾਹਲਾਂ ਵਾਲਾ ਕੰਮ!

## ਕਹਾਣੀ ਦਾ ਸ਼ਹਿਨਸ਼ਾਹ ਵੀ ਤੇ ਸੁਭਾਅ ਦਾ ਵੀ ਸ਼ਹਿਨਸ਼ਾਹ

ਕੁਲਵੰਤ ਸਿੰਘ ਵਿਰਕ ਲੇਖਕ ਤਾਂ ਵੱਡਾ ਹੈ ਹੀ ਸੀ ਪਰ ਇਨਸਾਨ ਵੀ ਲਾਸਾਨੀ ਸੀ। ਸਾਧੂ ਸਿੰਘ ਤੇ ਵਿਰਕ ਨੇ ਇੱਕੋ ਯੂਨੀਵਰਸਿਟੀ ਵਿੱਚ ਵੀ ਕੰਮ ਕੀਤਾ ਤੇ ਇੱਕੋ ਕਾਲੋਨੀ ਵਿੱਚ ਗਵਾਂਢੀ ਬਣ ਕੇ ਵੀ ਰਹੇ। ਮੈਂ ਸਾਧੂ ਭਾਅ ਜੀ ਕੋਲ ਜਾਂਦਾ ਤਾਂ ਅਸੀਂ ਸਵੇਰੇ ਸੈਰ ਕਰਦਿਆਂ ਅੱਗੋਂ ਵਿਰਕ ਨੂੰ ਸੈਰ ਕਰ ਕੇ ਪਰਤਦਿਆਂ ਵੇਖਦੇ/ਮਿਲਦੇ। ਵਿਰਕ ਦੇ ਘਰ ਵੀ ਮਿਲਣ ਗਏ। ਵਿਰਕ ਦੀ ਸ਼ਖ਼ਸੀਅਤ ਦੇ ਸੁਰਖ ਰੰਗ ਦੇ ਦੀਦਾਰ ਹੁੰਦੇ ਰਹੇ। ਸਾਧੂ ਭਾ ਜੀ ਤੋਂ ਉਹਨਾਂ ਦੇ ਬਾਦਸ਼ਾਹੀ ਸੁਭਾਅ ਦੀਆਂ ਕਈ ਗੱਲਾਂ ਸੁਣਨ ਨੂੰ ਮਿਲੀਆਂ। ਉਹ ਆਪਣੇ ਨੇੜਲਿਆਂ 'ਤੇ ਕਿੰਨਾ ਭਰੋਸਾ ਕਰਦੇ ਸਨ, ਸਾਧੂ ਸਿੰਘ ਦੇ ਹਵਾਲੇ ਨਾਲ ਉਹਦੀਆਂ ਦੋ ਮਿਸਾਲਾਂ ਦੇਣੀਆਂ ਚਾਹਾਂਗਾ।

ਵਿਰਕ ਦੀ ਧੀ ਦਾ ਵਿਆਹ ਸੀ ਤੇ ਉਹਨੇ ਧੀ ਦੀ ਜੰਜ ਦੀ ਆਉ-ਭਗਤ ਤੇ ਹੋਰ ਕੰਮਾਂ ਦੀ ਜ਼ਿੰਮੇਵਾਰੀ ਭੁਗਤਾਉਣ ਲਈ ਆਪਣੇ ਪੀ ਏ ਵਿਰਦੀ ਦੇ ਹੱਥ 'ਤੇ ਪੈਸਿਆਂ ਦਾ ਥੱਬਾ ਰੱਖ ਦਿੱਤਾ ਤੇ ਆਪ ਸੁਰਖ਼ਰੂ ਹੋ ਗਿਆ। ਵਿਆਹ ਭੁਗਤ ਗਿਆ ਤਾਂ ਵਿਰਦੀ ਪੂਰੀ ਤਰਤੀਬ ਨਾਲ ਸਾਂਭ ਕੇ ਰੱਖੀਆਂ ਖ਼ਰਚੇ ਦੀਆਂ ਰਸੀਦਾਂ ਵਾਲੀ ਫ਼ਾਈਲ ਦਾ ਮੂੰਹ ਖੋਲ੍ਹ ਕੇ ਵਿਰਕ ਵੱਲ ਘੁਮਾਉਣ ਹੀ ਲੱਗਾ ਸੀ ਤਾਂ ਉਹ ਕਹਿੰਦਾ, "ਵਿਰਦੀ ਤੂੰ ਮੇਰਾ ਬੜਾ ਭਾਰ ਵੰਡਾਇਆ ਹੈ। ਵੰਡਾਇਆ ਵੀ ਕੀ, ਸਾਰਾ ਖ਼ੁਦ ਹੀ ਚੁੱਕਿਆ ਹੈ।"

"ਉਹ ਤਾਂ ਸਾਡਾ ਫ਼ਰਜ਼ ਸੀ ਜੀ।"

"ਕਿੱਦਾਂ, ਪੈਸਿਆਂ ਦਾ ਸਰ ਗਿਆ ਸੀ। ਥੁੜੇ ਤਾਂ ਨੀਂ?"

"ਨਹੀਂ ਜੀ, ਸਗੋਂ ਬਚੇ ਨੇ ਬਹੁਤ ਸਾਰੇ।"



Sri Satguru Jagjit Singh Ji eLibrary NamdhariElibrary@gmail.com

ਵਿਰਦੀ ਨੇ ਬਚੇ ਪੈਸਿਆਂ ਵਾਲਾ ਲਿਫ਼ਾਫ਼ਾ ਪੇਸ਼ ਕਰ ਦਿੱਤਾ।

ਵਿਰਕ ਨੇ ਬਿਨਾਂ ਗਿਣਿਆਂ ਲਿਫ਼ਾਫ਼ਾ ਦਰਾਜ਼ ਵਿੱਚ ਰੱਖਿਆ, "ਰਸੀਦਾਂ ਦੀ ਕੋਈ ਲੋੜ ਨਹੀਂ। ਸ਼ਾਮ ਨੂੰ ਸਾਰੇ ਮੁੰਡਿਆਂ ਨੂੰ ਨਾਲ ਲੈ ਕੇ ਘਰ ਆ ਜਾਈਂ। ਗੱਲ-ਸ਼ੱਪ ਮਾਰਾਂਗੇ।"

ਏਨੇ ਵੱਡੇ ਦਿਲ ਵਾਲਾ ਸੀ ਕੁਲਵੰਤ ਸਿੰਘ ਵਿਰਕ।

ਇੱਕ ਹੋਰ ਬਿਰਤਾਂਤ ਮੁਲਾਹਜ਼ਾ ਹੋਵੇ। ਵਿਰਕ ਨੇ ਸਾਧੂ ਸਿੰਘ ਹੁਰਾਂ ਦੀ ਕਾਲੋਨੀ ਵਿੱਚ ਘਰ ਲੈਣ ਦਾ ਨਿਰਣਾ ਕਰ ਲਿਆ। ਸਾਧੂ ਸਿੰਘ ਨੇ ਇੱਕ ਮਕਾਨ ਦੇ ਪੈਂਹਠ ਹਜ਼ਾਰ ਵਿੱਚ ਬਣਦੇ ਸੌਦੇ ਦੀ ਦੱਸ ਪਾਈ ਤਾਂ ਵਿਰਕ ਸਾਹਿਬ ਨੇ ਅਲਮਾਰੀ ਖੋਲ੍ਹ ਕੇ ਪੰਜ ਹਜ਼ਾਰ ਰੁਪਏ ਉਹਦੇ ਹੱਥ ਫੜਾ ਕੇ ਕਿਹਾ, "ਜਾਹ, ਸਾਈ ਦੇ ਆ। ਪੰਦਰਾਂ ਦਿਨਾਂ ਦੀ ਮੋਹਲਤ ਲੈ ਆਈਂ। ਉਦੋਂ ਬਾਕੀ ਬਚਦੇ ਪੈਸੇ ਵੀ ਦੇ ਆਵਾਂਗੇ।"

"ਵਿਰਕ ਸਾਹਿਬ ਮਕਾਨ 'ਤੇ ਇੱਕ ਵਾਰ ਨਿਗਾਹ ਤਾਂ ਮਾਰ ਲੈਂਦੇ।"

"ਮੈਂ ਕੀ ਨਿਗਾਹ ਮਾਰਨੀ ਹੈ। ਤੂੰ ਮਾਰੀ ਹੋਈ ਆ ਨਿਗਾਹ।"

ਸੋਚਣਾ ਹੀ ਔਖਾ ਲੱਗਦਾ ਹੈ ਕਿ ਆਪਣਾ ਘਰ ਖ਼ਰੀਦਣਾ ਹੋਵੇ ਤਾਂ ਉਹਨੂੰ ਵੇਖਣ ਦੀ ਵੀ ਲੋੜ ਨਾ ਸਮਝੀ ਜਾਵੇ ਕਿਉਂਕਿ ਮਕਾਨ ਉਹਦੇ ਕਿਸੇ ਅਜ਼ੀਜ਼ ਨੇ ਹੀ ਵੇਖ ਤੇ ਪਸੰਦ ਕਰ ਲਿਆ ਹੈ।

ਕਿੱਥੇ ਲੱਭਦੇ ਨੇ ਅਜਿਹੇ ਵੱਡੇ ਦਿਲਾਂ ਵਾਲੇ ਬੰਦੇ!

ਅੱਜ ਵਿਰਕ ਸਾਹਿਬ ਨੂੰ ਪੰਜਾਬੀ ਦਾ ਸਭ ਤੋਂ ਵੱਡਾ ਕਥਾਕਾਰ ਮੰਨਿਆਂ ਜਾਂਦਾ ਹੈ, ਪਰ, ਉਹ ਕਿਹਾ ਕਰਦੇ ਸਨ, "ਲੇਖਕ ਕੋਈ ਬਹੁਤ ਵੱਡੇ ਲੋਕ ਨਹੀਂ ਹੁੰਦੇ। ਆਪਣੇ ਭਾਈਚਾਰੇ ਦੇ ਮਿਰਾਸੀ ਹੀ ਤਾਂ ਹੁੰਦੇ ਨੇ। ਬੱਸ ਥੋੜ੍ਹਾ ਜਿਹਾ ਹੀ ਫ਼ਰਕ ਹੁੰਦਾ ਹੈ ਲੇਖਕਾਂ ਦਾ ਮਿਰਾਸੀਆਂ ਨਾਲੋਂ। ਮਿਰਾਸੀ ਆਪਣਾ ਕੰਮ ਲਾਗ ਲੈਣ ਖ਼ਾਤਰ ਕਰਦੇ ਹਨ ਤੇ ਲੇਖਕ ਮੁਫ਼ਤ ਹੀ, ਬੱਸ, ਆਪਣੇ ਸ਼ੌਕ ਵਜੋਂ।"

ਇਹ ਵਿਰਕ ਸਾਹਿਬ ਦੀ ਵਡਿਆਈ ਸੀ ਕਿ ਉਹ ਆਪਣੇ ਆਪ ਨੂੰ ਲੋਕਾਂ ਦਾ ਮਿਰਾਸੀ ਆਖਦੇ ਸਨ। ਸਾਧੂ ਸਿੰਘ ਵਿਰਕ ਦੀ ਨਿਮਰਤਾ ਨੂੰ ਆਪਣੇ ਖਿੱਤੇ ਦੇ ਮਹਾਂ ਕਵੀ ਬਾਬਾ ਨਾਨਕ ਤੋਂ ਬਖ਼ਸ਼ਿਸ਼ ਵਿੱਚ ਪ੍ਰਾਪਤ ਹੋਈ ਮੰਨਦਾ ਹੈ, ਜਿਸ ਬਾਬੇ ਨੂੰ ਜਗਤ ਗੁਰੂ ਦੇ ਲਕਬ ਨਾਲ ਯਾਦ ਕੀਤਾ ਜਾਂਦਾ ਹੈ, ਪਰ ਉਹ ਆਪਣੇ ਆਪ ਨੂੰ 'ਬੇਕਾਰ ਢਾਡੀ' ਆਖਿਆ ਹੀ ਪ੍ਰਸੰਨ ਹੋ ਜਾਇਆ ਕਰਦੇ ਸਨ।

ਸੋ ਅਜਿਹਾ ਸੀ ਸਾਡਾ ਵਿਰਕ! ਕਹਾਣੀ ਦਾ ਸ਼ਹਿਨਸ਼ਾਹ ਤੇ ਦਿਲ ਦਾ ਵੀ ਸ਼ਹਿਨਸ਼ਾਹ!

ਜ਼ਿੰਦਾਬਾਦ! ਵਿਰਕ ਸਾਹਿਬ!!

-0-



Sri Satguru Jagjit Singh Ji eLibrary NamdhariElibrary@gmail.com

## ਸ਼ਿਵ ਕੁਮਾਰ ਨੂੰ ਪਹਿਲੀ ਤੇ ਆਖ਼ਰੀ ਵਾਰ ਵੇਖਣ/ਸੁਣਨ ਵੇਲੇ

**ਪਹਿਲੀ** ਵਾਰ ਮੈਂ ਸ਼ਿਵ ਕੁਮਾਰ ਨੂੰ 1967 ਵਿੱਚ ਵੇਖਿਆ। ਇਹ ਉਦੋਂ ਦੀ ਗੱਲ ਹੈ ਜਦੋਂ ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਨੇ ਪ੍ਰੀਤ-ਪਾਠਕਾਂ ਨੂੰ ਅੰਮ੍ਰਿਤਸਰ ਦੀ ਗਾਂਧੀ ਗਰਾਊਂਡ ਵਿਚਲੇ ਓਪਨ ਏਅਰ ਥੀਏਟਰ ਵਿੱਚ 'ਪ੍ਰੀਤ-ਮਿਲਣੀ' ਉੱਤੇ ਆਉਣ ਦਾ ਸੱਦਾ ਦਿੱਤਾ। ਇਹਨੀਂ ਦਿਨੀਂ ਪ੍ਰੀਤ-ਲੜੀ ਦੀ ਛਪਣ ਗਿਣਤੀ ਸਿਖ਼ਰਾਂ ਉੱਤੇ ਸੀ। ਗੁਰਬਖ਼ਸ਼ ਸਿੰਘ ਦੇ ਵਿਚਾਰਾਂ ਦੇ ਸੂਰਜੀ ਆਭਾ-ਮੰਡਲ ਦੇ ਕਲਾਵੇ ਵਿੱਚ ਲਿਪਟੇ ਬਹੁਤ ਸਾਰੇ ਪੰਜਾਬੀ ਲੇਖਕਾਂ ਅਤੇ ਪਾਠਕਾਂ ਸਮੇਤ ਮੈਂ ਵੀ ਓਪਨ ਏਅਰ ਥੀਏਟਰ ਵਿੱਚ ਜਾ ਪੁੱਜਾ। ਧਾਰਮਿਕ ਦੀਵਾਨਾਂ ਅਤੇ ਰਾਜਸੀ ਜਲਸਿਆਂ ਤੋਂ ਇਲਾਵਾ ਇਹ ਪਹਿਲਾ ਵੱਡਾ ਸਾਹਿਤਕ ਇਕੱਠ ਸੀ ਜਿਸ ਵਿੱਚ ਮੈਂ ਸ਼ਾਮਲ ਹੋਇਆ ਸਾਂ। ਇਹ 'ਮਿਲਣੀ' ਦੋ ਦਿਨ ਚੱਲੀ।

ਇਕੱਠ ਬੜਾ ਵਿਲੱਖਣ ਅਤੇ ਦਿਲਕਸ਼ ਸੀ। ਬਹੁਤੇ ਲੋਕ ਭਾਵੇਂ ਇੱਕ ਦੂਜੇ ਦੇ ਜਾਣ-ਪਛਾਣ ਵਾਲੇ ਨਹੀਂ ਸਨ ਪਰ ਫ਼ਿਰ ਵੀ ਇੱਕ ਦੂਜੇ ਨਾਲ ਅਪਣੱਤ ਦੇ ਰਿਸ਼ਤੇ ਵਿੱਚ ਬੱਝੇ ਹੋਏ ਸਨ। ਗੁਰਬਖ਼ਸ਼ ਸਿੰਘ ਦੇ ਮਾਧਿਅਮ ਰਾਹੀਂ; ਅਗਾਂਹਵਧੂ ਵਿਚਾਰਾਂ ਦੀ ਆਪਸੀ ਸਾਂਝ ਦੇ ਮਾਧਿਅਮ ਰਾਹੀਂ। ਦੋ ਦਿਨ ਅਤੇ ਵਿਚਾਕਰਲੀ ਇੱਕ ਰਾਤ ਚੱਲੇ ਸਮਾਗ਼ਮ ਦਾ ਅਜਬ ਸਾਹਿਤਕ ਅਤੇ ਕਲਾਤਮਕ ਮਾਹੌਲ ਸੀ। ਤਕਰੀਰਾਂ, ਡਰਾਮੇ ਅਤੇ ਕਵਿਤਾਵਾਂ। ਤਿੱਖੇ, ਟੁੰਬਵੇਂ ਅਤੇ ਕਲਾਮਈ ਬੋਲਾਂ 'ਤੇ ਤਾੜੀਆਂ ਦੀ ਗੜਗੜਾਹਟ ਗੂੰਜਦੀ। ਲੋਕ ਕੀਲੇ ਹੋਏ ਸਨ। ਮਾਂਦਰੀ ਸੀ ਗੁਰਬਖ਼ਸ਼ ਸਿੰਘ, ਜਿਸ ਨੇ ਏਨਾ ਵੱਡਾ ਇਕੱਠ ਜੋੜ ਲਿਆ ਸੀ। ਪ੍ਰੀਤ-ਘਰ ਅਤੇ ਮਿੱਤਰ-ਮੰਡਲ ਬਨਾਉਣ ਦੀਆਂ ਵਿਚਾਰਾਂ ਹੋ ਰਹੀਆਂ ਸਨ। ਦੇਸ਼ ਦੇ ਸਮਾਜੀ ਸਿਆਸੀ ਮਾਹੌਲ ਤੋਂ ਪ੍ਰਭਾਵਿਤ ਅਗਾਂਹਵਧੂ ਲੋਕ ਅਜਿਹੇ ਵਿਚਾਰ ਵੀ ਪੇਸ਼ ਕਰ ਰਹੇ ਸਨ ਜਿਨ੍ਹਾਂ ਤੋਂ ਲੱਗਦਾ ਪਿਆ ਸੀ ਕਿ ਪ੍ਰੀਤ-ਘਰ ਅਤੇ ਮਿੱਤਰ-ਮੰਡਲ ਬਨਾਉਣ ਦਾ ਚਾਰਾ ਵੀ ਚੰਗੀ ਗੱਲ ਹੈ, ਪਰ ਸਮਾਜ ਅਤੇ ਜ਼ਿੰਦਗੀ ਨੂੰ ਬਦਲਣ ਲਈ ਇਸ ਤੋਂ ਅੱਗੇ ਜਾਣ ਦੀ ਵੀ ਲੋੜ ਹੈ।

ਲੋਕ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਦੇਣ ਨੂੰ ਸਤਿਕਾਰਦੇ ਸਨ ਪਰ ਉਹਨਾਂ ਨੂੰ ਲੱਗਣ ਲੱਗ ਪਿਆ ਸੀ ਕਿ ਗੁਰਬਖ਼ਸ਼ ਸਿੰਘ ਇੱਕ ਖ਼ਾਸ ਉਮਰ ਤੱਕ ਅਤੇ ਖ਼ਾਸ ਹੱਦ ਤੱਕ ਹੀ ਪ੍ਰੇਰਿਤ ਅਤੇ ਪ੍ਰਭਾਵਿਤ ਕਰਦਾ ਹੈ। ਉਹ ਚਾਹੁੰਦੇ ਸਨ ਕਿ ਜ਼ਿੰਦਗੀ ਨੂੰ ਬਦਲਣ ਲਈ ਖ਼ਾਸ ਹੱਦ ਤੋਂ ਪਾਰ ਜਾਣ ਦੀ ਵੀ ਲੋੜ ਸੀ। ਇਸ ਸਮਾਗਮ ਵਿੱਚ ਜਿਹੜਾ ਬੁਲਾਰਾ ਇਹੋ ਜਿਹੇ ਵਿਚਾਰ ਪ੍ਰਗਟ ਕਰਦਾ ਉਹਨੂੰ ਵਧੇਰੇ ਹੁੰਗਾਰਾ ਮਿਲਦਾ। ਰਾਤ ਦੇ ਸਮਾਗ਼ਮ ਵਿੱਚ ਪਹਿਲੀ ਵਾਰ ਗੁਰਸ਼ਰਨ ਸਿੰਘ ਨੂੰ 'ਭਾਈ ਮੰਨਾ ਸਿੰਘ' ਦੇ ਰੂਪ ਵਿੱਚ ਵੇਖਿਆ।



Sri Satguru Jagjit Singh Ji eLibrary NamdhariElibrary@gmail.com

ਉਹਦੇ ਅੰਦਾਜ਼ ਅਤੇ ਪੇਸ਼ਕਾਰੀ ਨੇ ਦਰਸ਼ਕਾਂ ਨੂੰ ਬਹੁਤ ਡੂੰਘੀ ਤਰ੍ਹਾਂ ਪ੍ਰਭਾਵਿਤ ਕੀਤਾ। ਇਹਨਾਂ ਛੋਟੇ ਨਾਟਕਾਂ ਵਿੱਚ ਸਥਾਪਤ ਨਜ਼ਾਮ ਉੱਤੇ ਕਾਟਵਾਂ ਵਿਅੰਗ ਸੀ ਜੋ ਗੁਰਬਖ਼ਸ਼ ਸਿੰਘ ਅਤੇ ਉਸਦੀ 'ਸਹਿਜ ਸੋਚ' ਤੋਂ ਅਗਲੀ ਗੱਲ ਸੀ। ਇਹ 'ਅਗਲੀ ਗੱਲ' ਲੋਕਾਂ ਨੂੰ ਚੰਗੀ ਲੱਗੀ।

ਸ਼ਿਵ ਕੁਮਾਰ ਦੀ ਉਦੋਂ ਤੂਤੀ ਬੋਲਦੀ ਸੀ। ਰਾਤ ਦਾ ਵੇਲਾ ਸੀ। ਖੱਦਰ ਦੇ ਖੁੱਲ੍ਹੇ ਕੁੜਤੇ ਪਜਾਮੇ ਵਿੱਚ ਤਿੱਲੇ ਜੜੀਆਂ ਚੱਪਲਾਂ ਪਾਈ ਉਹ ਸਟੇਜ ਉੱਤੇ ਚੜ੍ਹਿਆ ਤਾਂ ਥੀਏਟਰ ਤਾੜੀਆਂ ਨਾਲ ਗੂੰਜ ਉੱਠਿਆ। ਰਾਂਝੇ ਵਾਂਗ ਸਿਰ 'ਤੇ ਵਾਲਾਂ ਦਾ ਖ਼ੁਸ਼ਬੂਦਾਰ ਛੱਤਾ! ਨਸ਼ਈ ਅੱਖਾਂ ਅਤੇ ਦਰਦ-ਰਿੰਝਾਣੇ ਚਿਹਰੇ ਵਾਲੇ ਸ਼ਿਵ-ਕੁਮਾਰ ਨੇ ਬੜੀ ਨਜ਼ਾਕਤ ਨਾਲ ਹੱਥ ਉਠਾ ਕੇ ਬੋਲ ਚੁੱਕੇ:

ਨਹਿਰੂ ਦੇ ਵਾਰਸੋ ਸੁਣੋ, ਆਵਾਜ਼ ਹਿੰਦੋਸਤਾਨ ਦੀ!
ਗਾਂਧੀ ਦੇ ਪੂਜਕੋ ਸੁਣੋ, ਆਵਾਜ਼ ਹਿੰਦੋਸਤਾਨ ਦੀ!
ਸੁਣੋ ਸੁਣੋ ਇਹ ਬਸਤੀਆਂ ਦੇ ਮੋੜ ਕੀ ਨੇ ਆਖਦੇ
ਬੀਮਾਰ ਭੁੱਖੇ ਦੇਸ਼ ਦੇ ਇਹ ਲੋਕ ਕੀ ਨੇ ਆਖਦੇ
ਕਿਉਂ ਸੁਰਖੀਆਂ 'ਚੋਂ ਉੱਗਦੇ ਨੇ ਰੋਜ਼ ਸੂਹੇ ਹਾਦਸੇ

ਉਹਦੀ ਹਰੇਕ ਸਤਰ ਉੱਤੇ ਤਾੜੀਆਂ ਦੇ ਨਾਲ 'ਵਾਹ! ਵਾਹ!' ਦੀਆਂ ਆਵਾਜ਼ਾਂ ਉੱਠ ਰਹੀਆਂ ਸਨ। ਏਨੀਆਂ ਤਾੜੀਆਂ! ਹਰੇਕ ਸ਼ਿਅਰ 'ਤੇ! ਏਨੀ ਜ਼ਿੰਦਗੀ ਬੀਤ ਜਾਣ ਬਾਅਦ ਵੀ ਮੈਂ ਕਿਸੇ ਸ਼ਾਇਰ ਨੂੰ ਏਨੀ ਦਾਦ ਮਿਲਦੀ ਨਹੀ ਵੇਖੀ।

ਸ਼ਿਵ ਕੁਮਾਰ ਨੇ ਰੁਕ ਕੇ ਕਿਹਾ, "ਇਹ ਨਜ਼ਮ ਹਾਲ ਹੀ ਵਿੱਚ ਪ੍ਰੀਤ-ਲੜੀ ਵਿੱਚ ਛਪੀ ਹੈ ਪਰ ਮੇਰੇ ਵੀਰ ਨਵਤੇਜ ਨੇ ਇਸਦੀਆਂ ਕੁੱਝ ਸਤਰਾਂ ਪ੍ਰੀਤ-ਲੜੀ ਵਿੱਚ ਨਹੀਂ ਛਾਪੀਆਂ...ਉਹਨਾਂ ਦੀ ਮਜਬੂਰੀ......ਪਰ ਉਹ ਸਤਰਾਂ ਮੈਂ ਤੁਹਾਡੇ ਨਾਲ ਸਾਂਝੀਆਂ ਕਰ ਰਿਹਾ ਹਾਂ......"

ਲੋਕ ਕੁਰਸੀਆਂ ਦੀਆਂ ਢੋਹਾਂ ਛੱਡ ਕੇ ਅੱਗੇ ਝੁਕ ਗਏ......ਸ਼ਿਵ ਕੁਮਾਰ ਦੇ ਬੋਲ ਸੁਣਨ ਲਈ। ਉਹਦੀ ਉੱਚੀ ਹੇਕ ਰਾਤ ਦੇ ਹਨੇਰਿਆਂ ਨੂੰ ਚੀਰ ਗਈ।

ਨਹਿਰੂ ਦੇ ਵਾਰਸੋ ਤੁਸਾਂ ਜੇ ਇਹ ਆਵਾਜ਼ ਨਾ ਸੁਣੀ
ਤਾਂ ਇਹ ਆਵਾਜ਼ ਤੁਹਾਡਿਆਂ ਮਹਿਲਾਂ ਨੂੰ ਸਾੜ ਜਾਵੇਗੀ।
ਗਾਂਧੀ ਦੇ ਪੂਜਕੋ ਤੁਸਾਂ ਜੇ ਇਹ ਆਵਾਜ਼ ਨਾ ਸੁਣੀ
ਤਾਂ ਇਹ ਆਵਾਜ਼ ਖ਼ੂਨ ਦੀ ਹਵਾੜ ਲੈ ਕੇ ਆਵੇਗੀ।

ਲੋਕਾਂ ਦੇ ਸ਼ਾਬਾਸ਼ ਦਿੰਦੇ ਹੱਥ ਉੱਚੇ ਉੱਠ ਕੇ ਅਸਮਾਨ ਵੱਲ ਖੁੱਲ੍ਹ ਗਏ। ਤਾੜੀਆਂ ਦੀ ਗੜਗੜਾਹਟ ਨਾਲ ਚੁਫ਼ੇਰਾ ਗੂੰਜ ਉੱਠਿਆ। ਸ਼ਿਵ-ਕੁਮਾਰ ਜਿਹਾ 'ਬਿਰਹਾ ਦਾ ਸ਼ਾਇਰ' ਵੀ ਬਗ਼ਾਵਤ ਦੀ ਆਵਾਜ਼ ਬੁਲੰਦ ਕਰ ਰਿਹਾ ਸੀ। ਲੋਕ ਇਹੋ ਜਿਹੀ ਆਵਾਜ਼ ਹੀ ਸੁਣਨਾ ਚਾਹੁੰਦੇ ਸਨ। ਤੁਰਸ਼ ਅਤੇ ਤਿੱਖੀ। ਇਹ ਆਵਾਜ਼ ਉਹਨਾਂ ਦੇ ਦਿਲ ਦੀ ਆਵਾਜ਼ ਸੀ। ਉਹਨਾਂ ਦੀ ਆਪਣੀ ਆਵਾਜ਼। ਭਾਰਤ ਦੇ ਦੱਬੇ ਕੁਚਲੇ ਲੋਕਾਂ ਦੀ ਸਥਾਪਤ ਤਾਕਤਾਂ ਵਿਰੁੱਧ ਰੋਹ ਭਰੀ ਬੁਲੰਦ ਆਵਾਜ਼।

ਅਗਲੇ ਦਿਨ ਸ: ਸੋਭਾ ਸਿੰਘ ਤੇ ਬਾਬਾ ਸੋਹਣ ਸਿੰਘ ਭਕਨਾ ਨੇ ਗੁਰਬਖ਼ਸ਼ ਸਿੰਘ ਦੇ ਫ਼ਲਸਫ਼ੇ ਦੀ ਸੀਮਾ ਨਿਰਧਾਰਿਤ ਕਰਦਿਆਂ ਨੌਜਵਾਨਾਂ ਨੂੰ ਅੱਗੇ ਆਉਣ ਦਾ



Sri Satguru Jagjit Singh Ji eLibrary NamdhariElibrary@gmail.com

ਸੰਦੇਸ਼ ਦਿੱਤਾ। ਬਾਬਾ ਭਕਨਾ ਨੇ ਕਿਹਾ, "ਸ: ਗੁਰਬਖ਼ਸ਼ ਸਿੰਘ ਜੀ! ਆਪਾਂ ਜੋ ਕਰਨਾ ਤੇ ਜੋ ਦੱਸਣਾ ਸੀ, ਉਹ ਕਰ ਲਿਆ ਹੈ ਅਤੇ ਦੱਸ ਲਿਆ ਹੈ। ਹੁਣ ਆਪਾਂ ਨੌਜਵਾਨਾਂ ਨੂੰ ਅੱਗੇ ਆਉਣ ਦੇਈਏ...ਅਤੇ ਉਹਨਾਂ ਨੂੰ ਕੁੱਝ ਕਰਨ ਦੇਈਏ...।"

ਦੋਵੇਂ ਦਿਨ ਲੋਕ ਸ਼ਿਵ ਕੁਮਾਰ ਨੂੰ ਨੇੜੇ ਢੁਕ ਢੁਕ ਵੇਖਦੇ, ਜਿਵੇਂ ਕੋਈ ਅਸਮਾਨੀ ਜੀਵ ਹੋਵੇ। ਏਨਾ ਜਲਵਾ ਤੇ ਕਸ਼ਿਸ਼ ਸੀ ਉਹਦੀ ਸ਼ਾਇਰੀ ਤੇ ਸ਼ਖ਼ਸੀਅਤ ਦੀ!

ਉਸਤੋਂ ਬਾਅਦ ਕਈ ਵਾਰ ਸ਼ਿਵ ਕੁਮਾਰ ਨੂੰ ਵੇਖਣ/ਮਿਲਣ ਦਾ ਮੌਕਾ ਮਿਲਿਆ ਪਰ ਆਖ਼ਰੀ ਵਾਰ ਉਹਨੂੰ 1972 ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਹਾਲ ਵਿੱਚ ਹੋਏ ਕਵੀ ਦਰਬਾਰ ਵਿੱਚ ਵੇਖਿਆ। ਇਹ ਨਕਸਲੀ ਦੌਰ ਦੀ ਚੜ੍ਹਤ ਦਾ ਸਮਾਂ ਸੀ। ਹਾਲ ਵਿੱਚ ਨੌਜਵਾਨ ਵਿਦਿਆਰਥੀਆਂ ਦੀ ਭੀੜ ਸੀ। ਜਦੋਂ ਸ਼ਿਵ ਕੁਮਾਰ ਦੀ ਵਾਰੀ ਆਈ ਤਾਂ ਉਹ ਮਾਈਕ ਦੇ ਸਾਹਮਣੇ ਆਇਆ। ਚਿਹਰੇ ਅਤੇ ਵਾਲਾਂ ਦਾ 1967 ਵਾਲਾ ਲਟਬੌਰਾ ਹੁਸਨ ਗ਼ਾਇਬ ਸੀ। ਮੁੱਢ ਤੱਕ ਕੱਟੇ ਵਾਲ। ਉਹਦੀ ਬੀਮਾਰੀ ਦੇ ਸਿਖ਼ਰ ਵੱਲ ਵਧਦੇ ਦਿਨ ਤੇ ਲੋਕ-ਪ੍ਰਿਅਤਾ ਦੀ ਨੀਵੀਂ ਢਲਾਣ 'ਤੇ ਰਿੜ੍ਹਨ ਦੇ ਵੀ। ਉਹਨੇ ਪਹਿਲਾਂ ਵਾਲੇ ਅੰਦਾਜ਼ ਵਿੱਚ ਸਰੋਤਿਆਂ ਤੋਂ ਪੁੱਛਿਆ ਕਿ ਕੀ ਉਹ ਗਾ ਕੇ ਸੁਣਾਵੇ ਜਾਂ? ਪਹਿਲਾਂ ਜਦੋਂ ਉਹ ਇਹ ਸਵਾਲ ਕਰਦਾ ਸੀ ਤਾਂ ਸਰੋਤਿਆਂ ਦੀ ਭੀੜ ਚੀਕਣ ਲੱਗਦੀ, "ਗਾ ਕੇ। ਗਾ ਕੇ।"

ਪਰ ਇਸ ਵਾਰ ਸਰੋਤਿਆਂ ਦੀ ਭੀੜ ਵਿੱਚ ਖ਼ਾਮੋਸ਼ੀ ਸੀ। ਅਚਨਚੇਤ ਇੱਕ ਮੁੰਡੇ ਦੀ ਉਚੀ ਆਵਾਜ਼ ਹਾਲ ਵਿੱਚ ਗੂੰਜੀ, "ਸਾਡੀ ਵੱਲੋਂ ਭਾਵੇਂ ਰੋ ਕੇ ਸੁਣਾ ਦੇ।"

ਹਾਲ ਵਿੱਚ ਹਾਸੇ ਦਾ ਧੜਾਕਾ ਉੱਠਿਆ। ਸ਼ਿਵ ਦੇ ਦਿਲ ਦੀ ਤਾਂ ਉਹੋ ਜਾਣਦਾ ਹੋਊ। ਪਰ ਉਹਨੇ 'ਤਰਹ-ਮਿਸਰਾ' ਦੇ ਅੰਦਾਜ਼ ਵਿੱਚ ਮੱਧਮ ਤੇ ਉਦਾਸ ਸੁਰ ਵਿੱਚ ਬਾਬਾ ਬੂਝਾ ਸਿੰਘ ਬਾਰੇ ਲਿਖੀ ਕਵਿਤਾ ਸੁਣਾਈ। ਭੀੜ ਨੇ ਮਰੀਆਂ ਜਿਹੀਆਂ ਤਾੜੀਆਂ ਮਾਰੀਆਂ।

ਪਹਿਲੀ ਵਾਰ ਸ਼ਿਵ ਦਾ ਸਟੇਜੀ ਹੁਸਨ ਵੇਖਣ ਵਾਲੀ ਗੁਗਦਾਉਂਦੀ ਖ਼ੁਸ਼ੀ ਦਾ ਅਹਿਸਾਸ ਤੇ ਆਖ਼ਰੀ ਵਾਰ ਉਹਦੇ ਨਾਲ ਜੁੜੀ ਉਦਾਸ ਕਰਨ ਵਾਲੀ ਯਾਦ ਮੈਨੂੰ ਕਦੇ ਨਹੀਂ ਭੁੱਲਦੀ।

ਮੇਰਾ ਮੰਨਣਾ ਹੈ ਕਿ ਹੋਰ ਕਾਰਨਾਂ ਤੋਂ ਇਲਾਵਾ ਸ਼ਿਵ ਦੀ ਮੌਤ ਨੂੰ ਨੇੜੇ ਲਿਆਉਣ ਵਾਲਾ ਇੱਕ ਕਾਰਨ ਉਸ ਵੇਲੇ ਦੇ ਸਾਹਿਤਕ ਮਾਹੌਲ ਵਿੱਚ ਸ਼ਿਵ ਦਾ ਅਪ੍ਰਸੰਗਿਕ ਹੋ ਜਾਣਾ ਵੀ ਸੀ।

ਉਂਝ ਸ਼ਿਵ ਕਦੀ ਵੀ ਅਪ੍ਰਸੰਗਿਕ ਨਹੀਂ ਹੋਣ ਲੱਗਾ। ਬੰਦੇ ਅੰਦਰਲੀ ਉਦਾਸੀ ਨੂੰ ਜ਼ਬਾਨ ਦੇਣ ਵਾਲੀ ਕਵਿਤਾ ਕਦੀ ਨਹੀਂ ਮਰਦੀ। ਏਸੇ ਕਰ ਕੇ ਸ਼ਿਵ ਅੱਜ ਵੀ ਜਿਊਂਦਾ ਏ।

-0-



Sri Satguru Jagjit Singh Ji eLibrary NamdhariElibrary@gmail.com

## ਸੰਦਲੀ ਪਟਾਰੀ-ਕਰਨੈਲ ਸਿੰਘ ਪਾਰਸ

**ਕਾਲੇ** ਤਵਿਆਂ ਵਿਚੋਂ ਲਿਸ਼ਕਦਾ ਕਰਨੈਲ ਸਿੰਘ ਪਾਰਸ ਦਾ ਨਾਂ ਤੇ ਗੂੰਜਦੀ ਗੜ੍ਹਕਦੀ ਆਵਾਜ਼ ਤਾਂ ਪੰਜਾਬ ਦੀਆਂ ਹਵਾਵਾਂ ਤੇ ਫ਼ਿਜ਼ਾਵਾਂ ਵਿੱਚ ਬੜੇ ਸਾਲਾਂ ਤੋਂ ਆਪਣੇ ਰਸਾਂ-ਰੰਗਾਂ ਸਮੇਤ ਆਮ ਪੰਜਾਬੀਆਂ ਵਾਂਗ ਮੇਰੇ ਸਿਰ 'ਤੇ ਵੀ ਜਾਦੂ ਵਾਂਗ ਧੂੜੀ ਹੋਈ ਸੀ, ਪਰ ਪਾਰਸ ਨੂੰ ਮਿਲਣ ਦਾ ਸਬੱਬ ਉਦੋਂ ਜਾ ਕੇ ਬਣਿਆਂ ਜਦੋਂ ਉਹਨੇ ਆਪਣਾ ਕਵੀਸ਼ਰੀ-ਲੰਗੋਟ ਲਾਹ ਕੇ ਕਿੱਲੀ ਉੱਤੇ ਟੰਗ ਦਿਤਾ ਸੀ ਅਤੇ ਰਾਮੂਵਾਲੇ ਨੂੰ ਛੱਡ ਕੇ ਕਨੇਡਾ ਵਿੱਚ ਆਪਣੇ ਪਰਿਵਾਰ ਦੇ ਜੀਆਂ ਕੋਲ ਵਸੇਬਾ ਕਰ ਚੁੱਕਾ ਸੀ। 'ਪੰਜਾਬੀ ਸੱਥ' ਲਾਂਬੜਾ ਨੇ ਹਰੇਕ ਸਾਲ ਪੰਜਾਬੀ ਸਾਹਿਤ-ਸਭਿਆਚਾਰ ਦੀਆਂ ਵੱਡੀਆਂ ਸ਼ਖ਼ਸੀਅਤਾਂ ਨੂੰ ਸਨਮਾਨਤ ਕਰਨ ਵਾਲੇ ਸਾਲਾਨਾ ਪ੍ਰੋਗਰਾਮ ਵਿੱਚ ਕਰਨੈਲ ਸਿੰਘ ਪਾਰਸ ਨੂੰ ਕਵੀਸ਼ਰੀ ਦੇ ਖੇਤਰ ਵਿੱਚ ਪਾਏ ਉਹਦੇ ਲਾਸਾਨੀ ਯੋਗਦਾਨ ਲਈ ਸਨਮਾਨਤ ਕਰਨਾ ਸੀ।

ਕਰਨੈਲ ਸਿੰਘ ਪਾਰਸ, ਰਾਮ ਸਰੂਪ ਅਣਖੀ ਤੇ ਕੁੱਝ ਹੋਰ ਵਿਦਵਾਨ ਇਸ ਸਮਾਗਮ ਦੀ ਸੋਭਾ ਸਨ। ਸਮਾਗਮ ਦੀ ਪ੍ਰਧਾਨਗੀ ਗੁਰਬਚਨ ਸਿੰਘ ਭੁੱਲਰ ਕਰ ਰਿਹਾ ਸੀ। ਜਾਣਦਾ ਤਾਂ ਉਹ ਪਾਰਸ ਨੂੰ ਪਹਿਲਾਂ ਹੀ ਸੀ, ਪਰ ਆਪਣੇ ਮਖ਼ਸੂਸ ਅੰਦਾਜ਼ ਵਿੱਚ ਉਹਨੇ ਆਪਣੇ ਪਿੱਛੇ ਖਲੋਤੇ ਪਾਰਸ ਕੋਲੋਂ ਉਸ ਬਾਰੇ ਜਾਨਣਾ ਚਾਹਿਆ। ਬਜ਼ੁਰਗ ਪਾਰਸ ਵੀ ਸੋਚਦਾ ਹੋਵੇਗਾ ਕਿ ਜਿਸ ਬੰਦੇ ਨੇ ਸਮਾਗਮ ਦੀ ਪ੍ਰਧਾਨਗੀ ਕਰਨੀ ਹੋਵੇ, ਉਹ ਉਸ ਬਾਰੇ ਜਾਣਦਾ ਤਾਂ ਹੋਵੇਗਾ ਹੀ, ਪਰ ਹੁਣ ਜਾਣ-ਬੁੱਝ ਕੇ ਅਣਜਾਣ ਬਣਨ ਦਾ ਵਿਖਾਲਾ ਕਰ ਰਿਹਾ ਹੈ। ਪਾਰਸ ਨੇ ਵੀ ਸਿੱਧਾ ਜਵਾਬ ਦੇਣ ਦੀ ਥਾਂ ਆਪਣੇ ਮਖ਼ਸੂਸ ਅੰਦਾਜ਼ ਵਿੱਚ ਕਿਹਾ, "ਮੈਂ ਬਲਵੰਤ ਸੁੰਹ ਰਾਮੂਵਾਲੀਏ ਦਾ ਪਿਉ ਆਂ।"

ਇਸ ਜਵਾਬ ਵਿੱਚ ਮਿੱਠੀ ਜਿਹੀ ਮਸ਼ਕਰੀ ਵੀ ਸੀ ਤੇ ਡੂੰਘੀ ਹਕੀਕਤ ਵੀ। ਸਾਡੀ ਆਪਣੇ ਲੇਖਕਾਂ, ਕਲਾਕਾਰਾਂ ਲਈ ਘਟਦੀ ਜਾਂਦੀ ਅਪਣੱਤ ਤੇ ਰਾਜਨੀਤਕ ਲੋਕਾਂ ਦੀ ਲੋੜੋਂ ਵੱਧ ਵਧਦੀ ਜਾਂਦੀ ਚਾਪਲੂਸੀ ਦੀ ਅਹਿਮੀਅਤ 'ਤੇ ਕਰੜਾ ਵਿਅੰਗ ਵੀ ਸੀ। ਬਲਵੰਤ ਸਿੰਘ ਉਹਨੀਂ ਦਿਨੀਂ ਕੇਂਦਰ ਵਿੱਚ ਵਜ਼ੀਰ ਸੀ। ਕਰਨੈਲ ਸਿੰਘ ਪਾਰਸ ਸ਼ਾਇਦ ਇਹ ਕਹਿਣਾ ਚਾਹ ਰਿਹਾ ਸੀ ਕਿ ਭਾਈ! ਜੇਕਰ ਤੁਸੀਂ ਅੱਧੀ ਸਦੀ ਤੋਂ ਵੱਧ ਪੰਜਾਬ ਦੀਆਂ ਸਟੇਜਾਂ ਦਾ ਸ਼ਿੰਗਾਰ ਬਣੇ ਰਹਿਣ ਵਾਲੇ ਕਵੀਸ਼ਰ-ਕਲਾਕਾਰ ਬਾਰੇ ਅਜੇ ਤੱਕ ਅਣਜਾਣ ਹੋ ਤੇ ਜੇ ਤੁਸੀਂ ਰਾਜਨੀਤੀਵਾਨਾਂ ਨੂੰ ਹੀ ਪਛਾਣਦੇ ਓ ਤਾਂ ਬਲਵੰਤ ਸਿੰਘ ਰਾਮੂਵਾਲੀਏ ਦੇ ਹਵਾਲੇ ਨਾਲ ਤਾਂ ਮੈਨੂੰ ਪਛਾਣ ਹੀ ਲਵੋਗੇ। ਗੁਰਬਚਨ ਸਿੰਘ ਭੁੱਲਰ ਵੀ ਆਖ਼ਰ 'ਗੁਰਬਚਨ ਸਿੰਘ ਭੁੱਲਰ' ਹੋਇਆ! ਕਹਿਣ ਲੱਗਾ, "ਬਜ਼ੁਰਗੋ! ਅਸੀਂ ਬਲਵੰਤ ਸਿੰਘ ਰਾਮੂਵਾਲੀਏ ਦੇ ਪਿਉ ਨੂੰ ਨਹੀਂ ਜਾਣਦੇ। ਅਸੀਂ ਤਾਂ ਉਸ ਕਰਨੈਲ ਸਿੰਘ ਪਾਰਸ



Sri Satguru Jagjit Singh Ji eLibrary NamdhariElibrary@gmail.com

ਰਾਮੂਵਾਲੀਏ ਨੂੰ ਜਾਣਦੇ ਹਾਂ, ਜਿਹਦਾ ਮੁੰਡਾ ਬਲਵੰਤ ਸਿੰਘ ਰਾਮੂਵਾਲੀਆ ਏ ਅਤੇ ਉਸਤੋਂ ਵੀ ਵੱਧ ਅਸੀਂ ਉਸ ਕਰਨੈਲ ਸਿੰਘ ਪਾਰਸ ਰਾਮੂਵਾਲੀਏ ਨੂੰ ਪਿਆਰਦੇ ਸਤਿਕਾਰਦੇ ਆਂ, ਜੀਹਦੀਆਂ 'ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇੱਕ ਆਵੇ ਇੱਕ ਜਾਵੇ' ਵਰਗੀਆਂ ਕਵਿਤਾਵਾਂ ਅਸੀਂ ਬਚਪਨ ਵਿੱਚ ਗੁਣਗੁਣਾਇਆ ਤੇ ਗਾਇਆ ਕਰਦੇ ਸਾਂ ਤੇ ਜੀਹਨੂੰ ਵੇਖਣ ਤੇ ਸੁਣਨ ਦੀ ਰੀਝ ਹਰ ਪਲ ਸਾਡੇ ਮਨ ਵਿੱਚ ਮਚਲਦੀ ਰਹਿੰਦੀ ਸੀ। ਜੇ ਤੁਸੀਂ ਓਹੋ ਹੀ ਕਰਨੈਲ ਸਿੰਘ ਪਾਰਸ ਓ, ਜੋ ਸਾਡੇ ਬਚਪਨ ਤੋਂ ਹੀ ਸਾਡੇ ਚੇਤਿਆਂ ਵਿੱਚ ਵੱਸਿਆ ਹੋਇਆ ਏ ਤਾਂ ਤੁਹਾਨੂੰ ਮੇਰੀ ਬਹੁਤ ਬਹੁਤ ਨਮਸਕਾਰ!"

ਪੰਜਾਬ ਦੇ ਇਸ ਅਜ਼ੀਮ ਕਵੀਸ਼ਰ ਨੂੰ ਇਹ ਸਮੁੱਚੇ ਪੰਜਾਬੀ ਮਨਾਂ ਦੀ ਨਮਸਕਾਰ ਸੀ।

ਕਈ ਸਾਲਾਂ ਬਾਅਦ ਲਾਂਬੜੇ ਵਾਲੇ ਸਨਮਾਨ ਸਮਾਗਮ ਦੀ ਗੱਲ ਪਾਰਸ ਨਾਲ ਕੁੱਝ ਇੰਝ ਹੋਈ। ਨਿੰਦਰ ਘੁਗਿਆਣਵੀ ਪਾਰਸ ਬਾਰੇ ਕਿਤਾਬ ਲਿਖ ਰਿਹਾ ਸੀ। ਇੱਕ ਰਾਤ ਨੂੰ ਉਹਦਾ ਫ਼ੋਨ ਆਇਆ, "ਅੰਕਲ ਜੀ! ਮੈਂ ਰਾਮੂਵਾਲੇ ਤੋਂ ਬੋਲਦਾਂ। ਬਾਪੂ ਪਾਰਸ ਤੁਹਾਡੇ ਨਾਲ ਗੱਲ ਕਰਨਾ ਚਾਹੁੰਦੇ ਨੇ।"

ਉਹਨੇ ਫ਼ੋਨ ਪਾਰਸ ਨੂੰ ਫੜਾ ਦਿੱਤਾ। ਪਾਰਸ ਬੋਲ ਰਿਹਾ ਸੀ, "ਸੰਧੂ! ਤੂੰ ਲਾਂਬੜੇ ਵਾਲੇ ਸਮਾਗਮ 'ਤੇ ਜੋ ਕੁੱਝ ਮੇਰੇ ਬਾਰੇ ਬੋਲਿਆ ਸੀ, ਮੈਨੂੰ ਹੁਣ ਤੱਕ ਯਾਦ ਐ। ਤੂੰ ਉਹ ਲਫ਼ਜ਼ ਬੋਲ ਕੇ ਮੈਨੂੰ ਬਹੁਤ ਮਾਣ ਦਿੱਤਾ ਸੀ ਭਾਈ! ਮੈਂ ਤੇਰਾ ਬਹੁਤ ਧੰਨਵਾਦ ਕਰਦੈਂ।"

ਤੇ ਉਹ ਮੇਰੇ ਬੋਲੇ ਲਫ਼ਜ਼ਾਂ ਦੇ ਸਵਾਦ ਵਿੱਚ ਗੜੂੰਦ ਹੋਇਆ ਉਹਨਾਂ ਦੇ ਵਿਸਥਾਰ ਵਿੱਚ ਵਹਿ ਗਿਆ।

ਲਾਂਬੜੇ ਵਾਲੇ ਸਮਾਗਮ ਦਾ ਮੈਂ ਮੰਚ-ਸੰਚਾਲਕ ਸਾਂ। ਸਨਮਾਨ ਲੈਣ ਵਾਲੀਆਂ ਤੇ ਹੋਰ ਸ਼ਖ਼ਸੀਅਤਾਂ ਵਾਰੀ ਵਾਰੀ ਬੋਲ ਗਈਆਂ ਸਨ।

ਸਟੇਜ ਸੰਚਾਲਕ ਦੀ ਸੇਵਾ ਨਿਭਾਉਂਦਿਆਂ ਮੈਂ ਰਾਮ ਸਰੂਪ ਅਣਖੀ ਵਰਗੇ ਆਪਣੇ ਖੇਤਰ ਦੇ ਨਾਮਵਰ ਲੋਕਾਂ ਨੂੰ, ਵਾਰੀ ਵਾਰੀ, ਸਟੇਜ 'ਤੇ ਬੁਲਾ ਕੇ ਸਨਮਾਨ ਦੇਣ ਦੀ ਰਸਮ ਅਦਾ ਕਰਨ ਪਿੱਛੋਂ ਕਿਹਾ, "ਦੋਸਤੋ! ਤੁਸੀਂ ਸੋਚਦੇ ਹੋਵੋਗੇ ਕਿ ਮੈਂ ਕਰਨੈਲ ਸਿੰਘ ਪਾਰਸ ਹੁਰਾਂ ਨੂੰ ਸਨਮਾਨਤ ਕਰਨ ਤੇ ਬੁਲਾਉਣ ਲਈ ਸਮਾਗਮ ਦੇ ਸਭ ਤੋਂ ਅਖ਼ੀਰ 'ਤੇ ਕਿਉਂ ਰੱਖਿਆ ਏ? ਸ਼ਾਇਦ ਪਾਰਸ ਹੁਰੀਂ ਵੀ ਅੰਦਰੇ ਅੰਦਰ ਮੇਰੇ 'ਤੇ ਖ਼ਫ਼ਾ ਹੋ ਰਹੇ ਹੋਣਗੇ ਕਿ ਮੈਂ ਉਹਨਾਂ ਦਾ ਨਾਂ ਅੱਗੇ ਤੋਂ ਅੱਗੇ ਟਾਲ਼ੀ ਜਾ ਰਿਹਾਂ। ਪਰ ਮੈਂ ਜਾਣਦਾਂ ਕਿ ਅੱਜ ਦੇ ਮੇਲੇ ਦਾ ਮੁੱਖ ਆਕਰਸ਼ਣ ਪਾਰਸ ਹੁਰੀਂ ਹੀ ਨੇ। ਜਿੰਨਾਂ ਚਿਰ ਸਰੋਤੇ ਪਾਰਸ ਹੁਰਾਂ ਨੂੰ ਸੁਣ ਨਹੀਂ ਲੈਣਗੇ ਓਨਾ ਚਿਰ ਪੰਡਾਲ ਵਿਚੋਂ ਉੱਠ ਕੇ ਨਹੀਂ ਜਾਣ ਲੱਗੇ। ਸਰੋਤਿਆਂ ਨੂੰ ਅਖ਼ੀਰ ਤੱਕ ਬੰਨ੍ਹ ਕੇ ਬਿਠਾਈ ਰੱਖਣਾ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਹੁੰਦੀ ਹੈ। ਅਸੀਂ ਜਦੋਂ ਛੋਟੇ ਹੁੰਦੇ ਸਾਂ ਤਾਂ ਦੀਵਾਲੀ ਵਾਲੀ ਰਾਤ ਨੂੰ ਪਟਾਕੇ, ਬੰਬ, ਹਵਾਈਆਂ, ਸ਼ੁਰਲੀਆਂ, ਫੁੱਲਝੜੀਆਂ ਤੇ ਆਤਿਸ਼ਬਾਜ਼ੀ ਦਾ ਹੋਰ ਸਮਾਨ ਚਲਾ ਕੇ ਦੀਵਾਲੀ ਦਾ ਆਨੰਦ ਮਾਣਦੇ ਸਾਂ ਪਰ ਜਦੋਂ ਸਾਰਾ ਕੁੱਝ ਖ਼ਤਮ ਹੋ ਜਾਂਦਾ ਤਾਂ ਇੱਕ ਵੱਡਾ ਅਨਾਰ ਇਸ ਲਈ ਸਾਂਭ ਕੇ ਰੱਖਿਆ ਹੁੰਦਾ ਸੀ ਕਿ ਆਖ਼ਰ ਵਿੱਚ ਚੱਲਣ ਵਾਲਾ ਇਹ ਅਨਾਰ ਆਪਣੀ ਰੌਸ਼ਨੀ ਨਾਲ ਝਿਲਮਿਲਾਉਂਦੇ ਤਾਰਿਆਂ-ਚੰਗਿਆੜਿਆਂ ਦੇ ਜਲੌਅ ਸਮੇਤ ਸਾਡੇ



Sri Satguru Jagjit Singh Ji eLibrary NamdhariElibrary@gmail.com

ਚੇਤਿਆਂ ਵਿੱਚ ਸਾਲ ਭਰ ਲਿਸ਼ਕਦਾ ਰਹੇ। ਮੈਂ ਵੀ ਆਪਣਾ ਇਹ ਵੱਡਾ ਅਨਾਰ ਅਖ਼ੀਰ ਉੱਤੇ ਚਲਾਉਣ ਲਈ ਰੱਖ ਛੱਡਿਆ ਸੀ। ਪੰਜਾਬੀ ਕਵੀਸ਼ਰੀ ਦਾ ਇਹ ਅਨਾਰ ਤਾਂ ਪਿਛਲੇ ਕਈ ਦਹਾਕਿਆਂ ਤੋਂ ਪੂਰੀ ਆਭਾ ਨਾਲ ਸਾਡੇ ਚੇਤਿਆਂ ਵਿੱਚ ਲਿਸ਼-ਲਿਸ਼ ਲਿਸ਼ਕ ਰਿਹਾ ਏ ਪਰ ਅੱਜ ਇੱਕ ਵਾਰ ਫੇਰ ਉਹਨਾਂ ਦੇ ਬੋਲਾਂ ਵਿਚੋਂ ਝਰਦੀਆਂ ਸੁਆਵਾਂ ਦਾ ਜਲੌਅ ਮਾਣੋ।"

ਸਰੋਤਿਆਂ ਨੇ ਗੜਗੜਾਉਂਦੀਆਂ ਤਾੜੀਆਂ ਨਾਲ ਮੇਰੇ ਬੋਲਾਂ ਦਾ ਹੁੰਗਾਰਾ ਭਰਿਆ। ਮੈਂ ਕੁੱਝ ਗ਼ਲਤ ਵੀ ਤਾਂ ਨਹੀਂ ਸੀ ਕਿਹਾ। ਪਾਰਸ ਅੱਜ ਵੀ ਕਵੀਸ਼ਰੀ ਦੇ ਇਤਿਹਾਸ ਦੇ ਆਕਾਸ਼ ਵਿੱਚ ਧਰੂ ਤਾਰੇ ਵਾਂਗ ਲਿਸ਼ਕ ਰਿਹਾ ਹੈ।

ਸਟੇਜ 'ਤੇ ਆ ਕੇ ਪਾਰਸ ਨੇ ਆਪਣੀ ਵਡੇਰੀ ਹੁੰਦੀ ਜਾ ਰਹੀ ਉਮਰ ਦੇ ਹਵਾਲੇ ਨਾਲ ਗੱਲ ਸ਼ੁਰੂ ਕੀਤੀ, "ਮੌਤ ਦਾ ਮੈਨੂੰ ਡਰ ਕੋਈ ਨਹੀਂ ਤੇ ਜਾਣ ਦੀ ਮੈਨੂੰ ਕਾਹਲ ਕੋਈ ਨਹੀਂ।"

ਪਹਿਲੇ ਹੀ ਦੋ ਵਾਕਾਂ ਨਾਲ ਉਹਨੇ ਸਰੋਤਿਆਂ ਨੂੰ ਆਪਣੀ ਮੁੱਠੀ ਵਿੱਚ ਲੈ ਲਿਆ। ਇਹਨਾਂ ਵਾਕਾਂ ਵਿੱਚ ਜ਼ਿੰਦਗੀ ਤੇ ਮੌਤ ਨੂੰ ਸਹਿਜ ਨਾਲ ਲੈਣ ਤੇ ਜਿਊਣ ਦਾ ਹੁਨਰ ਵੀ ਲੁਕਿਆ ਹੋਇਆ ਸੀ। ਫਿਰ ਕਿੰਨਾਂ ਹੀ ਚਿਰ ਲੋਕ ਉਹਦੇ ਲਿਸ਼ਕਦੇ, ਚਮਕਦੇ ਤੇ ਖੜਕਦੇ ਬੋਲਾਂ ਨਾਲ ਮੰਤਰ-ਮੁਗਧ ਹੋਏ ਬੈਠੇ, ਧੌਣਾਂ ਸਿੱਧੀਆਂ ਕਰ ਕੇ ਤੇ ਉਲਰ ਉਲਰ ਕੇ ਉਹਨੂੰ ਵੇਖਦੇ ਤੇ ਸੁਣਦੇ ਰਹੇ। ਏਸੇ ਭਾਸ਼ਣ-ਯੋਗਤਾ ਤੇ ਗਾਇਣ-ਯੋਗਤਾ ਦੀ ਬਦੌਲਤ ਉਹਨੇ ਲੰਮਾਂ ਸਮਾਂ ਪੰਜਾਬੀ ਮਨਾਂ 'ਤੇ ਰਾਜ ਕੀਤਾ।

ਇਸ ਘਟਨਾ ਤੋਂ ਦਸ-ਬਾਰਾਂ ਸਾਲ ਬਾਅਦ ਕਨੇਡਾ ਤੋਂ ਪੰਜਾਬ ਆਏ ਕਰਨੈਲ ਸਿੰਘ ਪਾਰਸ ਦਾ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿੱਚ ਰੂ-ਬ-ਰੂ ਕਰਵਾਇਆ ਗਿਆ। ਸਰੋਤਿਆਂ ਵਿੱਚ ਜਲੰਧਰ ਤੇ ਆਸ ਪਾਸ ਦੇ ਨਾਮਵਰ ਲੇਖਕ ਤੇ ਬੁੱਧਜੀਵੀ ਸ਼ਾਮਲ ਸਨ। ਦੇਸ਼ ਭਗਤ ਯਾਦਗਾਰ ਕਮੇਟੀ ਦੇ ਤਤਕਾਲੀ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਤੇ ਨਾਮਵਰ ਕਵੀਸ਼ਰ ਜੋਗਾ ਸਿੰਘ ਜੋਗੀ ਵੀ ਹਾਜ਼ਰ ਸਨ। ਜੋਗਾ ਸਿੰਘ ਜੋਗੀ ਦੀ ਵਾਰੀ ਆਈ ਤਾਂ ਉਹਨੇ ਕਵੀਸ਼ਰੀ ਦੇ ਖੇਤਰ ਵਿੱਚ ਪਾਰਸ ਦੇ ਪਾਏ ਯੋਗਦਾਨ ਦੀ ਗੱਲ ਵੀ ਕੀਤੀ ਤੇ ਪਾਰਸ ਨੂੰ ਆਪਣੇ ਗੁਰੂਆਂ ਵਰਗੇ ਪ੍ਰੇਰਨਾ ਸਰੋਤ ਹੋਣ ਦਾ ਮਾਣ ਦਿੰਦਿਆਂ ਪਾਰਸ ਦੇ ਲਿਖੇ ਛੰਦ ਦਾ ਇੱਕ ਬੰਦ ਕਵੀਸ਼ਰੀ ਅੰਦਾਜ਼ ਵਿੱਚ ਗਾ ਕੇ ਸੁਣਾਇਆ:

ਦਸਵੇਂ ਪਿਤਾ ਜੀ ਦਸਮੇਸ਼ ਚੋਜੀ ਜੀ, ਪੈਜ ਰੱਖੋ ਬਾਣੇ ਦੀ,
ਕਵਿਤਾ 'ਚ ਪਾਵਣੇ ਦੀ ਆ 'ਜੇ ਸੋਝੀ ਜੀ, ਪੇਟੇ ਅਤੇ ਤਾਣੇ ਦੀ,
ਅੜੇ ਨਾ ਅੜੀ ਛੰਦਾਂ ਦੀ, ਲੱਗ 'ਜੇ ਸਭਾ 'ਚ ਫੁੱਲਝੜੀ ਛੰਦਾਂ ਦੀ।

ਮੈਂ ਜੋਗੀ ਦੇ ਕੋਲ ਖਲੋਤਾ ਸਾਂ। ਪਤਾ ਨਹੀਂ ਮੇਰੇ ਅੰਦਰ ਕਿੱਥੋਂ ਦੱਬਿਆ ਸੋਮਾ ਫੁੱਟ ਨਿਕਲਿਆ। ਮੈਂ ਓਨੀ ਹੀ ਉੱਚੀ ਆਵਾਜ਼ ਤੇ ਓਸੇ ਅੰਦਾਜ਼ ਵਿੱਚ ਅਗਲਾ ਬੰਦ ਗਾਉਣਾ ਸ਼ੁਰੂ ਕਰ ਦਿੱਤਾ ਜਿਵੇਂ ਇੱਕ ਤੋਂ ਬਾਅਦ ਦੂਜਾ ਕਵੀਸ਼ਰ ਬੋਲ ਚੁੱਕਦਾ ਏ।

ਨੱਪ ਸੁੱਚ ਗੱਡੀ ਤੋਰ 'ਤੀ ਸਟੇਸ਼ਨੋਂ, ਵੇਖਿਆ 'ਸਿੰਗਲ' ਨਾ।
ਕਵਿਤਾ ਦੇ ਲੱਡੂ ਬਣੇ ਬਿਨਾਂ ਵੇਸਣੋਂ, ਪੜ੍ਹਿਆ ਪਿੰਗਲ ਨਾ,
ਨਾ ਮੈਂ ਮਾਹਿਰ ਗਿਆਨ 'ਚ। ਭਰ ਦੇ ਮਿਠਾਸ ਸ਼ਾਇਰਾਂ ਦੀ ਜ਼ਬਾਨ 'ਚ।



Sri Satguru Jagjit Singh Ji eLibrary NamdhariElibrary@gmail.com

ਦਰਸ਼ਕਾਂ-ਸਰੋਤਿਆਂ ਨੇ ਤਾੜੀਆਂ ਤਾਂ ਮਾਰਨੀਆਂ ਹੀ ਸਨ, ਉਹ ਮੇਰਾ ਇਹ ਰੂਪ ਵੇਖ ਕੇ ਹੈਰਾਨ ਤੇ ਖ਼ੁਸ਼ ਵੀ ਸਨ।

ਬਚਪਨ ਵਿਚ ਮੈਨੂੰ ਕਵੀਸਰਾਂ ਤੇ ਢਾਡੀਆਂ ਨੂੰ ਸੁਣਨ ਦਾ ਬੜਾ ਸ਼ੌਕ ਸੀ। ਸਾਡੇ ਆਪਣੇ ਪਿੰਡ ਵਿੱਚ ਹੀ ਦੋ-ਤਿੰਨ ਵੱਡੇ ਜੋੜ-ਮੇਲੇ ਲੱਗਦੇ ਸਨ। ਮੰਨੇ-ਪ੍ਰਮੰਨੇ ਢਾਡੀਆਂ ਤੇ ਕਵੀਸ਼ਰਾਂ ਨੂੰ ਸੁਣਨ ਦਾ ਸਬੱਬ ਬਣਦਾ ਰਹਿੰਦਾ। ਹੈਰਾਨੀ ਦੀ ਗੱਲ ਇਹ ਸੀ ਕਿ ਬਹੁਤੇ ਕਵੀਸ਼ਰ ਪਾਰਸ ਦੀ ਕਵੀਸ਼ਰੀ ਦੇ ਅਖ਼ੀਰ 'ਤੇ ਆਪਣਾ ਨਾਂ ਜੋੜ ਕੇ 'ਆਪਣੀ' ਬਣਾ ਲੈਂਦੇ। ਇਹਨਾਂ ਵਿਚੋਂ ਮਾਝੇ ਦੇ ਕਈ ਨਾਮੀ ਕਵੀਸ਼ਰ ਵੀ ਇਹ 'ਕੰਮ' ਕਰ ਲੈਂਦੇ ਸਨ। ਜਿਹੜਾ ਛੰਦ ਜੋਗਾ ਸਿੰਘ ਜੋਗੀ ਨੇ ਅੱਜ ਸੁਣਾਇਆ ਸੀ, ਇਹ ਤਾਂ ਅਸੀਂ ਸੈਂਕੜੇ ਵਾਰ ਕਵੀਸ਼ਰਾਂ ਕੋਲੋਂ ਸੁਣ ਚੁੱਕੇ ਸਾਂ, ਪਰ ਮੈਨੂੰ ਅੱਜ ਪਤਾ ਲੱਗਾ ਸੀ ਕਿ ਇਹ ਕਰਨੈਲ ਸਿੰਘ ਪਾਰਸ ਦਾ ਲਿਖਿਆ ਹੋਇਆ ਸੀ। ਤੇ ਉਸਤੋਂ ਵੀ ਵੱਡੀ ਹੈਰਾਨੀ ਦੀ ਗੱਲ ਇਹ ਸੀ ਕਿ ਇਹ ਉਹਨੇ ਆਪਣੇ ਸਿਖਾਂਦਰੂ ਦੌਰ ਵਿੱਚ ਲਿਖਿਆ ਸੀ।

ਪਾਰਸ ਦੱਸਦਾ ਸੀ ਇੱਕ ਵਾਰ ਮੁਕਤਸਰ ਦੇ ਮੇਲੇ 'ਤੇ ਉਸਨੇ ਮੋਹਨ ਸਿੰਘ ਰੋਡਿਆਂ ਵਾਲੇ ਦੇ ਜਥੇ ਦਾ ਪ੍ਰੋਗਰਾਮ ਸੁਣਿਆ; ਜੋ ਉਸਨੂੰ ਬਹੁਤ ਪਸੰਦ ਆਇਆ, ਤੇ ਉਹ ਮੋਹਨ ਸਿੰਘ ਨੂੰ ਮਿਲਣ ਦੀ ਠਾਣ ਕੇ ਉਸਦੇ ਰੂਬਰੂ ਜਾ ਹੋਇਆ।

ਉਹਨੇ ਮੋਹਨ ਸਿੰਘ ਨੂੰ ਆਪਣੀ ਲਿਖਣ ਦੀ ਰੁਚੀ ਬਾਰੇ ਦੱਸਿਆ ਤਾਂ ਮੋਹਨ ਸਿੰਘ ਨੇ ਉਹਨੂੰ ਆਪਣਾ ਲਿਖਿਆ ਕੁੱਝ ਸੁਣਾਉਣ ਲਈ ਕਿਹਾ। ਤੇ ਪਾਰਸ ਨੇ ਇਹ ਬੋਲ ਤੁਰੰਤ ਜੋੜਕੇ ਸੁਣਾ ਦਿੱਤੇ:

ਨਿੱਤ-ਨਿੱਤ ਕੱਠੀਆਂ ਨਾ ਹੋਣਾਂ ਰੂਹਾਂ ਨੇ, ਗਤੀ ਦਾ ਆਉਂਦਾ ਵੇਗ ਨਹੀਂ,
ਬੰਦੇ ਮਿਲ ਪੈਣ ਮਿਲਣਾ ਨਹੀਂ ਖੂਹਾਂ ਨੇ, ਸਕਦਾ ਹੋ ਨੇਮ ਨਹੀਂ,
ਵਸਦੇ ਜਹਾਨ 'ਚ। ਭਰ ਦੇ ਮਿਠਾਸ ਸ਼ਾਇਰਾਂ ਦੀ ਜ਼ੁਬਾਨ 'ਚ।

ਆਪਣੇ ਪਹਿਲੇ ਦਿਨਾਂ ਵਿੱਚ ਹੀ ਏਨੀ ਉਚ-ਪਾਏ ਦੀ ਕਵਿਤਾ ਲਿਖਣਾ ਤੇ ਕਵਿਤਾ ਨੂੰ ਪਰਿਭਾਸ਼ਿਤ ਕਰਨਾ ਉਹਦੇ ਅੰਦਰ ਲੁਕੀ ਅਦੁੱਤੀ ਸ਼ਾਇਰਾਨਾ ਪ੍ਰਤਿਭਾ ਦਾ ਲਹਿਰੀਆ ਝਲਕਾਰਾ ਹੀ ਕਿਹਾ ਜਾ ਸਕਦਾ ਹੈ।

ਮੈਨੂੰ ਇਹ ਸਾਰਾ ਛੰਦ ਬਚਪਨ ਤੋਂ ਯਾਦ ਸੀ ਕਿਉਂਕਿ ਸਾਡੇ ਇਲਾਕੇ ਦੇ ਬਹੁਤੇ ਕਵੀਸ਼ਰ ਆਪਣਾ ਪ੍ਰਸੰਗ ਸ਼ੁਰੂ ਕਰਨ ਤੋਂ ਪਹਿਲਾਂ ਇਸਨੂੰ 'ਬੰਦਨਾਂ' ਦੇ ਰੂਪ ਵਿੱਚ ਗਾਉਂਦੇ ਸਨ।

ਇਹਨਾਂ ਸਤਰਾਂ ਦੀ ਗਹਿਰਾਈ ਵਿੱਚ ਉਤਰ ਕੇ ਵੇਖੀਏ ਤਾਂ ਪਤਾ ਚੱਲਦਾ ਹੈ ਕਿ ਕਵਿਤਾ ਕੀ ਹੁੰਦੀ ਹੈ? ਕਿਹੋ ਕਿਹੀ ਹੋਣੀ ਚਾਹੀਦੀ ਹੈ? ਕਿਨ੍ਹਾਂ ਵਾਸਤੇ ਹੋਣੀ ਚਾਹੀਦੀ ਏ? ਇਹਨਾਂ ਸਵਾਲਾਂ ਨਾਲ ਪਾਰਸ ਖੌਝਲਦਾ ਨਜ਼ਰ ਆਉਂਦਾ ਹੈ।

ਪਹਿਲੇ ਬੰਦ ਵਿੱਚ ਹੀ ਕਵੀ ਆਖਦਾ ਏ:

ਕਵਿਤਾ 'ਚ ਪਾਵਣੇ ਦੀ ਆ 'ਜੇ ਸੋਝੀ ਜੀ, ਪੇਟੇ ਅਤੇ ਤਾਣੇ ਦੀ,
ਅੜੇ ਨਾ ਅੜੀ ਛੰਦਾਂ ਦੀ
ਲੱਗ 'ਜੇ ਸਭਾ' ਚ ਫੁੱਲਝੜੀ ਛੰਦਾਂ ਦੀ।

ਕਵੀ ਨੂੰ ਇਸ ਗੱਲ ਦੀ ਬੁਨਿਆਦੀ ਸੋਝੀ ਹੈ ਕਿ 'ਪੇਟੇ-ਤਾਣੇ' ਤੋਂ ਬਿਨਾਂ,



Sri Satguru Jagjit Singh Ji eLibrary NamdhariElibrary@gmail.com

ਭਾਵ ਖ਼ਿਆਲਾਂ ਤੇ ਵਿਚਾਰਾਂ ਨੂੰ ਠੀਕ ਤਰਤੀਬ ਵਿੱਚ ਜੋੜਨ ਤੇ ਉਣਨ-ਬੁਣਨ ਤੋਂ ਬਿਨਾ ਕਵਿਤਾ ਦੀ ਉਸਾਰੀ ਨਹੀਂ ਹੋ ਸਕਦੀ। ਖ਼ਾਸ ਤੌਰ 'ਤੇ ਉਸ ਕਵਿਤਾ ਦੀ, ਜਿਸਨੂੰ ਸਭਾ ਵਿੱਚ ਗਾ ਕੇ ਲੋਕਾਂ ਦੇ ਮਨਾਂ ਵਿੱਚ ਜਜ਼ਬੇ ਤੇ ਉਤੇਜਨਾ ਦੀਆਂ ਫੁਲਝੜੀਆਂ ਲਿਸ਼ਕਾਉਣੀਆਂ ਹੋਣ। ਇਹ ਤਾਂ ਹੀ ਹੋ ਸਕਦਾ ਹੈ ਜੇ ਕਵਿਤਾ ਛੰਦ-ਬੱਧ ਵੀ ਹੋਵੇ ਤੇ ਛੰਦ ਵਿੱਚ ਅਜਿਹੀ ਰਵਾਨੀ ਵੀ ਹੋਵੇ ਕਿ ਬੋਲ ਕਿਤੇ ਅੜਦੇ ਨਾ ਜਾਪਣ। ਇਹਨਾਂ ਸਤਰਾਂ ਵਿੱਚ ਹੀ ਕਵੀ ਦਾ ਐਲਾਨਨਾਮਾ ਵੀ ਹੈ ਕਿ ਉਹਦੀ ਕਵਿਤਾ ਲੋਕਾਂ ਲਈ, ਲੋਕਾਂ ਦੀ ਸਭਾ ਵਿੱਚ ਗਾਈ ਤੇ ਸੁਣਾਈ ਜਾਣ ਵਾਲੀ ਹੈ, ਇਹ ਕੇਵਲ ਪੜ੍ਹਣ ਵਾਲੀ ਕਵਿਤਾ ਨਹੀਂ। ਇਹ ਕਵਿਤਾ ਸਰੋਤਾ-ਮੁਖੀ ਹੈ।

ਅਜਿਹੀ ਕਵਿਤਾ ਲਿਖਣ ਲਈ ਸੁਚੇਤ ਕੋਸ਼ਿਸ਼ ਕਰਨੀ ਪੈਂਦੀ ਹੈ। ਅਜਿਹੀ ਕਵਿਤਾ ਕੋਈ ਇਲਹਾਮ ਨਹੀਂ ਹੁੰਦੀ।

ਹੁਣ ਅਗਲੀਆਂ ਸਤਰਾਂ ਵੇਖੋ। ਇਹਨਾਂ ਸਤਰਾਂ ਵਿੱਚ ਕਵੀ ਆਪਣੀ ਰਚਨਾ-ਪ੍ਰਕਿਰਿਆ ਦੇ ਕਰਤਾਰੀ ਅਮਲ ਨਾਲ ਸਾਡੀ ਜਾਣ-ਪਛਾਣ ਕਰਵਾ ਰਿਹਾ ਹੈ।

ਨੱਪ ਸੁੱਚ ਗੱਡੀ ਤੋਰ 'ਤੀ ਸਟੇਸ਼ਨੋ, ਵੇਖਿਆ 'ਸਿੰਗਲ' ਨਾ।
ਕਵਿਤਾ ਦੇ ਲੱਡੂ ਬਣੇ ਬਿਨਾਂ ਵੇਸਣੋਂ, ਪੜ੍ਹਿਆ ਪਿੰਗਲ ਨਾ,
ਨਾ ਮੈਂ ਮਾਹਿਰ ਗਿਆਨ 'ਚ। ਭਰ ਦੇ ਮਿਠਾਸ ਸ਼ਾਇਰਾਂ ਦੀ ਜ਼ਬਾਨ 'ਚ।

ਇਹਨਾਂ ਸਤਰਾਂ ਵਿੱਚ ਕਵੀ ਦਾ ਮੰਨਣਾ ਹੈ ਕਿ ਬੇਸ਼ੱਕ ਕਵਿਤਾ ਇਲਹਾਮ ਨਹੀਂ ਹੁੰਦੀ ਪਰ ਜਦੋਂ ਕਵੀ ਦੇ ਅੰਦਰਲਾ ਸ਼ਾਇਰ ਜਾਗਦਾ ਹੈ ਤੇ ਕਵਿਤਾ ਰਵਾਂ ਚਾਲ ਤੁਰਨਾ ਸ਼ੁਰੂ ਕਰਦੀ ਹੈ ਤਾਂ ਉਦੋਂ ਕਵਿਤਾ 'ਖ਼ੂਨ ਵਿੱਚ ਡੁੱਬ ਕੇ ਹੀ ਲਿਖੀ ਜਾਂਦੀ ਹੈ', ਉਦੋਂ ਬਹਿਰ, ਜਾਂ ਪਿੰਗਲ ਦੇ (ਸਿੰਗਲ) ਸਿਗਨਲ ਉਹਦੀ ਸ਼ਾਇਰੀ ਦੀ 'ਸ਼ੁਕ ਸ਼ੁਕ' ਭੱਜਦੀ ਗੱਡੀ ਨੂੰ ਰੋਕ ਨਹੀਂ ਸਕਦੇ। ਉਦੋਂ 'ਬਿਨਾਂ ਵੇਸਣ ਤੋਂ ਕਵਿਤਾ ਦੇ ਲੱਡੂ' ਬਣਨ ਲੱਗਦੇ ਨੇ। ਕਰਤਾਰੀ ਅਮਲ ਵਿੱਚ ਪਿਆ ਕਵੀ ਨਿਹੋਂਦ ਵਿਚੋਂ ਹੋਂਦ ਸਿਰਜਦਾ ਹੈ। ਜਿਹੜੀ ਕਵਿਤਾ 'ਉੱਚੇ-ਨਸ਼ੱਤਰਾਂ' ਵਿੱਚ ਵੱਸਦੀ ਸੀ, ਉਹਨੇ ਉਹਨੂੰ ਸ਼ਬਦਾਂ ਵਿੱਚ ਬੰਨ੍ਹ ਕੇ ਕਾਗ਼ਜ਼ 'ਤੇ ਲੈ ਆਉਣਾ ਹੈ। ਰਚਨਾ-ਪ੍ਰਕਿਰਿਆ ਦੇ ਇਸ ਬਿਆਨ ਵਿੱਚ ਕਵੀ ਜਦੋਂ ਨਿਮਰਤਾ ਸਹਿਤ 'ਪਿੰਗਲ' ਦੇ ਨਾ ਪੜ੍ਹੇ ਹੋਣ ਅਤੇ 'ਗਿਆਨ ਵਿੱਚ ਮਾਹਿਰ ਨਾ ਹੋਣ' ਦੀ ਗੱਲ ਕਬੂਲਦਾ ਹੈ ਤਾਂ ਉਹ ਅਸਲ ਵਿੱਚ ਇਹ ਗੱਲ ਤਸਲੀਮ ਕਰ ਰਿਹਾ ਹੈ ਕਿ ਕਵਿਤਾ ਲਿਖਣ ਲਈ ਕਾਵਿਕ-ਨੇਮਾਂ ਅਤੇ ਜ਼ਿੰਦਗੀ, ਦੋਵਾਂ ਦਾ, ਗਿਆਨ ਹੋਣਾ ਵੀ ਲਾਜ਼ਮੀ ਹੈ। ਪਰ ਜਦੋਂ ਸ਼ਾਇਰ ਲਿਖਣ ਦੇ ਆਲਮ ਵਿੱਚ ਡੁੱਬਾ ਹੁੰਦਾ ਏ ਉਦੋਂ ਜੀਵਨ ਤੇ ਕਵਿਤਾ ਲਿਖਣ ਦਾ ਗਿਆਨ, ਛੰਦ-ਪ੍ਰਬੰਧ ਤੇ ਸਾਰਾ ਕਾਵਿਕ-ਵਿਧਾਨ ਹੁੰਦਾ ਤਾਂ ਉਹਦੇ ਅੰਗ-ਸੰਗ ਹੀ ਹੈ, ਪਰ ਜ਼ਾਹਿਰਾ ਤੌਰ 'ਤੇ ਨਹੀਂ, ਸਗੋਂ ਪਿਛੋਕੜ ਵਿੱਚ ਰਹਿ ਕੇ ਕਵਿਤਾ ਦੇ ਆ ਰਹੇ ਵਹਾਓ ਨੂੰ ਆਪਣੇ ਆਪ ਹੀ ਤਰਤੀਬ ਤੇ ਤਰਾਸ਼ ਰਿਹਾ ਹੁੰਦਾ ਏ। ਇਸ ਵੇਲੇ ਉਹਦਾ ਸੁਚੇਤ ਅਤੇ ਅਵਚੇਤ ਦੋਵੇਂ ਲਗਾਤਾਰ ਸਹਿਜ ਸੰਜੋਗ ਵਿੱਚ ਵਿਚਰ ਰਹੇ ਹੁੰਦੇ ਨੇ। ਏਸੇ ਸਹਿਜ ਵਿਚੋਂ ਹੀ ਕਵਿਤਾ ਕੁੱਝ ਇਸ ਅੰਦਾਜ਼ ਵਿੱਚ ਫੁੱਟ ਨਿਕਲਦੀ ਹੈ ਕਿ ਖ਼ਿਆਲਾਂ ਦੀਆਂ ਸੰਦਲੀ ਪਟਾਰੀਆਂ ਖ਼ੁਸ਼ਬੂਆਂ ਖਿਲਾਰਦੀਆਂ ਖੁੱਲ੍ਹਣ ਲੱਗਦੀਆਂ ਨੇ ਤੇ ਸੁਰਤ ਦੇ ਬੰਦ ਝਰੋਖੇ ਵੀ ਖੁੱਲ੍ਹ ਜਾਂਦੇ ਹਨ। ਮਨ ਕਲਪਨਾ ਦੀਆਂ ਉਚੀਆਂ ਉਡਾਣਾ ਭਰਨ ਲੱਗਦਾ ਹੈ।



Sri Satguru Jagjit Singh Ji eLibrary NamdhariElibrary@gmail.com

ਖੁੱਲ੍ਹਣ ਖ਼ਿਆਲਾਂ ਸੰਦਲ ਪਟਾਰੀਆਂ, ਸੁਰਤੀ ਜਿਉਂ ਸੂਤਰ।
ਲਾਉਂਦਾ ਰਹਵੇ ਮਨ ਅਰਸ਼ੀ ਉਡਾਰੀਆਂ, ਬਣ ਕੇ ਕਬੂਤਰ।

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਜਦੋਂ ਪਾਰਸ ਕਵਿਤਾ ਨੂੰ ਕਾਵਿ-ਸ਼ਾਸਤਰੀਆਂ ਵਾਂਗ ਪਰਿਭਾਸ਼ਿਤ ਕਰ ਰਿਹਾ ਸੀ, ਉਦੋਂ ਉਹਦੀ ਉਮਰ ਮਹਿਜ਼ ਚੌਦਾਂ-ਪੰਦਰਾਂ ਸਾਲ ਦੀ ਸੀ। ਦੂਜੀ ਗੱਲ ਇਹ ਕਿ ਮੈਂ ਇਹ ਕਵਿਤਾ ਪਾਰਸ ਦੀ ਲਿਖੀ ਕਿਸੇ ਕਿਤਾਬ ਜਾਂ ਕਿੱਸੇ ਵਿਚੋਂ ਪੜ੍ਹ ਕੇ ਨਹੀਂ ਲਿਖ ਰਿਹਾ, ਸਗੋਂ ਆਪਣੇ ਪੰਜਾਹ-ਪਚਵੰਜਾ ਸਾਲ ਪਹਿਲਾਂ ਦੇ ਚੇਤੇ ਵਿਚੋਂ ਕੱਢ ਕੇ ਲਿਖ ਰਿਹਾ ਹਾਂ। ਅੱਜ ਕੱਲ੍ਹ ਦੇ ਸ਼ਾਇਰ ਤਾਂ ਆਪਣੀ ਕਵਿਤਾ ਵੀ ਜ਼ਬਾਨੀ ਯਾਦ ਨਹੀਂ ਰੱਖ ਸਕਦੇ। ਜੇ ਕਿਤੇ ਸੁਨਾਉਣੀ ਪੈ ਜਾਵੇ ਤਾਂ ਆਪਣੀਆਂ ਕਿਤਾਬਾਂ ਦੇ ਵਰਕੇ ਫਰੋਲਣ ਲੱਗ ਜਾਂਦੇ ਨੇ।

ਕਰਨੈਲ ਸਿੰਘ 'ਪਾਰਸ' ਸੱਚਮੁੱਚ ਦਾ ਪਾਰਸ ਸੀ। ਉਸਦੀ ਸੂਝ ਦੀ ਛੋਹ ਨਾਲ ਸਾਧਾਰਨ ਜਿਹੇ ਸ਼ਬਦ ਹੁਸੀਨ ਤਰਤੀਬ ਵਿੱਚ ਜੁੜ ਕੇ ਅਜਿਹੇ ਲਿਸ਼ਕੇ ਕਿ ਉਹਨਾਂ ਦੀ ਰੌਸ਼ਨੀ ਵਿੱਚ ਸਾਧਾਰਨ ਪੇਂਡੂ ਪੰਜਾਬੀ ਆਪਣੇ ਲੋਕ ਵਿਰਸੇ, ਸਮਾਜ, ਸਭਿਆਚਾਰ ਅਤੇ ਇਤਿਹਾਸ ਦੇ ਨਾਲ-ਨਾਲ ਆਪਣੀ ਰੂਹ ਨੂੰ ਵੇਖਣ, ਸਮਝਣ ਤੇ ਮਾਨਣ ਦੇ ਯੋਗ ਮਹਿਸੂਸ ਕਰਨ ਲੱਗਾ। ਅੱਧੀ ਸਦੀ ਤੋਂ ਵੱਧ ਉਸਦੀ ਕਵੀਸ਼ਰੀ, ਉਸਦੇ ਸਾਥੀਆਂ ਦੀ ਗਾਇਕੀ ਅਤੇ ਪਾਰਸ ਦੀ ਪੇਸ਼ਕਾਰੀ ਦਾ ਜਾਦੂ ਪੰਜਾਬੀਆਂ ਦੇ ਸਿਰ ਚੜ੍ਹ ਕੇ ਬੋਲਦਾ ਰਿਹਾ।

ਕਦੀ ਪੰਜਾਬ ਵਿੱਚ ਪਾਰਸ ਦੀ ਅਜਿਹੀ ਝੰਡੀ ਸੀ ਕਿ ਕੋਈ ਮੇਲਾ ਜਾਂ ਵੱਡੇ ਤੋਂ ਵੱਡਾ ਧਾਰਮਿਕ, ਸਮਾਜਿਕ-ਸਭਿਆਚਾਰਕ ਸਮਾਗਮ ਉਸਦੇ ਕਵੀਸ਼ਰੀ ਜੱਥੇ ਦੀ ਸ਼ਮੂਲੀਅਤ ਤੋਂ ਬਿਨਾਂ ਅਧੂਰਾ ਸਮਝਿਆ ਜਾਂਦਾ ਸੀ। ਲੋਕ ਮੀਲਾਂ ਤੱਕ ਪੈਂਡਾ ਝਾਗ ਕੇ ਉਸਦੇ ਅਖਾੜੇ ਸੁਣਨ ਜਾਂਦੇ। ਉਸਦੇ ਲਿਖੇ ਕਿੱਸੇ ਖਰੀਦ ਕੇ ਪੜ੍ਹਦੇ ਤੇ ਉਹਨਾਂ ਕਿੱਸਿਆਂ ਨੂੰ ਪੜ੍ਹਦੇ-ਪੜ੍ਹਦੇ 'ਪਾਰਸ-ਛੋਹ' ਨਾਲ ਕੀਲੇ ਖ਼ੁਦ ਕਵੀਸ਼ਰ ਬਣ ਜਾਂਦੇ।

ਸਾਰੇ ਜਾਣਦੇ ਨੇ ਕਿ ਉਹ ਪੰਜਾਬ ਦਾ ਪਹਿਲਾ ਕਵੀਸ਼ਰ ਸੀ ਜਿਸਨੇ ਸਭ ਤੋਂ ਪਹਿਲਾਂ 'ਆਕਾਸ਼ਵਾਣੀ ਜਲੰਧਰ' ਤੋਂ ਆਪਣੇ ਜੱਥੇ ਨਾਲ ਕਵੀਸ਼ਰੀ ਗਾਉਣੀ ਸ਼ੁਰੂ ਕੀਤੀ। ਰੀਕਾਰਡ ਕੰਪਨੀਆਂ ਨੇ ਉਸਦੀ ਕਵੀਸ਼ਰੀ ਦੇ ਤਵੇ ਭਰੇ। ਪਾਰਸ ਦੀ ਕਵਿਤਾ ਤੇ ਗਾਇਕੀ ਪੰਜਾਬ ਦੇ ਘਰ-ਘਰ ਪਹੁੰਚ ਗਈ। ਉਹ ਹਰੇਕ ਪੰਜਾਬੀ ਘਰ ਦਾ ਆਪਣਾ ਜੀਅ ਬਣ ਗਿਆ। ਲੋਕ ਘਰਾਂ, ਸੱਥਾਂ ਅਤੇ ਖੇਤਾਂ ਵਿੱਚ ਕੰਮ ਵੀ ਕਰੀ ਜਾਂਦੇ, ਗੱਲਾਂ ਵੀ ਕਰੀ ਜਾਂਦੇ ਤੇ ਜਦੋਂ ਕੋਠਿਆਂ ਉੱਤੇ ਮੰਜੇ ਜੋੜ ਕੇ ਉਹਨਾਂ ਨਾਲ ਲਟਕਾਏ ਸਪੀਕਰਾਂ ਵਿਚੋਂ ਪਾਰਸ ਦੀ ਕਵੀਸ਼ਰੀ ਦੇ ਰੀਕਾਰਡ ਵੱਜਦੇ ਤਾਂ ਲੋਕ ਵਿਚੋਂ ਸਾਹ ਰੋਕ ਕੇ ਪਾਰਸ ਦੀ ਕਵੀਸ਼ਰੀ ਦੀ ਹੂਕ ਨਾਲ ਇਕਸੁਰ ਹੋਕੇ ਉਸਦਾ ਆਨੰਦ ਵੀ ਲੈਂਦੇ ਰਹਿੰਦੇ। ਉਸਦੀ ਕਵੀਸ਼ਰੀ ਦੀ ਸੰਗਤ ਵਿੱਚ ਸੁੱਤਾ ਹੋਇਆ ਪੰਜਾਬ ਜਾਗ ਕੇ ਅੰਗੜਾਈ ਭਰਨ ਲੱਗਦਾ। ਭਗਤ ਸਿੰਘ, ਸੁਭਾਸ਼ ਚੰਦਰ ਬੋਸ ਅਤੇ ਸੇਵਾ ਸਿੰਘ ਠੀਕਰੀਵਾਲਾ ਵਰਗੇ ਲੋਕ-ਨਾਇਕ ਬਣ ਚੁੱਕੇ ਰਾਜਸੀ ਆਗੂ ਅਤੇ ਪੂਰਨ ਭਗਤ, ਕੌਲਾਂ, ਦਹੂਦ ਬਾਦਸ਼ਾਹ, ਸਰਵਣ ਕੁਮਾਰ ਤੇ ਤਾਰਾ ਰਾਣੀ ਜਿਹੀਆਂ ਲੋਕ-ਗਥਾਵਾਂ ਉਸਦੀ ਕਵੀਸ਼ਰੀ ਨਾਲ ਜੁੜ ਕੇ ਮੁੜ ਪੰਜਾਬੀ ਲੋਕ-ਮਨ ਵਿੱਚ ਜਿਉ ਉੱਠੀਆਂ। ਉਸਦੀ ਕਵੀਸ਼ਰੀ ਲੋਕ-ਕਵਿਤਾ ਵਾਂਗ ਪੰਜਾਬੀ ਮਨ ਦਾ ਹਿੱਸਾ ਬਣ ਗਈ।



Sri Satguru Jagjit Singh Ji eLibrary NamdhariElibrary@gmail.com

ਆਪਣੀ ਕਵਿਤਾ ਵਿੱਚ ਪਾਰਸ ਨੇ ਪੰਜਾਬ ਦੀ ਸੁੱਚੀ ਤੇ ਸਮੁੱਚੀ ਰੂਹ ਨੂੰ ਸਮੋਅ ਲੈਣ ਦਾ ਸੁਚੱਜਾ ਤੇ ਸਫ਼ਲ ਉਪਰਾਲਾ ਕੀਤਾ। ਉਹਦੀ ਕਵਿਤਾ ਜ਼ਿੰਦਗੀ ਦੇ ਹਰ ਰੰਗ ਵਿੱਚ ਡੂੰਘਾ ਉਤਰਨ ਦੀ ਕੋਸ਼ਿਸ਼ ਕਰਦੀ ਹੈ। ਧਾਰਮਿਕ ਰੰਗ ਵਿੱਚ ਜੇ, "ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ", ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸਿਖ਼ਰਲੇ ਦਰਦ ਨੂੰ ਜ਼ਬਾਨ ਦਿੰਦੀ ਹੈ ਤਾਂ ਸ਼ਹੀਦ ਭਗਤ ਸਿੰਘ ਦੀ ਘੋੜੀ, ਦੇਸ਼ ਭਗਤੀ ਦੇ ਰੰਗ ਵਿੱਚ ਰੱਤਿਆਂ ਮਰਜੀਵੜਿਆਂ ਦੀ ਆਜ਼ਾਦੀ ਦੀ ਤਾਂਘ ਦਾ ਤਰਾਨਾ ਹੋ ਨਿੱਬੜਦੀ ਹੈ। ਮਿਰਜ਼ਾ, ਹੀਰ ਤੇ ਸੱਸੀ ਜਿਹੇ ਪ੍ਰੇਮੀਆਂ ਦੇ ਸੰਤਾਪ ਦਾ ਸਿਖ਼ਰ ਵੀ ਉਹਦੀ ਕਵਿਤਾ ਦਾ ਅਮੀਰ ਅੰਗ ਹੋ ਨਿੱਬੜਦਾ ਹੈ। ਕਿਸਾਨਾਂ ਮਜ਼ਦੂਰਾਂ ਦੇ ਹੱਕਾਂ-ਹਿਤਾਂ ਲਈ ਵੀ ਉਹਦੀ ਕਵਿਤਾ ਹਿੱਕ ਡਾਹ ਕੇ ਲੜਦੀ ਹੈ।

ਕਰਨੈਲ ਸਿੰਘ ਪਾਰਸ ਦੀ ਏਨੀ ਲੋਕ-ਪ੍ਰਵਾਨਗੀ ਦਾ ਕਾਰਨ ਜਿੱਥੇ ਉਹਦੀ ਕਵਿਤਾ ਬਾਰੇ ਸਮਝ ਤੇ ਸਟੇਜੀ-ਪੇਸ਼ਕਾਰੀ ਦੇ ਹੁਨਰ ਵਿੱਚ ਲੁਪਤ ਸੀ, ਓਥੇ ਉਹਦੀ ਕਵਿਤਾ ਦਾ ਦਾਰਸ਼ਨਿਕ ਰੰਗ ਉਹਦੇ ਬੋਲਾਂ ਵਿੱਚ ਸਦੀਵੀ ਹਕੀਕਤ ਦੇ ਰੂਪ ਵਿੱਚ ਜਲਵਾਗਰ ਹੋ ਉੱਠਦਾ ਸੀ। ਉਹ ਸਿਰਫ਼ ਕਵਿਤਾ ਕੀ ਹੈ; ਵਰਗੇ ਸਵਾਲਾਂ ਨਾਲ ਹੀ ਨਹੀਂ ਸਿੱਝਦਾ ਸਗੋਂ ਜ਼ਿੰਦਗੀ ਕੀ ਹੈ, ਮੌਤ ਕੀ ਹੈ, ਦੁਖ ਕੀ ਹੈ, ਸੁਖ ਕੀ ਹੈ ਜਿਹੇ ਉਹਨਾ ਬੁਨਿਆਦੀ ਸਵਾਲਾਂ ਨੂੰ ਵੀ ਮੁਖ਼ਾਤਬ ਹੁੰਦਾ ਹੈ, ਜਿਨ੍ਹਾਂ ਸਵਾਲਾਂ ਨਾਲ ਸਦੀਆਂ ਤੋਂ ਸਾਡੇ ਰਿਸ਼ੀ-ਮੁਨੀ ਤੇ ਗੁਰੂ-ਪੀਰ ਜੂਝਦੇ ਆਏ ਨੇ। ਅਸੀਂ ਇਹ ਨਹੀਂ ਕਹਿੰਦੇ ਕਿ ਉਹਨੇ ਇਹਨਾਂ ਸਵਾਲਾਂ ਦੇ ਮੂਲੋਂ ਹੀ ਕੋਈ ਮੌਲਿਕ ਜਵਾਬ ਦਿੱਤੇ ਨੇ, ਸਵਾਲ ਇਹ ਹੈ ਕਿ ਉਹ ਆਪਣੇ ਏਸੇ ਗੁਣ ਕਰ ਕੇ ਉਹਨਾਂ ਕਵੀਆਂ ਨਾਲੋਂ ਵਿਲੱਖਣ ਹੈ ਜੋ ਕਵਿਤਾ ਨੂੰ ਵਿਚਾਰਧਾਰਾ ਤੋਂ ਮੁਕਤ ਕੋਈ ਸ਼ੈਅ ਸਮਝਦੇ ਨੇ ਤੇ ਇਹਨੂੰ ਕੇਵਲ ਜਜ਼ਬਿਆਂ ਦੇ ਕਲਾਤਮਕ ਬਿਆਨ ਦਾ ਵਸੀਲਾ ਹੀ ਮੰਨਦੇ ਹਨ।

'ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇੱਕ ਆਵੇ ਇੱਕ ਜਾਵੇ' ਵਰਗੀ, ਪੰਜਾਬ ਦੇ ਬੱਚੇ ਬੱਚੇ ਦੇ ਬੁੱਲ੍ਹਾਂ 'ਤੇ ਫਰਕਣ ਵਾਲੀ ਕਵਿਤਾ ਏਸੇ ਕਰ ਕੇ ਲੋਕਾਂ ਦੇ ਚੇਤਿਆਂ ਵਿੱਚ ਵੱਸੀ ਹੋਈ ਹੈ ਕਿਉਂਕਿ ਇਹ ਜ਼ਿੰਦਗੀ-ਮੌਤ ਦੇ ਵਿਭਿੰਨ ਰੰਗਾਂ ਤੇ ਦਿਸ਼ਾਵਾਂ ਨੂੰ ਉਜਾਗਰ ਕਰਦੀ ਹੈ।

ਜ਼ਿੰਦਗੀ-ਮੌਤ ਦੀ ਗੱਲ ਕਰਦਿਆਂ ਪਾਰਸ ਦੀ ਇੱਕ ਹੋਰ ਕਵਿਤਾ ਮੇਰੇ ਚੇਤਿਆਂ ਵਿੱਚ ਲਿਸ਼ਕ ਉਠੀ ਹੈ ਜਿਸਨੂੰ ਸਾਡੇ ਇਲਾਕੇ ਦੇ ਕਵੀਸ਼ਰ ਸੁਣਾਉਂਦੇ ਸਨ ਤਾਂ ਉਹਨਾਂ ਨੂੰ ਇਨਾਮ ਦੇਣ ਲਈ ਸਟੇਜ ਵੱਲ ਜਾਂਦੇ ਲੋਕਾਂ ਦੀਆਂ ਕਤਾਰਾਂ ਬੱਝ ਜਾਂਦੀਆਂ ਸਨ।

ਜਿਹੜੀ ਮੌਤ ਡੈਣ ਨੇ ਕੱਲ੍ਹ ਦੁਨੀਆਂ ਨੂੰ ਖਾ ਲਿਆ ਹੈ,
ਇੱਕ ਦਿਨ ਸੋਚ ਮਨਾਂ ਉਹ ਤੇਰੇ ਸਿਰ ਵੀ ਆਉਣੀ।
ਤੇਰਾ ਚਿੱਤ ਨਹੀਂ ਕਰਦਾ ਭਰਿਆ ਮੇਲਾ ਛੱਡਣ ਨੂੰ,
ਪਾ ਕੇ ਨਾਲ ਜਮਾਂ ਦੇ ਬਹਿ 'ਜੋਂ ਗਾ ਅੜਾਉਣੀ।
ਜਿਹੜੀ ਸਮਝੇਂ ਪਿਆਰੀ ਨਾਰ ਤੂੰ ਕੁੱਲ੍ਹ ਦੁਨੀਆਂ ਤੋਂ,
ਜਿਸ ਦਿਨ ਮਰ ਗਿਓਂ ਉਹ ਵੀ 'ਪ੍ਰੇਤ-ਪ੍ਰੇਤ' ਕੁਰਲਾਉਣੀ।

ਮੌਤ ਦੀ ਅਟੱਲਤਾ ਬਾਰੇ ਬਿਆਨ ਕਰਦਿਆਂ ਉਹਨੂੰ ਕੋਈ ਭੁਲੇਖਾ ਨਹੀਂ ਕਿ



Sri Satguru Jagjit Singh Ji eLibrary NamdhariElibrary@gmail.com

ਮੌਤ ਤੋਂ ਬਾਅਦ ਕੋਈ ਅਗਲਾ ਜਨਮ ਹੈ, ਕੋਈ ਸਵਰਗ-ਨਰਕ ਹੈ, ਕੋਈ 'ਸੱਚਾ-ਪਾਤਸ਼ਾਹ' ਹੈ, ਜਿਸਦੇ ਚਰਨਾਂ ਵਿੱਚ ਵਿਛੜ ਗਈ ਆਤਮਾ ਨੂੰ ਨਿਵਾਸ ਬਖ਼ਸ਼ਿਆ ਜਾਣਾ ਹੈ। ਮੌਤ ਬਾਰੇ ਅਜਿਹੀ ਕਵਿਤਾ ਲਿਖ ਕੇ ਉਹ ਬੰਦੇ ਨੂੰ ਡਰਾਉਂਦਾ ਨਹੀਂ, ਸਗੋਂ ਸੁਚੇਤ ਕਰਦਾ ਹੈ, ਚੰਗਾ ਜੀਵਨ ਜਿਊਣ ਲਈ। ਅਸਲ ਵਿੱਚ ਜਦੋਂ ਬੰਦਾ ਮੌਤ ਨੂੰ ਜਾਣ ਸਮਝ ਲੈਂਦਾ ਹੈ, ਉਹ ਜ਼ਿੰਦਗੀ ਨੂੰ ਜਾਣ ਸਮਝ ਲੈਂਦਾ ਹੈ। ਉਦੋਂ ਮੌਤ ਬੰਦੇ ਲਈ ਡਰਾਉਣੀ ਹੋਂਦ ਨਹੀਂ ਰਹਿ ਜਾਂਦੀ। ਪਾਰਸ ਦੀ ਪਿਛਲੀ ਉਮਰ ਵਿੱਚ ਮੈਨੂੰ ਅਕਸਰ ਉਹਨੂੰ ਮਿਲਣ ਤੇ ਸੁਣਨ ਦਾ ਮੌਕਾ ਮਿਲਦਾ ਰਹਿੰਦਾ ਸੀ। ਉਹ ਹਰ ਵੇਲੇ ਮੌਤ ਨੂੰ ਖਿੜੇ ਮੱਥੇ ਮਿਲਣ ਦੀ ਗੱਲ ਕਰਦਾ ਸੀ।

ਉਹ ਇੱਕ ਵਾਰ ਆਪਣੀ ਪਤਨੀ ਨਾਲ ਇੰਡੀਆ ਨੂੰ ਆ ਰਿਹਾ ਸੀ ਕਿ ਉਹਨਾਂ ਦਾ ਜਹਾਜ਼ ਰਾਹ ਵਿੱਚ ਹੀ ਖ਼ਰਾਬ ਹੋ ਗਿਆ। ਪਾਇਲਟ ਨੇ ਜਹਾਜ਼ ਦੀ ਖ਼ਰਾਬੀ ਦਾ ਐਲਾਨ ਕੀਤਾ ਤਾਂ ਜਹਾਜ਼ ਵਿੱਚ ਮੌਤ ਵਰਗੀ ਖ਼ਾਮੋਸ਼ੀ ਛਾ ਗਈ ਤੇ ਫਿਰ ਲੋਕ ਹੱਥ ਜੋੜ ਕੇ ਪਾਠ ਕਰਨ ਲੱਗੇ, ਅਰਦਾਸਾਂ ਕਰਨ ਲੱਗੇ। ਉਸਦੀ ਪਤਨੀ ਦਲਜੀਤ ਕੌਰ ਵੀ ਹੱਥ ਜੋੜ ਕੇ 'ਵਾਹਿਗੁਰੂ ਵਾਹਿਗਰੂ' ਕਰਨ ਲੱਗੀ ਤਾਂ ਪਾਰਸ ਹੱਸ ਕੇ ਕਹਿੰਦਾ, "ਦਲਜੀਤ ਕੁਰੇ! ਤੈਨੂੰ ਤੇਰੇ ਕਿਸੇ ਰੱਬ-ਰੁੱਬ ਨੇ ਨਹੀਂ ਬਚਾਉਣਾ। ਜੇ ਬਚਾਇਆ ਤਾਂ ਓਸੇ ਪਾਇਲਟ ਨੇ ਹੀ ਬਚਾਉਣਾ ਹੈ!"

ਤੇ ਸੱਚਮੁਚ ਉਹਨਾਂ ਦੇ ਪਾਇਲਟ ਨੇ ਉਹਨਾਂ ਨੂੰ ਬਚਾ ਲਿਆ। ਉਹ ਜਹਾਜ਼ ਮੋੜ ਕੇ ਪਟੜੀ 'ਤੇ ਲੈ ਆਇਆ ਤੇ ਨਵੀਂ ਉਡਾਣ ਰਾਹੀਂ ਉਹ ਦੋਵੇਂ ਭਾਰਤ ਰਵਾਨਾ ਹੋ ਗਏ। ਮੌਤ ਨੂੰ ਏਨਾ ਸਾਹਮਣੇ ਵੇਖ ਕੇ ਆਪਣੀ ਤਰਕਸ਼ੀਲ ਸੋਚ ਨਾਲ ਜੁੜੇ ਰਹਿਣ ਦਾ ਇਹ ਜਿਗਰਾ ਕਿਸੇ ਵੱਡੇ ਬੰਦੇ ਦਾ ਹੀ ਭਾਗ ਬਣਦਾ ਏ।

ਲੁਧਿਆਣੇ ਨੇੜੇ ਬਾੜੇਵਾਲ ਪਿੰਡ ਵਿੱਚ ਉਸਦੇ ਕੁੜਮ ਦੇ ਭੋਗ ਦੀ ਅੰਤਿਮ ਅਰਦਾਸ ਦੀ ਰਸਮ ਮੌਕੇ ਵੱਡੇ-ਵੱਡੇ ਅਮੀਰਾਂ-ਵਜ਼ੀਰਾਂ ਨੇ ਆਪਣੇ ਸ਼ਰਧਾਂਜਲੀ ਸ਼ਬਦਾਂ ਵਿੱਚ 'ਉਹਦੇ ਕੁੜਮ ਦੀ ਆਤਮਾ ਨੂੰ ਪ੍ਰਮਾਤਮਾਂ ਵੱਲੋਂ ਆਪਣੇ ਚਰਨਾਂ ਵਿੱਚ ਨਿਵਾਸ ਦੇਣ ਦੀ' ਅਰਦਾਸ ਕੀਤੀ। ਸਮਾਗ਼ਮ ਦੇ ਅਖ਼ੀਰ ਵਿੱਚ ਸੰਗਤ ਨੂੰ ਧੰਨਵਾਦੀ ਸ਼ਬਦ ਕਹਿਣ ਲਈ ਕਰਨੈਲ ਸਿੰਘ ਪਾਰਸ ਨੂੰ ਬੇਨਤੀ ਕੀਤੀ ਗਈ। ਗੁਰਦੁਆਰੇ ਵਿੱਚ ਰਾਗੀਆਂ-ਅਰਦਾਸੀਆਂ ਤੇ ਹੋਰ ਸੰਗਤ ਦੀ ਹਾਜ਼ਰੀ ਵਿੱਚ ਕਰਨੈਲ ਸਿੰਘ ਪਾਰਸ ਹੀ ਏਨੀ ਸਾਫ਼ ਗੱਲ ਬੇਖ਼ੌਫ਼ ਹੋ ਕੇ ਆਖ ਸਕਦਾ ਸੀ:

"ਇੱਕ ਪਾਸੇ ਅਸੀਂ ਆਪ ਹੀ ਤਾਂ ਆਖਦੇ ਹਾਂ ਕਿ ਪ੍ਰਮਾਤਮਾ ਨਿਰ-ਆਕਾਰ ਹੈ, ਉਹਦਾ ਕੋਈ ਆਕਾਰ ਨਹੀਂ। ਜੇ ਉਹਦਾ ਆਕਾਰ ਨਹੀਂ ਤਾਂ ਫਿਰ ਉਸਦਾ ਸਰੀਰ ਕਿੱਥੋਂ ਆਇਆ! ਉਸਦੇ ਕਰ-ਪੈਰ ਕਿੱਥੋਂ ਆਏ! ਜੇ ਉਸਦੇ ਚਰਨ ਹੈ ਹੀ ਨਹੀਂ ਤਾਂ ਚਰਨਾਂ ਵਿੱਚ ਨਿਵਾਸ ਕਾਹਦਾ!"

ਅਜਿਹਾ ਸਹਿਜ ਤੇ ਸਮਝ ਬੰਦੇ ਨੂੰ ਡੂੰਘੇ ਅਧਿਅਨ, ਲੰਮੇ ਤਜਰਬੇ ਤੇ ਵਿਗਿਆਨਕ ਸੋਚ ਦੀ ਬਦੌਲਤ ਹੀ ਪ੍ਰਾਪਤ ਹੁੰਦੇ ਹਨ। 'ਪਾਰਸ' ਬਣੇ ਕਰਨੈਲ ਸਿੰਘ ਨੇ ਆਪਣੇ ਤਖ਼ੱਲਸ ਦੀ ਲਾਜ ਰੱਖਣ ਲਈ ਉਸਦੇ ਹਾਣ ਦਾ ਬਣਨ ਦਾ ਪ੍ਰਣ ਕਰ ਲਿਆ ਸੀ। ਉਸਨੇ ਸੱਚਾ ਵਿਦਵਾਨ ਤੇ ਸੁੱਚਾ ਇਨਸਾਨ ਬਣਨ ਦੀ ਧਾਰ ਲਈ। ਹਿੰਦੀ, ਪੰਜਾਬੀ ਦੇ ਨਾਲ ਉਸਨੇ ਕਿਸੇ ਮੌਲਵੀ ਤੋਂ ਉਰਦੂ ਵੀ ਸਿੱਖਿਆ। ਉਸਨੇ ਹਿੰਦੂ, ਸਿੱਖ ਅਤੇ



Sri Satguru Jagjit Singh Ji eLibrary NamdhariElibrary@gmail.com

ਇਸਲਾਮ ਆਦਿ ਧਰਮਾਂ ਦਾ ਡੂੰਘਾ ਅਧਿਅਨ ਵੀ ਕੀਤਾ। ਧਾਰਮਿਕ ਗ੍ਰੰਥ ਵੀ ਪੜ੍ਹੇ ਤੇ ਆਧੁਨਿਕ ਸਾਹਿਤ ਵੀ। ਵਿਦਿਆ ਹਾਸਲ ਕਰਨ ਦੀ ਅਜਿਹੀ ਡੂੰਘੀ ਲਗਨ ਨੇ ਉਸ ਅੰਦਰ ਸਾਹਿਤ ਅਤੇ ਕਵਿਤਾ ਨਾਲ ਪਿਆਰ ਦਾ ਤੀਬਰ ਜਜ਼ਬਾ ਪੈਦਾ ਕਰ ਦਿੱਤਾ। ਉਸ ਅੰਦਰ ਕਵੀਸ਼ਰੀ ਦਾ ਅਜਿਹਾ ਚਿਰਾਗ਼ ਬਲਿਆ ਕਿ ਇਸਦੀ ਲਾਟ ਨਾਲ ਪੰਜਾਬ ਵਿੱਚ ਕਵੀਸ਼ਰੀ ਦੀ ਪਰੰਪਰਾ ਨਵੇਂ ਰੰਗਾਂ ਤੇ ਅਰਥਾਂ ਵਿੱਚ ਝਿਲਮਿਲਾ ਉੱਠੀ।

ਸਾਹਿਤ ਪੜ੍ਹਨ ਦੇ ਸ਼ੌਕ ਨੇ ਉਸਨੂੰ ਚੜ੍ਹਦੀ ਜਵਾਨੀ ਵਿੱਚ ਹੀ ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਦਾ ਸ਼ੈਦਾਈ ਬਣਾ ਦਿੱਤਾ। ਜਦੋਂ ਗੁਰਦਵਾਰਿਆਂ ਵਿੱਚ 'ਪ੍ਰੀਤ-ਲੜੀ' ਦਾ ਵੜਨਾ ਮਨ੍ਹਾ ਕੀਤਾ ਹੋਇਆ ਸੀ ਤਾਂ ਉਹ ਗੁਰਦਵਾਰਿਆਂ ਵਿੱਚ ਧਾਰਮਿਕ ਦੀਵਾਨਾ 'ਤੇ ਹਾਜ਼ਰ ਹੋਣ ਸਮੇਂ ਆਪਣੇ ਝੋਲੇ ਵਿੱਚ 'ਪ੍ਰੀਤ-ਲੜੀ' ਲੁਕਾ ਕੇ ਲੈ ਜਾਂਦਾ ਤੇ ਰਾਤ ਨੂੰ ਦੀਵੇ ਦੇ ਚਾਨਣ ਵਿੱਚ ਗੁਰਦਵਾਰੇ ਵਿਚਲੀ ਠਾਹਰ ਵਿੱਚ ਪੜ੍ਹਦਾ ਰਹਿੰਦਾ।

ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਦਾ ਪਾਰਸ ਦੀ ਸੋਚ ਨੂੰ ਛਿੱਲਣ, ਤਰਤੀਬਣ ਤੇ ਤਰਾਸ਼ਣ ਵਿੱਚ ਬੁਨਿਆਦੀ ਯੋਗਦਾਨ ਸੀ। ਗੁਰਬਖ਼ਸ਼ ਸਿੰਘ ਨੇ ਉਹਦੇ ਮਨ ਵਿਚੋਂ ਵਹਿਮ-ਭਰਮ ਤੇ ਅੰਧ-ਵਿਸ਼ਵਾਸ ਦੇ ਘਾਹ-ਬੂਟੇ ਪੁੱਟ ਕੇ ਮਨ ਨੂੰ ਵਾਹ-ਸੁਹਾਗ ਦਿੱਤਾ। ਉਸਦੇ ਮਨ ਦੀ ਧਰਤੀ ਪੱਧਰੀ ਹੋ ਗਈ, ਵਾਹੀ ਤੇ ਸੁਹਾਗੀ ਗਈ। ਫਿਰ ਇਸ ਮਨ ਵਿੱਚ ਤਰਕ, ਮਾਨਵ-ਪ੍ਰੇਮ, ਬਰਾਬਰੀ ਤੇ ਸਮਾਜਵਾਦ ਦੇ ਨਵੇਂ ਅੰਕੁਰ ਫੁੱਟ ਨਿਕਲੇ। ਉਸਦੀ ਰੂਹ ਰੌਸ਼ਨ ਹੋ ਗਈ। ਉਹ 'ਹਿੰਦੂ, ਮੁਸਲਿਮ, ਸਿੱਖ, ਜੱਟ, ਬਾਹਮਣ, ਸ਼ੂਦਰ' ਆਦਿ ਦੀਆਂ ਵਲਗਣਾਂ ਵਿਚੋਂ ਨਿਕਲ ਗਿਆ। ਇਨਸਾਨੀ ਮੁਹੱਬਤ ਉਸਦਾ ਸਦੀਵੀ ਪੈਗ਼ਾਮ ਬਣ ਗਈ। ਇਹੋ ਕਾਰਨ ਸੀ ਕਿ ਜਦੋਂ ਸੰਤਾਲੀ ਵੇਲੇ ਧਰਮ ਦੇ ਨਾਂ 'ਤੇ ਮੁਸਲਮਾਨਾਂ ਦੇ ਖ਼ੂਨ ਦੀ ਹੋਲੀ ਖੇਡੀ ਜਾ ਰਹੀ ਸੀ ਤਾਂ ਉਹ ਆਪਣੀ ਜਾਨ ਖ਼ਤਰੇ ਵਿੱਚ ਪਾ ਕੇ ਗੁੰਡਿਆਂ ਕੋਲੋਂ ਆਪਣੇ ਪਿੰਡ ਦੇ ਮੁਸਲਮਾਨਾਂ ਨੂੰ ਬਚਾ ਕੇ ਉਹਨਾਂ ਨੂੰ ਕੈਂਪਾਂ ਵਿੱਚ ਪਹੁੰਚਾਉਣ ਦਾ ਧਰਮ ਨਿਭਾਉਂਦਾ ਰਿਹਾ ਸੀ। ਮਨੁੱਖਤਾ ਦੀ ਸੇਵਾ ਹੀ ਉਹਦਾ ਧਰਮ ਸੀ। ਉਂਞ ਉਹ ਜਾਣ ਗਿਆ ਸੀ ਕਿ ਸਥਾਪਤ ਧਰਮ ਤੇ ਉਹਨਾਂ ਦਾ ਸਿਰਜਿਆ 'ਰੱਬ' ਜਮਾਤੀ ਸਮਾਜ ਵਿੱਚ ਧਨੀਆਂ ਤੇ ਲੁਟੇਰਿਆਂ ਦਾ ਸੇਵਕ ਹੈ ਅਤੇ ਲੋਕਾਂ ਦਾ ਦੁਸ਼ਮਣ।

ਲਗਭਗ ਪੌਣੀ ਸਦੀ ਪਹਿਲਾਂ ਲਿਖੇ ਕਿੱਸੇ ਵਿੱਚ ਪੇਸ਼ ਉਹਦੇ ਵਿਚਾਰ ਅੱਜ ਵੀ ਓਨੇ ਹੀ ਅਰਥਵਾਨ ਹਨ। ਉਹ ਰੱਬੀ ਹੋਂਦ ਨੂੰ ਵੀ ਜਮਾਤੀ ਨੁਕਤੇ ਤੋਂ ਵੇਖਦਾ ਕੁੱਝ ਇਸ ਅੰਦਾਜ਼ ਵਿੱਚ ਬਿਆਨ ਕਰਦਾ ਹੈ।

ਵਾਹੇ-ਗੁਰੂ, ਐ ਗਾਡ, ਭਗਵਾਨ ਰੱਬਾ! ਜ਼ਰਾ ਮੁੱਖ ਦਿਖਾਅ ਖ਼ੁਦਾ ਸਾਨੂੰ;
ਬਾਂਗ, ਸੰਖ, ਘੜਿਆਲ 'ਤੇ ਗਿਰਗਿਟਾ ਤੂੰ, ਆਪੋ-ਵਿਚ ਨਾ ਪਿਆ ਲੜਾਅ ਸਾਨੂੰ!
ਰਹੇ ਸਾਧ, ਫ਼ਕੀਰ ਤੇ ਬ੍ਰਹਮਚਾਰੀ, ਤੇਰੇ ਨਾਮ 'ਤੇ ਲੁੱਟ ਕੇ ਖਾਅ ਸਾਨੂੰ,
ਚੋਰ, ਠੱਗ, ਲੁਟੇਰੇ ਦੀ ਕਰੇਂ ਮੱਦਦ, ਤੇਰਾ ਬਦਲਿਆ ਦਿਸੇ ਸੁਭਾਅ ਸਾਨੂੰ।

ਦੂਸਰੇ ਪਾਸੇ ਉਹ ਸਾਮਰਾਜੀ ਗੋਰਿਆਂ ਵੱਲੋਂ ਕੀਤੀ ਜਾਂਦੀ ਭਾਰਤੀ ਲੋਕਾਂ ਦੀ ਲੁੱਟ ਨੂੰ ਪੇਂਡੂ ਮੁਹਾਵਰੇ 'ਚ ਲਪੇਟ ਕੇ ਕਮਾਲ ਦੀ ਸ਼ਾਇਰੀ ਰਾਹੀਂ ਪੇਸ਼ ਕਰਦਾ ਹੈ:

ਸਾਡੀ ਭੋਲਿਆਂ ਕਾਲਿਆਂ ਵੱਛੜਿਆਂ ਦੀ, ਰੱਤ ਚੂਸਗੀ ਲੰਡਨੀਂ ਜੋਕ ਯਾਰੋ।
ਦਾਣੇ ਭੁੰਨਦੀ ਹਿੰਦੀਆਂ ਸਾਡਿਆਂ ਦੀ, ਭੱਠੀ ਢਾਹ ਗਿਆ 'ਦੂਧੀਆ' ਬੋਕ ਯਾਰੋ।

ਉਹਦੀ ਸਖ਼ਸ਼ੀਅਤ ਦਾ ਸੱਤਰੰਗਾ ਲਹਿਰੀਆ ਉਹਨੂੰ ਇੱਕ ਜੀਵੰਤ ਪੰਜਾਬੀ



Sri Satguru Jagjit Singh Ji eLibrary NamdhariElibrary@gmail.com

ਦੇ ਰੂਪ ਵਿੱਚ ਉਭਾਰ ਕੇ ਸਾਹਮਣੇ ਲਿਆਉਂਦਾ ਹੈ। ਕਿਸੇ ਦਿਖਾਵੇ ਜਾਂ ਦੰਭ ਤੋਂ ਮੁਕਤ ਉਹ ਆਪਣੀਆਂ ਕਮਜ਼ੋਰੀਆਂ ਨੂੰ ਬਿਆਨਣ ਤੇ ਵਿਖਾਉਣ ਤੋਂ ਵੀ ਨਹੀਂ ਸੀ ਝਿਜਕਦਾ। ਉਹਨੂੰ ਇਹ ਮੰਨਣ ਵਿੱਚ ਕਦੀ ਝਿਜਕ ਨਹੀਂ ਰਹੀ ਕਿ ਉਹ ਸ਼ਰਾਬ ਪੀ ਲੈਂਦਾ ਸੀ ਤੇ ਹੁਣ ਵੀ ਪੀ ਲੈਂਦਾ ਹੈ। ਉਹ ਤਾਂ ਇਹ ਵੀ ਦੱਸ ਦਿੰਦਾ ਸੀ ਕਿ ਜਦੋਂ ਉਹ ਕਿਸੇ ਪ੍ਰੋਗਰਾਮ ਦੀ ਸਾਈ ਫੜਦਾ ਸੀ ਤਾਂ ਨਿਸਚਿਤ ਕੀਤੀ ਫ਼ੀਸ ਦੇ ਨਾਲ ਪਹਿਲੇ ਸਾਲਾਂ ਵਿੱਚ ਇੱਕ ਬੋਤਲ ਤੇ ਬਾਅਦ ਵਿੱਚ ਦੋ ਬੋਤਲਾਂ ਸ਼ਰਾਬ ਦੀਆਂ ਉਹਦੀ ਨਕਦ ਫ਼ੀਸ ਦਾ ਹਿੱਸਾ ਹੁੰਦੀਆਂ ਸਨ। ਉਹਨੂੰ ਇਹ ਦੱਸਦਿਆਂ ਵੀ ਕਦੀ ਅੱਖ ਨੀਵੀਂ ਨਹੀਂ ਸੀ ਕਰਨੀ ਪਈ ਕਿ ਉਹਨੂੰ ਪ੍ਰੀਤ-ਲੜੀ ਦਾ ਪਾਠਕ ਹੋਣ ਕਰ ਕੇ ਇੱਕ ਵਾਰ ਗੁਰਦਵਾਰੇ ਵਿਚੋਂ ਬਾਹਰ ਕੱਢ ਦਿੱਤਾ ਗਿਆ ਸੀ। ਉਹ ਤਾਂ ਇਹ ਵੀ ਦੱਸ ਦਿੰਦਾ ਸੀ ਕਿ ਉਹਨੂੰ ਉਹਦਾ ਮੂੰਹ ਕਾਲਾ ਕਰਨ ਤੇ ਜੁੱਤੀਆਂ ਦਾ ਹਾਰ ਉਹਦੇ ਗਲ ਵਿੱਚ ਪਾਉਣ ਦਾ ਡਰਾਵਾ ਵੀ ਦਿੱਤਾ ਗਿਆ ਸੀ। ਇਹ ਉਹਦਾ ਹੀ ਜਿਗਰਾ ਸੀ ਕਿ ਇੱਕ ਵਾਰ ਭਰੇ ਪੰਡਾਲ ਵਿੱਚ ਕਿਸੇ ਵਿਰੋਧੀ ਨੇ ਕਿਹਾ, "ਪਾਰਸ ਤੇੜ ਕਛਹਿਰਾ ਨਹੀਂ ਪਾਉਂਦਾ, ਸ਼ਰਾਬ ਪੀਂਦਾ ਐ। ਇਹਨੂੰ ਸਟੇਜ 'ਤੇ ਨਹੀਂ ਬੋਲਣ ਦੇਣਾ ਚਾਹੀਦਾ।" ਤਾਂ ਉਹਨੇ ਬੇਖੌਫ਼ ਹੋ ਕੇ ਕਿਹਾ ਸੀ, "ਭਰਾਵੋ! ਇਸ ਸੱਜਣ ਨੇ ਜੋ ਕੁੱਝ ਮੇਰੇ ਬਾਰੇ ਕਿਹਾ ਐ, ਉਹ ਸਭ ਸੱਚ ਏ। ਮੈਂ ਇਸਤਰ੍ਹਾਂ ਦੀ ਹੀ ਆਂ। ਹੁਣ ਜੇ ਤੁਸੀਂ ਮੈਨੂੰ ਸੁਣਨਾ ਚਾਹੁੰਦੇ ਓ ਤਾਂ ਵੀ ਠੀਕ ਐ। ਨਹੀਂ ਤਾਂ ਮੈਂ ਹੁਣੇ ਤੁਰ ਜਾਨਾ।"

ਏਨੇ ਸਹਿਜ ਨਾਲ ਆਪਣੀਆਂ ਖ਼ਾਮੀਆਂ ਨੂੰ ਸਵੀਕਾਰ ਕਰਨ ਵਾਲੇ ਨਾਲ ਲਾਡ ਕਰਨ ਨੂੰ ਕਿਸ ਦਾ ਚਿੱਤ ਨਹੀਂ ਕਰੇਗਾ! ਉਹ ਉਹਨਾਂ ਸੈਂਕੜੇ ਪ੍ਰਚਾਰਕਾਂ ਨਾਲੋਂ ਚੰਗਾ ਸੀ ਜੋ ਸਟੇਜ 'ਤੇ ਪਰਚਾਰ ਤਾਂ ਹੋਰ ਕਰਦੇ ਨੇ ਪਰ ਵਿਹਾਰ ਵਿੱਚ ਕੁੱਝ ਹੋਰ ਹੀ ਨਿਕਲ ਆਉਂਦੇ ਨੇ। ਆਪਣੇ ਨੁਕਸਾਂ ਨੂੰ ਸਹਿਜ-ਭਾ ਮੰਨ ਲੈਣਾ ਭਰੇ-ਪੂਰੇ, ਮੁਕੰਮਲ, ਬੇਖੌਫ਼ ਤੇ ਬੁਲੰਦ ਬੰਦੇ ਦਾ ਹੀ ਜਿਗਰਾ ਹੈ। ਪਾਰਸ ਜ਼ਿੰਦਗੀ ਦੇ ਰਸਾਂ-ਕਸਾਂ ਨੂੰ ਮਾਣਦਾ ਹੋਇਆ, ਰੂਹ ਦੇ ਰੱਜ ਤੱਕ ਜਿਊਣ ਵਾਲਾ ਬੰਦਾ ਸੀ। ਏਸੇ ਕਰ ਕੇ ਉਹ ਮੈਨੂੰ ਜਿਊਂਦੇ ਜਾਗਦੇ ਪੰਜਾਬੀ ਦਾ ਪ੍ਰਤੀਨਿਧ ਨਮੂਨਾ ਲੱਗਦਾ ਹੈ।

ਜਿਵੇਂ ਅਸੀਂ ਦੱਸਿਆ ਹੈ ਕਿ ਬੇਝਿਜਕ ਹੋ ਕੇ ਖ਼ਰੀ ਗੱਲ ਕਹਿ ਦੇਣਾ ਉਸਦੇ ਸੁਭਾਅ ਦਾ ਹਿੱਸਾ ਸੀ। ਸੱਚ ਕਹਿਣ ਵਿੱਚ ਨਾ ਉਹ 'ਸਕੇ ਪਿਓ' ਦਾ ਲਿਹਾਜ ਕਰਦਾ ਸੀ, ਨਾ 'ਸਕੇ ਪੁੱਤ' ਦਾ। ਉਦੋਂ ਬਲਵੰਤ ਸਿੰਘ ਰਾਮੂਵਾਲੀਏ ਦੀ ਲੋਕ-ਭਲਾਈ ਪਾਰਟੀ ਦਾ ਚੰਗਾ ਵੱਜ ਸੀ। ਪਾਰਸ ਨੂੰ ਇਹਦੀ ਖ਼ੁਸ਼ੀ ਵੀ ਸੀ। ਪੁੱਤ ਤਰੱਕੀ ਕਰੇ, ਕੌਣ ਨਹੀਂ ਚਾਹੁੰਦਾ। ਮੈਂ ਸਹਿਵਨ ਪੁੱਛ ਲਿਆ, "ਤੁਹਾਨੂੰ ਪਾਰਟੀ ਦਾ ਭਵਿੱਖ ਕਿਵੇਂ ਲੱਗਦੈ?"

ਉਹਦਾ ਬੜਾ ਨਪਿਆ ਤੁਲਿਆ ਤੇ ਸਾਫ਼ ਜਵਾਬ ਸੀ, "ਸਾਡੀਆਂ ਰਾਜਨੀਤਕ ਪਾਰਟੀਆਂ ਦੀ ਅਸਲੀਅਤ ਇਹ ਹੈ ਕਿ ਇਹਨਾਂ ਦੀ ਉਸਾਰੀ ਹੇਠੋਂ ਹੋਣੀ ਚਾਹੀਦੀ ਏ ਕਿਉਂਕਿ ਨੀਂਹ ਤੋਂ ਬਿਨਾ ਮਕਾਨ ਨਹੀਂ ਉਸਰਦੇ। ਪਿੰਡ ਪੱਧਰ ਦੀਆਂ ਇਕਾਈਆਂ ਤੋਂ ਉਪਰ ਨੂੰ ਤੁਰ ਕੇ ਹੀ ਰਾਜਨੀਤਕ ਆਗੂਆਂ ਦੀ ਚੋਣ ਹੋਣੀ ਚਾਹੀਦੀ ਏ। ਪਰ ਏਥੇ ਪਾਰਟੀਆਂ ਦੇ ਸਿਰ 'ਤੇ ਬੈਠੇ ਉਤਲੇ ਲੀਡਰ, ਹੇਠਲੇ ਲੀਡਰਾਂ ਨੂੰ 'ਬਣਾਉਂਦੇ' ਜਾਂ 'ਲਾਹੁੰਦੇ' ਨੇ। ਪਾਰਟੀ ਦਾ ਢਾਂਚਾ ਹੋਣਾ ਤਾਂ ਚਾਹੀਦਾ ਏ ਆਮ ਪਾਰਟੀ-ਮੈਂਬਰਾਂ ਦੀ ਮੁੱਠੀ ਵਿੱਚ ਪਰ ਏਥੇ ਪਾਰਟੀ ਦਾ ਢਾਂਚਾ ਹੁੰਦਾ ਏ ਇੱਕ ਆਦਮੀ ਜਾਂ ਕੁੱਝ ਆਦਮੀਆਂ ਜਾਂ



Sri Satguru Jagjit Singh Ji eLibrary NamdhariElibrary@gmail.com

ਕਿਸੇ ਇੱਕ ਪਰਿਵਾਰ ਦੀ ਮੁੱਠੀ ਵਿੱਚ। ਜਿਹੜੀਆਂ ਪਾਰਟੀਆਂ ਦੀ ਜਾਨ ਇਕੋ 'ਤੋਤੇ' ਦੇ ਹੱਥਾਂ ਵਿੱਚ ਹੋਵੇ, ਉਹਦੇ ਭਵਿੱਖ ਦਾ ਐਲਾਨ ਕਰਨਾ ਸੌਖਾ ਨਹੀਂ। ਤੋਤਾ ਉਡਾਰੀ ਮਾਰ ਗਿਆ ਤਾਂ ਸਮਝੋ ਪਾਰਟੀ ਵੀ ਉੱਡ ਗਈ।"

ਉਹਦਾ ਰਾਜਨੀਤਕ ਪਾਰਟੀਆਂ ਬਾਰੇ ਵਿਸ਼ਲੇਸ਼ਣ ਸਭਨਾਂ ਪਾਰਟੀਆਂ 'ਤੇ ਬਰਾਬਰ ਲਾਗੂ ਹੁੰਦਾ ਹੈ। ਤੇ 'ਲੋਕ ਭਲਾਈ ਪਾਰਟੀ' ਬਾਰੇ ਉਹਦੀ ਕੀਤੀ ਭਵਿੱਖਬਾਣੀ ਬਾਅਦ ਵਿੱਚ ਐਨ ਸੱਚ ਹੋ ਨਿੱਬੜੀ।

ਪਾਰਸ ਦੀ 'ਪਾਰਸ-ਛੁਹ' ਨਾਲ ਲਿਸ਼ਕਾਏ ਸੈਂਕੜੇ ਕਵੀਸ਼ਰ, ਉਸਦੇ 'ਸ਼ਾਗਿਰਦਾਂ' ਨੇ, ਉਸਦੇ ਨਾਂ ਦੀ ਚਮਕ ਨੂੰ, ਉਸ ਵਾਂਗ ਹੀ ਦੇਸ਼-ਵਿਦੇਸ਼ ਵਿੱਚ ਫ਼ੈਲਾਇਆ। ਇੰਜ ਪਾਰਸ ਨੇ ਕਵੀਸ਼ਰੀ ਦੀ ਮਹਾਨ ਪਰੰਪਰਾ ਨੂੰ ਫੈਲਾਉਣ ਦੇ ਨਾਲ ਨਾਲ ਜਿਊਂਦੀ ਰੱਖਣ ਦਾ ਕਾਰਜ ਵੀ ਕੀਤਾ। ਜਿਹੜੇ ਕਵੀਸ਼ਰ ਸਿੱਧੇ ਤੌਰ ਤੇ ਉਸਦੇ ਸ਼ਾਗਿਰਦ ਨਹੀਂ ਵੀ ਸਨ, ਉਹ ਵੀ ਉਸਦੀਆਂ ਕਵਿਤਾਵਾਂ ਪਿੱਛੇ ਆਪਣਾ ਨਾਂ ਜੋੜ ਕੇ ਉਸਦੇ ਹਵਾਲੇ ਨਾਲ ਹੀ ਸਥਾਪਤ ਹੋਣ ਦੇ ਯਤਨ ਵਿੱਚ ਲੱਗੇ ਰਹਿੰਦੇ। ਢਾਡੀ ਪਰੰਪਰਾ ਨੂੰ ਸਥਾਪਤ ਅਤੇ ਵਿਕਸਿਤ ਕਰਨ ਵਿੱਚ ਜਿੱਡਾ ਵੱਡਾ ਨਾਂ ਗਿਆਨੀ ਸੋਹਣ ਸਿੰਘ ਸੀਤਲ ਦਾ ਹੈ, ਕਵੀਸ਼ਰੀ ਦੀ ਪਰੰਪਰਾ ਵਿੱਚ ਕਰਨੈਲ ਸਿੰਘ ਪਾਰਸ ਵੀ ਓਡਾ-ਕੇਡਾ ਨਾਂ ਹੈ।

ਪੜ੍ਹਦੇ ਰਹਿਣਾ ਅਤੇ ਨਿਰੰਤਰ ਅਧਿਅਨ ਕਰਦੇ ਰਹਿਣਾ ਉਸਨੂੰ ਸਾਹ ਲੈਣ ਵਰਗਾ ਕਾਰਜ ਹੀ ਲੱਗਦਾ ਸੀ। ਉਮਰ ਦੇ ਅੰਤਲੇ ਦਿਨਾਂ ਤੱਕ ਉਸਨੇ ਆਪਣੇ ਇਸ ਸ਼ੌਕ ਨੂੰ ਜਿਊਂਦੇ ਰੱਖਿਆ।

ਚੰਗੀ ਲਿਖਤ ਦਾ ਉਹ ਡੱਲ੍ਹ ਡੁੱਲ੍ਹ ਪੈਂਦਾ ਆਸ਼ਕ ਸੀ। ਜਿਸ ਕਿਸੇ ਦੀ ਕੋਈ ਲਿਖਤ ਉਸਨੂੰ ਚੰਗੀ ਲੱਗਦੀ ਤਾਂ ਲੇਖਕ ਭਾਵੇਂ ਉਸਦੇ ਪੋਤਰਿਆਂ ਦੇ ਹਾਣ ਦਾ ਹੁੰਦਾ, ਉਹ ਉਸਨੂੰ ਫ਼ੋਨ ਕਰਦਾ; ਪਹੁੰਚ ਵਿੱਚ ਹੁੰਦਾ ਤਾਂ ਭਾਵੇਂ ਕਨੇਡਾ ਬੈਠਾ ਹੁੰਦਾ ਜਾਂ ਪੰਜਾਬ ਵਿੱਚ, ਕਾਰ ਕਢਵਾਉਂਦਾ 'ਤੇ ਕਿਸੇ ਆਪਣੇ ਦੇ ਸਾਥ ਵਿੱਚ ਲੇਖਕ ਦੇ ਘਰ ਤੱਕ ਵੀ ਪਹੁੰਚ ਜਾਂਦਾ। ਲਿਖਤ ਲਿਖਣ ਵਾਲੇ ਉਸਦੇ ਹੱਥਾਂ ਨੂੰ ਚੁੰਮਦਾ, ਲਾਡ ਕਰਦਾ ਤੇ ਚੰਗੀ ਲਿਖਤ ਲਿਖਣ ਦੇ ਸ਼ਗਨ ਵਜੋਂ ਸੌ ਜਾਂ ਪੰਜ ਸੌ ਦਾ ਨੋਟ ਉਸਦੇ ਸਿਰ ਤੋਂ ਵਾਰ ਕੇ ਉਹਦੀ ਜੇਬ ਵਿੱਚ ਪਾ ਦਿੰਦਾ। ਚਾਅ ਵਿੱਚ ਭਰ ਕੇ ਉਹਦੀਆਂ ਅੱਖਾਂ 'ਚੋਂ ਖ਼ੁਸ਼ੀ ਦੇ ਅੱਥਰੂ ਡੁੱਲ੍ਹਣ ਲੱਗਦੇ।

ਆਪਣੀ ਧਰਤੀ ਤੇ ਆਪਣੇ ਲੋਕਾਂ ਨਾਲ ਉਸਦੇ ਡੂੰਘੇ ਮੋਹ ਦੀ ਮਿਸਾਲ ਹੀ ਹੈ ਕਿ ਉਹ ਪਿਛਲੇ ਕਈ ਦਹਾਕਿਆਂ ਤੋਂ ਰਹਿੰਦਾ ਤਾਂ ਭਾਵੇਂ ਕਨੇਡਾ ਵਿੱਚ ਆਪਣੇ ਬੱਚਿਆਂ ਕੋਲ ਸੀ ਪਰ ਸਿਆਲ ਦੇ ਦਿਨਾਂ ਵਿੱਚ ਛੇ ਮਹੀਨੇ ਆਪਣੇ ਪਿੰਡ ਰਾਮੂਵਾਲੇ ਹੀ ਕੱਟਦਾ। ਉਸ ਕੋਲ ਮਿਲਣ ਆਉਣ ਵਾਲਿਆਂ ਦਾ ਤਾਂਤਾ ਲੱਗਾ ਰਹਿੰਦਾ। ਹਰ ਕਿਸਮ ਦੀ ਖਾਣ-ਪੀਣ ਦੀ ਸੇਵਾ ਤੋਂ ਇਲਾਵਾ ਉਹ ਆਪਣੇ ਸ਼ਬਦਾਂ ਦੇ ਅਨਾਰਾਂ ਨਾਲ ਉਹਨਾਂ ਦੀ ਰੂਹ ਰੁਸ਼ਨਾਉਂਦਾ ਰਹਿੰਦਾ।

ਉਸਦੇ ਪਿੰਡ ਦਾ ਹਾਈ ਸਕੂਲ ਉਸਦੇ ਨਾਂ 'ਤੇ ਬਣਿਆਂ ਹੋਇਆ ਹੈ। ਉਹ ਹਰੇਕ ਸਾਲ ਆਪਣੇ ਕੋਲੋਂ ਲੱਖਾਂ ਰੁਪਈਏ ਆਪਣੇ ਪਿੰਡ ਦੀ ਭਲਾਈ ਵਾਸਤੇ ਖ਼ਰਚਦਾ। ਉਸਨੇ ਆਪਣੇ ਖ਼ਰਚ 'ਤੇ ਪਿੰਡ ਵਿੱਚ ਬਿਰਧ-ਘਰ, ਡਿਸਪੈਂਸਰੀ, ਲਾਇਬ੍ਰੇਰੀ, ਜਿਮਖਾਨਾ, ਦਲਿਤਾਂ ਲਈ ਧਰਮਸਾਲਾ ਬਣਵਾ ਕੇ ਦਿੱਤੇ। ਉਹ ਗੁਰੂ ਨਾਨਕ ਦਾ ਸੱਚਾ ਸਿੱਖ ਸੀ।



Sri Satguru Jagjit Singh Ji eLibrary NamdhariElibrary@gmail.com

ਉਸਨੂੰ ਆਪਣੇ ਲੋਕਾਂ ਲਈ ਆਪਾ ਲੁਟਾਉਣ ਦਾ ਚਾਅ ਰਹਿੰਦਾ ਸੀ। ਬਾਬੇ ਨਾਨਕ ਵਾਂਗ ਹੀ ਉਸਨੂੰ ਜਾਤਾਂ ਪਾਤਾਂ ਦੇ ਆਧਾਰ 'ਤੇ ਵੰਡਿਆ ਸਮਾਜ ਪਰਵਾਨ ਨਹੀਂ ਸੀ, ਇਸੇ ਕਰਕੇ ਜਦੋਂ ਉਸਨੇ ਆਪਣੇ ਪਿੰਡ ਦੇ ਸਿਵਿਆਂ ਨੂੰ ਸਵਾਰਨ ਲਈ ਦਾਨ ਦਿੱਤਾ ਤਾਂ 'ਤਥਾ-ਕਥਿਤ' ਸਵਰਨ ਜਾਤੀਆਂ ਦੇ ਸਿਵਿਆਂ ਨਾਲੋਂ ਦਲਿਤ ਜਾਤੀਆਂ ਦੇ ਸਿਵਿਆਂ ਲਈ ਦੁਗਣੇ ਪੈਸੇ ਦਿੱਤੇ ਸਨ। ਉਹਨੇ ਤਾਂ ਇਹ ਵੀ ਐਲਾਨ ਕੀਤਾ ਹੋਇਆ ਸੀ ਕਿ ਉਹਦੇ ਮਰਨ ਤੋਂ ਬਾਅਦ ਉਹਦਾ ਸਸਕਾਰ ਦਲਿਤਾਂ ਦੇ ਸਿਵਿਆਂ ਵਿੱਚ ਕੀਤਾ ਜਾਵੇ। 'ਨੀਚਾਂ ਅੰਦਰ ਨੀਚ' ਦੇ ਸੰਗ-ਸਾਥ ਦੀ ਇਸਤੋਂ ਵੱਖਰੀ ਕੀ ਮਿਸਾਲ ਹੋ ਸਕਦੀ ਹੈ।

ਸਦਾ-ਬਹਾਰ ਕਵੀਸ਼ਰੀ ਲਿਖਣ ਵਾਲਾ ਸ਼ੋਮਣੀ ਕਵੀਸ਼ਰ ਕਰਨੈਲ ਸਿੰਘ 'ਪਾਰਸ' ਰਾਮੂਵਾਲੀਆ ਜੋ 28 ਜੂਨ 1916 ਨੂੰ ਪੈਦਾ ਹੋਇਆ ਸੀ, ਸਦੀ ਦੇ ਨੇੜੇ ਢੁੱਕਦੀ ਉਮਰ ਭੋਗ ਕੇ ਆਖ਼ਰਕਾਰ 28 ਫਰਵਰੀ 2009 ਨੂੰ ਦੁਨਿਆਵੀ 'ਜੰਕਸ਼ਨ' ਤੋਂ ਸਦਾ ਲਈ ਤੁਰ ਜਾਣ ਵਾਲੀ 'ਗੱਡੀ' ਵਿੱਚ ਬੈਠ ਕੇ ਅਮੁੱਕ ਸਫ਼ਰ 'ਤੇ ਤੁਰ ਗਿਆ ਤੇ ਪਿੱਛੇ 'ਪਲੇਟਫ਼ਾਰਮ' 'ਤੇ ਖੜੀ ਸਾਡੀ, ਉਸਦੇ ਪ੍ਰਸੰਸਕਾਂ ਤੇ ਪ੍ਰੇਮੀਆਂ ਦੀ ਭੀੜ ਮੋਹ ਭਰੀਆਂ ਅੱਖਾਂ ਨਾਲ ਉਸਨੂੰ ਜਾਂਦੇ ਨੂੰ ਹੱਥ ਹਿਲਾ ਰਹੀ ਹੈ ਤੇ ਉਸਦੀਆਂ ਯਾਦਾਂ ਨੂੰ ਚਿਤਵ ਰਹੀ ਹੈ।

-0-



Sri Satguru Jagjit Singh Ji eLibrary NamdhariElibrary@gmail.com

## ਬਹੁ-ਬਿਧ ਪ੍ਰਤਿਭਾ ਦਾ ਝਲਕਾਰਾ: ਜਗਜੀਤ ਸਿੰਘ ਆਨੰਦ

**ਮੈਂ** ਜਗਜੀਤ ਸਿੰਘ ਆਨੰਦ ਨੂੰ ਪੜ੍ਹਿਆ-ਸੁਣਿਆ ਤਾਂ ਕਈ ਸਾਲਾਂ ਤੋਂ ਸੀ, ਪਰ ਉਹਦੇ ਨਾਲ ਮੇਰੀ ਨਿੱਜੀ ਸਾਂਝ ਕੋਈ ਨਹੀਂ ਸੀ। ਮੈਂ ਉਹਦੀ ਲੇਖਣੀ ਦਾ ਕਾਇਲ ਸਾਂ, ਪਰ ਉਹਦੀ ਸਿਆਸਤ ਦਾ ਨਹੀਂ। ਨਕਸਲੀ ਦੌਰ ਵਿੱਚ ਦੂਜੀਆਂ ਖੱਬੀਆਂ ਪਾਰਟੀਆਂ ਦੇ ਜਿਹੜੇ ਆਗੂ 'ਕ੍ਰਾਂਤੀਕਾਰੀ ਲੇਖਕਾਂ'(ਅਸੀਂ 'ਆਪਣੇ' ਵਾਸਤੇ ਇਹੋ ਲਕਬ ਇਸਤੇਮਾਲ ਕਰਦੇ ਸਾਂ) ਦਾ ਭਰਵਾਂ ਵਿਰੋਧ ਕਰਦੇ ਸਨ, ਜਗਜੀਤ ਸਿੰਘ ਆਨੰਦ ਉਹਨਾਂ ਦਾ ਲੇਖਕਾਂ ਦਾ ਆਗੂ ਸੀ।

ਮੈਂ ਜਦੋਂ ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਵਿੱਚ ਆਪਣੀ ਸੇਵਾ ਸ਼ੁਰੂ ਕੀਤੀ, ਤਾਂ ਮੈਨੂੰ ਜਲੰਧਰ ਵਿਚ ਹੁੰਦੇ ਸਾਹਿਤਕ/ਸਭਿਆਚਾਰਕ ਸਮਾਗਮਾਂ ਵਿਚ ਆਨੰਦ ਨੂੰ ਮਿਲਣ ਦਾ ਮੌਕਾ ਮਿਲਦਾ। ਉਹ ਮੇਰੇ ਬਾਰੇ ਬਹੁਤਾ ਨਹੀਂ ਸੀ ਜਾਣਦਾ। ਉਸ ਨੂੰ ਮੇਰੇ ਬਾਰੇ ਓਨਾ ਕੁ ਪਤਾ ਸੀ, ਜਿੰਨਾਂ ਕੁ ਉਹਦੇ ਨੇੜੇ-ਤੇੜੇ ਰਹਿਣ ਵਾਲੇ ਲੋਕ ਉਹਨੂੰ ਮੇਰੇ ਬਾਰੇ ਦੱਸਦੇ। ਦੱਸਣ ਵਾਲਿਆਂ ਵਿਚ ਮੇਰੇ ਪ੍ਰਸੰਸਕ/ਪਿਆਰੇ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ, ਜਗਦੀਸ਼ ਸਿੰਘ ਵਰਿਆਮ, ਕਾਮਰੇਡ ਨੌਨਿਹਾਲ ਸਿੰਘ, 'ਨੇਤਾ ਜੀ' ਹਰਦਿਆਲ ਸਿੰਘ, ਬਾਬਾ ਭਗਤ ਸਿੰਘ ਬਿਲਗਾ ਤੇ ਜਤਿੰਦਰ ਪੰਨੂੰ ਵਰਗੇ ਸੁਹਿਰਦ ਸੱਜਣ ਸਨ। ਥੋੜੇ ਸਮੇਂ ਵਿਚ ਮੇਰੀ ਜਲੰਧਰ ਦੇ ਸਾਹਿਤਕ ਹਲਕਿਆਂ ਵਿਚ ਚੰਗੀ ਪ੍ਰੈਂਠ ਬਣ ਗਈ। ਆਨੰਦ ਦੇ ਆਸ-ਪਾਸ ਹੁੰਦੀ ਮੇਰੀ ਪ੍ਰਸੰਸਾ ਦਾ ਅਸਰ ਆਨੰਦ ਉੱਤੇ ਵੀ ਹੋਣ ਲੱਗਾ। ਜਦੋਂ ਕਦੀ ਮੈਂ ਕਿਸੇ ਸਮਾਗਮ ਵਿੱਚ ਚੰਗਾ ਬੋਲਦਾ ਤਾਂ ਉਹ ਬਾਅਦ ਵਿੱਚ ਮੈਨੂੰ ਆਪਣੀ ਗਲਵੱਕੜੀ ਵਿਚ ਲੈ ਕੇ ਲਾਡ ਕਰਦਾ। ਫਿਰ ਤਾਂ ਇਸਤਰ੍ਹਾਂ ਹੋਣ ਲੱਗਾ ਕਿ ਆਨੰਦ ਦੁਆਲੇ ਭਾਵੇਂ ਦਸ ਜਣੇ ਖਲੋਤੇ ਹੁੰਦੇ, ਤੇ ਉਹ ਮੈਨੂੰ ਵੇਖ ਲੈਂਦਾ ਤਾਂ ਐਨਕਾਂ ਵਿਚੋਂ ਉਹਦੀਆਂ ਅੱਖਾਂ ਹੱਸਦੀਆਂ ਤੇ ਉਹ ਸਭਨਾਂ ਨੂੰ ਕਹਿੰਦਾ, "ਖਲੋ ਜੋ! ਖਲੋ ਜੋ! ਪਹਿਲਾਂ ਮੈਨੂੰ ਔਹ ਲੰਬੂ ਨੂੰ ਮਿਲ ਲੈਣ ਦਿਉ।" ਤੇ ਉਹ ਸਭਨਾਂ ਨੂੰ ਛੱਡ ਕੇ ਮੈਨੂੰ ਆ ਜੱਫ਼ੀ ਵਿਚ ਘੁੱਟਦਾ ਤੇ ਮੇਰੇ ਕੰਨ ਕੋਲ 'ਪੁੱਚ!ਪੁੱਚ' ਕਰਨ ਲੱਗਦਾ।

ਉਦੋਂ ਅਜੇ ਪੰਜਾਬ ਦਾ ਆਤੰਕ-ਭਰਿਆ 'ਕਾਲਾ-ਦੌਰ' ਸਿਖ਼ਰ 'ਤੇ ਸੀ। ਇਸ ਵਿੱਚ ਸਰਕਾਰ ਤੇ ਤਥਾ-ਕਥਿਤ ਖਾੜਕੂ ਦੋਵੇਂ ਜ਼ਿੰਮੇਵਾਰ ਸਨ। ਪਰ ਪੰਜਾਬ ਦੇ ਲੋਕਾਂ ਦਾ ਬੁਰਾ ਹਾਲ ਸੀ। ਆਖ਼ਰਕਾਰ ਸਰਕਾਰ ਨੇ ਹੱਥਾਂ ਦੀਆਂ ਦਿੱਤੀਆਂ ਗੰਢਾਂ ਦੰਦਾਂ ਨਾਲ ਖੋਲ੍ਹਣ ਦਾ ਕੰਮ ਸ਼ੁਰੂ ਕਰ ਦਿੱਤਾ। ਅੱਤਵਾਦ ਨੂੰ ਠੱਲ੍ਹ ਪਾਉਣ ਲਈ ਓਪ੍ਰੇਸ਼ਨ 'ਬਲੈਕ ਥੰਡਰ' ਕੀਤਾ ਗਿਆ। ਦਰਬਾਰ ਸਾਹਿਬ ਨੂੰ ਠਾਹਰ ਬਣਾ ਕੇ ਬੈਠੇ ਤੇ ਫ਼ਿਰੌਤੀਆਂ ਲੈਣ ਵਾਲੇ 'ਯੋਧੇ' ਪਹਿਲਾਂ ਤਾਂ ਦਰਬਾਰ ਸਾਹਿਬ ਦੀ ਮੁੱਖ ਇਬਾਦਤ-ਗਾਹ ਵਿਚ ਪਨਾਹ



Sri Satguru Jagjit Singh Ji eLibrary NamdhariElibrary@gmail.com

ਲੈ ਕੇ ਬੈਠੇ ਰਹੇ ਤੇ ਕੜਾਹ-ਪ੍ਰਸ਼ਾਦ ਵਾਲੇ ਭਾਂਡਿਆਂ ਵਿੱਚ ਹੱਗਦੇ-ਮੂਤਦੇ ਰਹੇ ਤੇ ਫਿਰ ਭੀੜ ਬਣੀ 'ਤੇ ਹੱਥ ਖੜੇ ਕਰ ਕੇ ਬਾਹਰ ਆ ਗਏ।

ਮੈਂ ਪੰਜਾਬ ਦੇ ਲੋਕਾਂ ਨਾਲ ਸਾਂ, ਜੋ ਦੋ-ਧਿਰੀ ਦਹਿਸ਼ਤ ਦੀ ਚੱਕੀ ਵਿੱਚ ਪੀਸੇ ਜਾ ਰਹੇ ਸਨ। ਪਰ ਜਗਜੀਤ ਸਿੰਘ ਆਨੰਦ ਸਰਕਾਰੀ ਧਿਰ ਨਾਲ ਸੀ। ਮੈਂ ਉਹਦੀ ਇਸ ਪਹੁੰਚ ਨਾਲ ਸਹਿਮਤ ਨਹੀਂ ਸਾਂ। ਇਸ ਲਈ ਉਹਦੇ ਨਾਲ ਬਹੁਤਾ ਨੇੜ ਬਨਾਉਣ ਵਿੱਚ ਮੇਰੀ ਬਹੁਤੀ ਦਿਲਚਸਪੀ ਨਹੀਂ ਸੀ। ਪਰ ਉਹਦੇ ਸੁਭਾਅ ਵਿੱਚ ਇੱਕ ਤਲਿੱਸਮੀ ਜਿਹੀ ਮਿਕਨਾਤੀਸੀ ਖਿੱਚ ਸੀ। ਉਹ ਹਰ ਨਵੀਂ ਮਿਲਣੀ ਵਿਚ ਮੈਨੂੰ ਆਪਣੇ ਵੱਲ ਹੋਰ ਖਿੱਚ ਲੈਂਦਾ। ਇਸ ਵਿੱਚ ਵੱਡਾ ਯੋਗਦਾਨ ਉਰਮਿਲਾ ਆਨੰਦ ਦਾ ਵੀ ਸੀ। ਉਹ ਮੈਨੂੰ ਆਨੰਦ ਤੋਂ ਵੀ ਕਿਤੇ ਵੱਧ ਮੋਹ-ਪਿਆਰ ਕਰਦੀ। ਮੇਰੀ ਪਤਨੀ ਰਜਵੰਤ ਨੂੰ ਭਾਬੀ ਆਖਦੀ ਤੇ ਮੈਨੂੰ ਆਪਣਾ ਭਰਾ।

ਇਸ ਨੇੜ ਦੇ ਬਾਵਜੂਦ ਮੇਰੀ 'ਤੇ ਆਨੰਦ ਦੀ ਕਈ ਮਸਲਿਆਂ 'ਤੇ ਬਹਿਸਬਾਜ਼ੀ ਹੋ ਜਾਂਦੀ। ਉਹਦੇ ਪੈਂਤੜੇ ਬੜੇ ਅਟੱਲ ਹੁੰਦੇ। ਮਸਲਨ; ਇੱਕ ਵਾਰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਪੰਜਾਬ ਸਮੱਸਿਆ 'ਤੇ ਹੋਏ ਸੈਮੀਨਾਰ ਵਿਚ ਉਹ ਇਸ ਨੂੰ ਅਕਾਲੀਆਂ ਦੀ 'ਪੰਜਾਬ ਨਾਲ ਵਿਤਕਰਾ! ਪੰਜਾਬ ਨਾਲ ਵਿਤਕਰਾ!' ਦੀ ਰਟ ਲਾਈ ਜਾਣ ਕਰ ਕੇ, ਉਹਨਾਂ ਵੱਲੋਂ ਬਣਾਈ ਝੂਠੀ ਸਮੱਸਿਆ ਦੱਸ ਰਿਹਾ ਸੀ। ਮੈਂ ਉਹਨੂੰ ਪੁੱਛਿਆ ਕਿ ਕੀ ਉਹ ਪਾਣੀਆਂ ਦੀ ਵੰਡ ਦੇ ਮਸਲੇ 'ਤੇ ਪੰਜਾਬ ਨਾਲ ਹੋਈ ਜ਼ਿਆਦਤੀ ਨੂੰ 'ਜ਼ਿਆਦਤੀ' ਮੰਨਦਾ ਹੈ ਜਾਂ ਨਹੀਂ? ਤਾਂ ਉਹਦਾ ਕਹਿਣਾ ਸੀ ਕਿ ਉਹ ਨਹੀਂ ਮੰਨਦਾ ਕਿ ਪਾਣੀਆਂ ਦੇ ਮਾਮਲੇ ਵਿੱਚ ਵੀ ਪੰਜਾਬ ਨਾਲ ਕੋਈ ਵਿਤਕਰਾ ਹੋਇਆ ਹੈ! ਅਸੀਂ ਪੰਜਾਬੀ ਯੂਨੀਵਰਸਿਟੀ ਦੀ ਸੈਨੇਟ ਦੇ ਮੈਂਬਰ ਸਾਂ। ਉਸ ਨੇ ਮੀਟਿੰਗ ਵਿਚ ਵੀ ਤੇ ਬਾਅਦ ਵਿਚ ਹੋਏ ਸੈਮੀਨਾਰ ਵਿਚ ਇਹ ਗੱਲ ਬੜੇ ਜ਼ੋਰ ਨਾਲ ਆਖੀ ਕਿ ਜੇ ਪੰਜਾਬੀ ਭਾਸ਼ਾ ਨੇ ਤਰੱਕੀ ਕਰਨੀ ਹੈ ਤੇ ਵੱਡੇ ਦਾਇਰੇ ਤੱਕ ਪਹੁੰਚਣਾ ਹੈ ਤਾਂ ਇਸ ਨੂੰ ਗੁਰਮੁਖੀ ਜਾਂ ਸ਼ਾਹਮੁਖੀ ਵਿਚ ਲਿਖਣ ਦੀ ਥਾਂ ਰੋਮਨ ਲਿਪੀ ਵਿਚ ਲਿਖਿਆ ਜਾਣਾ ਚਾਹੀਦਾ ਹੈ। ਮੈਂ ਉਹਦੇ ਨਾਲ ਨਿੱਜੀ ਮਿਲਣੀ ਵਿਚ ਵੀ, ਦਲੀਲਾਂ ਨਾਲ ਉਹਦੀ ਇਸ ਪਹੁੰਚ ਦਾ ਡਟ ਕੇ ਵਿਰੋਧ ਕੀਤਾ, ਪਰ, ਉਹ ਟੱਸ ਤੋਂ ਮੱਸ ਨਾ ਹੋਇਆ।

ਪਰ ਇਕ ਵਾਰ ਕੁਝ ਇਸਤਰ੍ਹਾਂ ਵੀ ਹੋਇਆ। ਕਿਸੇ ਬਹਿਸ-ਮੁਬਾਹਿਸੇ ਵਿਚ ਸਾਡੀ ਸ਼ਬਦੀ-ਜੰਗ ਕੁਝ ਜ਼ਿਆਦਾ ਹੀ ਹੋ ਗਈ। ਮੈਂ ਨਰਾਜ਼ ਹੋ ਗਿਆ ਤਾਂ ਆਨੰਦ ਨੇ ਮੈਨੂੰ ਅੱਠ ਕੁ ਸਤਰਾਂ ਦੀ ਚਿੱਠੀ ਲਿਖ ਕੇ ਇਹ ਮੰਨਿਆਂ ਕਿ , "ਉਸ ਦਿਨ ਤੂੰ ਠੀਕ ਸੈਂ।" ਨਾਲ ਇਹ ਵੀ ਮੰਨਿਆਂ, "ਮੈਂ ਤੈਨੂੰ ਤੇਰੀਆਂ ਥੋੜ-ਚਿਰੀਆਂ ਮਿਲਣੀਆਂ ਤੋਂ ਹੀ ਜਾਣਿਆ ਹੈ। ਮੈਂ ਤੇਰੀਆਂ ਕਹਾਣੀਆਂ ਬਾਰੇ ਸੁਣਦਾ ਤਾਂ ਰਹਿੰਦਾਂ, ਪਰ ਮੈਂ ਤੈਨੂੰ ਅਜੇ ਪੜ੍ਹਿਆ ਨਹੀਂ।" ਤੇ ਉਸ ਨੇ ਮੇਰੀਆਂ ਕਹਾਣੀਆਂ ਪੜ੍ਹਨ ਦਾ ਵਾਅਦਾ ਵੀ ਕੀਤਾ।

ਸਾਡਾ ਫੇਰ ਗੰਢ-ਤੁੱਪ ਹੋ ਗਿਆ। ਭੀੜ ਵਿਚੋਂ ਵੀ ਮੈਨੂੰ ਵੇਖ ਕੇ ਉਹਨੇ ਇਹ ਕਹਿਣਾ ਤਾਂ ਕਦੀ ਛੱਡਿਆ ਹੀ ਨਹੀਂ ਸੀ, "ਖਲੋ ਜੋ! ਖਲੋ ਜੋ! ਪਹਿਲਾਂ ਮੈਨੂੰ ਔਹ ਲੰਬੂ ਨੂੰ ਮਿਲ ਲੈਣ ਦਿਉ।"

ਇਹਨਾਂ ਦਿਨਾਂ ਵਿਚ ਹੀ ਉਹਨੇ ਤੇ ਉਰਮਿਲਾ ਨੇ ਮੈਨੂੰ ਹੁਕਮ ਚਾੜ੍ਹ ਦਿੱਤਾ, "ਅਸੀਂ 'ਨਵਾਂ ਜ਼ਮਾਨਾ' ਵੱਲੋਂ ਸੋਹਣ ਸਿੰਘ ਜੋਸ਼ ਦੀ ਯਾਦ ਵਿਚ ਅੰਕ ਵੀ ਕੱਢਣਾ ਹੈ ਤੇ



Sri Satguru Jagjit Singh Ji eLibrary NamdhariElibrary@gmail.com

ਸਮਾਗਮ ਵੀ ਕਰਾਉਣਾ ਹੈ। ਤੂੰ ਜੋਸ਼ ਹੁਰਾਂ ਬਾਰੇ ਪਰਚਾ ਲਿਖਣਾ ਹੋਵੇਗਾ!"

ਜੋਸ਼ ਹੁਰਾਂ ਬਾਰੇ ਮੇਰੇ ਮਨ ਵਿੱਚ ਡੂੰਘੀ ਕਦਰਦਾਨੀ ਦੇ ਅਹਿਸਾਸ ਸਨ। ਮੈਂ ਜੋਸ਼ ਹੁਰਾਂ ਬਾਰੇ ਆਰਟੀਕਲ ਲਿਖ ਤਾਂ ਲਿਆ, ਪਰ ਜਿਸ ਦਿਨ ਸਮਾਗਮ ਸੀ, ਮੇਰਾ ਮਨ ਮੇਰੇ ਨਾਲ ਵਿੱਟਰ ਗਿਆ। ਆਨੰਦ ਤੇ 'ਨਵਾਂ ਜ਼ਮਾਨਾਂ' ਦੇ ਸਰਕਾਰ-ਪੱਖੀ ਹੋਣ ਦੀ ਘੁੰਡੀ ਅੜ ਗਈ। 'ਨਵਾਂ ਜ਼ਮਾਨਾਂ' ਦੇ ਸਮਾਗਮ ਵਿਚ ਮੇਰੀ ਸ਼ਮੂਲੀਅਤ ਮੈਨੂੰ ਵੀ ਲੋਕਾਂ ਦੀਆਂ ਨਜ਼ਰਾਂ ਵਿਚ 'ਸਰਕਾਰੀ' ਬਣਾ ਧਰੇਗੀ! ਮੈਂ ਘਰਵਾਲੀ ਨੂੰ ਲਿਖਿਆ ਪਰਚਾ ਫੜਾ ਕੇ, ਆਪਣੀ ਦੁਬਿਧਾ ਸਾਂਝੀ ਕਰਦਿਆਂ ਤਰਲਾ ਲਿਆ ਕਿ ਉਹ 'ਗੁਰੂ ਨਾਨਕ ਲਾਇਬ੍ਰੇਰੀ' ਵਿਚ ਹੋ ਰਹੇ ਸਮਾਗਮ 'ਤੇ ਜਾ ਕੇ ਮੇਰੇ ਅਚਨਚੇਤ ਬੀਮਾਰ ਹੋਣ ਦਾ ਬਹਾਨਾ ਬਣਾ ਕੇ ਪਰਚਾ ਫੜਾ ਆਵੇ।

ਮੇਰੀ ਘਰਵਾਲੀ ਨੇ ਜਾ ਕੇ ਉਰਮਿਲਾ ਨੂੰ ਮਿਲ ਕੇ ਮੇਰੀ 'ਬੀਮਾਰੀ' ਬਾਰੇ ਦੱਸਿਆ ਤੇ ਪਰਚਾ ਉਹਦੇ ਹੱਥ ਵਿਚ ਫੜਾ ਕੇ ਵਾਪਸ ਮੁੜਨਾ ਚਾਹਿਆ ਤਾਂ ਉਰਮਿਲਾ ਨੇ ਲਾਡ ਨਾਲ ਉਹਦੀਆਂ ਗੱਲ੍ਹਾਂ ਘੁੱਟ ਲਈਆਂ, "ਜੇ ਵਰਿਆਮ ਨਹੀਂ ਆ ਸਕਿਆ ਤਾਂ ਕੋਈ ਗੱਲ ਨਹੀਂ, ਮੇਰੀ ਲਾਡੋ ਭਾਬੀ ਜੁ ਆ ਗਈ ਏ। ਹੁਣ ਤੂੰ ਪਰਚਾ ਪੜ੍ਹ ਕੇ ਹੀ ਜਾਣਾ।"

ਤੇ ਉਹਨੇ ਮੇਰੀ ਘਰਵਾਲੀ ਨੂੰ ਐਸੀ 'ਪ੍ਰੀਤ-ਜੱਫ਼ੀ' ਵਿਚ ਘੁਟਿਆ ਕਿ ਉਹਦਾ ਛੁਟਕਾਰਾ ਜ਼ਿੰਦਗੀ ਵਿਚ ਆਪਣੀ ਪਹਿਲੀ ਸਟੇਜ 'ਪੇਸ਼ਕਾਰੀ' ਕਰ ਕੇ ਹੀ ਹੋ ਸਕਿਆ।

ਹੌਲੀ ਹੌਲੀ ਆਨੰਦ ਪਰਿਵਾਰ ਨਾਲ ਮੇਰੀ 'ਪ੍ਰੀਤ' ਵਧਦੀ ਗਈ।

ਦੇਸ਼ ਭਗਤ ਯਾਦਗਾਰ ਦੇ ਸਾਲਾਨਾ ਮੇਲੇ ਵਿੱਚ ਕੁਰਸੀ 'ਤੇ ਮੇਰੇ ਨਾਲ ਬੈਠੇ ਸੁਕੀਰਤ ਨੇ ਹੌਲੀ ਜਿਹੀ ਮੇਰੇ ਅੱਗੇ ਮੰਗ ਰੱਖੀ ਕਿ ਮੈਂ ਉਹਦੀ ਪੁਸਤਕ ਰੂਪ ਵਿਚ ਛਪ ਰਹੀ ਸਫ਼ਰਨਾਮਾ-ਲਿਖਤ, 'ਬਾਤ ਬੀਤੇ ਦੀ' ਦੇ ਮੁਢਲੇ ਸ਼ਬਦ ਲਿਖਾਂ। ਮੈਂ ਉਹਦੀਆਂ ਕੁਝ ਕਿਸ਼ਤਾਂ 'ਨਵਾਂ ਜ਼ਮਾਨਾਂ' ਵਿੱਚ ਪੜ੍ਹੀਆਂ ਸਨ। ਮੈਨੂੰ ਚੰਗੀਆਂ ਲੱਗੀਆਂ ਸਨ। ਮੈਂ ਇਹ ਕੰਮ ਕਰ ਦਿੱਤਾ। ਕਿਤਾਬ ਛਪੀ ਤਾਂ ਸੁਕੀਰਤ ਦੀ ਲਿਖਤ ਦੀ ਸੋਭਾ ਤਾਂ ਹੋਣੀ ਹੀ ਸੀ, ਮੇਰੇ ਲਿਖੇ ਦਾ ਵੀ 'ਮੁੱਲ' ਪੈ ਗਿਆ।

ਇੱਕ ਦਿਨ ਆਨੰਦ-ਜੋੜੀ ਅਚਨਚੇਤ ਮੇਰੇ ਘਰ ਆ ਪਧਾਰੀ। ਮੇਰੇ ਲਈ ਇਹ ਬੜੀ ਹੀ ਹੈਰਾਨੀ ਭਰੀ ਖ਼ੁਸ਼ੀ ਦਾ ਮੁਕਾਮ ਸੀ। ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨੇ ਜਗਜੀਤ ਸਿੰਘ ਆਨੰਦ ਨੂੰ 'ਕਰਤਾਰ ਸਿੰਘ ਧਾਲੀਵਾਲ' ਪੁਰਸਕਾਰ ਦੇਣਾ ਸੀ ਤੇ ਪ੍ਰਬੰਧਕਾਂ ਨੇ ਕਿਹਾ ਸੀ ਕਿ ਸਮਾਗਮ ਵਾਲੇ ਦਿਨ ਆਨੰਦ ਬਾਰੇ ਜਿਹੜਾ ਪਰਚਾ ਪੇਸ਼ ਕੀਤਾ ਜਾਣਾ ਹੈ, ਉਸ ਪਰਚਾ-ਲੇਖਕ ਦਾ ਵੀ ਆਨੰਦ ਖ਼ੁਦ ਹੀ 'ਪ੍ਰਬੰਧ' ਕਰੇਗਾ। ਉਹ ਮੇਰੇ ਵੱਲ ਇਹ 'ਪ੍ਰਬੰਧ' ਕਰਨ ਹੀ ਆਏ ਸਨ। ਮੈਂ ਹੱਥ ਜੋੜ ਕੇ ਤਰਲਾ ਲਿਆ ਕਿ ਆਨੰਦ ਹੁਰਾਂ ਦੇ ਮੇਰੇ ਨਾਲੋਂ ਕਿਤੇ ਵੱਧ, ਦਰਜਨਾਂ ਦੀ ਗਿਣਤੀ ਵਿਚ ਜਾਣਕਾਰ, ਦੋਸਤ, ਵਿਦਵਾਨ, ਪ੍ਰਸੰਸਕ ਤੇ ਆਸ਼ਕ ਹਨ, ਜੋ ਉਹਨਾਂ ਬਾਰੇ ਲਿਖ ਕੇ ਖ਼ੁਸ਼ੀ ਮਹਿਸੂਸ ਕਰਨਗੇ। ਮੈਂ ਤਾਂ ਉਹਨਾਂ ਦੇ ਪਾਸਕੂ ਵੀ ਨਹੀਂ। ਪਰ ਉਹਨਾਂ ਦੋਵਾਂ ਜੀਆਂ ਨੂੰ ਲੱਗਦਾ ਸੀ ਕਿ ਆਨੰਦ ਬਾਰੇ ਮੇਰੇ ਨਾਲੋਂ ਹੋਰ ਕੋਈ ਬੰਦਾ ਵਧੀਆ ਲਿਖ ਹੀ ਨਹੀਂ ਸਕਦਾ! ਹੋ ਸਕਦਾ ਹੈ ਕਿ ਉਹਨਾਂ ਦੀ ਜ਼ਿਦ ਪਿੱਛੇ ਸੁਕੀਰਤ ਦੀ ਕਿਤਾਬ ਬਾਰੇ ਲਿਖੇ ਮੇਰੇ ਸ਼ਬਦਾਂ ਦਾ ਵੀ ਕੁਝ 'ਅਸਰ' ਹੋਵੇ!



Sri Satguru Jagjit Singh Ji eLibrary NamdhariElibrary@gmail.com

ਇਸ ਵਿਸ਼ਵਾਸ ਅਤੇ ਮੁਹੱਬਤ ਦਾ ਕੋਈ ਕੀ ਕਰੇ! ਮੈਂ ਸਿਰ ਝੁਕਾ ਕੇ ਉਹਨਾਂ ਦਾ ਹੁਕਮ ਮੰਨ ਤਾਂ ਲਿਆ,ਪਰ 'ਜੋਸ਼ ਸਮਾਗਮ' ਵਾਲੀ ਘੁੰਡੀ ਫੇਰ ਆ ਅੜੀ। ਮੈਂ ਆਨੰਦ ਬਾਰੇ ਲਿਖਾਂਗਾ ਤਾਂ ਉਹਦੀ ਸਿਆਸਤ ਬਾਰੇ ਕੀ ਆਖਾਂਗਾ! ਕਈ ਦਿਨ ਮਨ ਨਾਲ ਘੋਝਲਦਾ ਰਿਹਾ। ਆਖ਼ਰਕਾਰ ਮੈਨੂੰ ਰਾਹ ਲੱਭ ਗਿਆ। ਮੈਂ 'ਸਮੁੱਚੇ ਆਨੰਦ' 'ਤੇ ਝਾਤ ਮਾਰੀ ਤਾਂ ਮੈਨੂੰ ਲੱਗਾ, ਆਨੰਦ ਬਾਰੇ ਤਾਂ ਚੰਗਾ ਲਿਖਣ ਲਈ ਪੂਰਾ ਖ਼ਜ਼ਾਨਾ ਪਿਆ ਹੈ। ਮੈਂ ਉਸ ਖ਼ਜ਼ਾਨੇ 'ਤੇ ਝਾਤੀ ਮਾਰੀ ਤਾਂ ਆਨੰਦ ਮੇਰੇ ਸਾਹਮਣੇ ਜਲਵਾਗਰ ਹੋ ਉੱਠਿਆ।

*** *** *** ***

ਜਗਜੀਤ ਸਿੰਘ ਆਨੰਦ ਦੀ ਵੱਡ-ਆਕਾਰੀ ਤੇ ਬਹੁਪਾਸਾਰੀ ਅਲੋਕਾਰ ਸ਼ਖ਼ਸੀਅਤ ਦੀਆਂ ਰੁਚੀਆਂ, ਝੁਕਾਵਾਂ ਤੇ ਜੀਵਨ ਸਰਗਰਮੀਆਂ ਦੀ ਤਰਤੀਬ ਭਾਵੇਂ ਸਿਆਸਤ ਤੋਂ ਤੁਰ ਕੇ, ਪੱਤਰਕਾਰੀ ਵਿਚੋਂ ਹੁੰਦੀ ਹੋਈ ਸਾਹਿਤਕਾਰੀ ਤੱਕ ਪੁੱਜਦੀ ਹੈ ਪਰ ਇਹ ਤਰਤੀਬ ਵੱਖੋ-ਵੱਖ ਖਾਨਿਆਂ ਵਿੱਚ ਵੰਡੀ ਹੋਈ ਨਹੀਂ ਸਗੋਂ ਇਸ ਦੇ ਰੰਗ ਇੱਕ ਖੇਤਰ ਤੋਂ ਦੂਜੇ ਖੇਤਰ ਵਿੱਚ ਪਿਘਲਦੇ, ਘੁਲਦੇ ਤੇ ਲਿਸ਼ਕਦੇ ਨਜ਼ਰ ਆਉਂਦੇ ਹਨ। ਵਿਭਿੰਨ ਖੇਤਰਾਂ ਵਿੱਚ ਜੁੜਵਾਂ ਤੇ ਜਾਨਦਾਰ ਕੰਮ ਕਰਕੇ ਆਪਣੀ ਕਿਰਤ ਕਮਾਈ ਨਾਲ ਉਸ ਨੇ ਅਜਿਹਾ ਬੁਲੰਦ ਆਪਾ ਸਿਰਜ ਲਿਆ ਹੈ ਕਿ ਪੰਜਾਬੀ ਜਨ-ਜੀਵਨ ਵਿੱਚ ਉਸ ਜਿਹੀ ਬਹੁ-ਬਿਧ ਪ੍ਰਤਿਭਾ ਵਾਲਾ ਉਹ 'ਅਨੋਖਾ ਤੇ ਇਕੱਲਾ' ਹੋ ਨਿਬੜਿਆ ਹੈ।

ਪਿਛਲੇ ਛੇ ਦਹਾਕਿਆਂ ਤੋਂ ਹਰੇਕ ਅਗਾਂਹਵਧੂ ਸਿਆਸੀ ਸਮਾਜੀ ਤੇ ਸਾਹਿਤਕ-ਸਭਿਆਚਾਰਕ ਲਹਿਰ ਦਾ ਉਸ ਨੂੰ ਨੇੜਲਾ, ਗਹਿ-ਗੱਚ ਤੇ ਪ੍ਰਮਾਣਿਕ ਅਨੁਭਵ ਹੈ ਕਿਉਂਕਿ ਉਸਨੇ ਇਹ ਇਤਿਹਾਸ ਆਪਣੇ ਜਿਸਮ ਅਤੇ ਜਾਨ ਉੱਤੇ ਹੰਢਾਇਆ ਹੈ ਤੇ ਇਸ ਨੂੰ ਉਸਾਰਨ, ਬਣਾਉਣ ਅਤੇ ਬਦਲਣ ਵਿੱਚ ਵਿਤੋਂ ਵੱਧ ਟਿੱਲ ਵੀ ਲਾਇਆ ਹੈ। ਸਾਡੇ ਵਾਂਗ ਸ਼ਾਇਦ ਜਗਜੀਤ ਸਿੰਘ ਆਨੰਦ ਨੂੰ ਵੀ ਇਸ ਗੱਲ ਦਾ ਝੋਰਾ ਹੋਵੇ ਕਿ ਜੇ ਉਹ ਭੱਜ-ਨੱਸ ਵਾਲੀ ਆਪਣੀ ਸਿਆਸੀ ਜ਼ਿੰਦਗੀ ਵਿਚੋਂ ਕੁੱਝ ਸਮਾਂ ਚੁਰਾ ਕੇ ਤੇ ਬਚਾ ਕੇ ਆਪਣੀਆਂ ਰਗਾਂ ਵਿੱਚ ਦੌੜਦੇ ਤੇ ਅੱਖਾਂ ਵਿਚੋਂ ਟਪਕਦੇ ਇਸ ਸਦੀ ਦੇ ਸੁਰਖ ਇਤਿਹਾਸ ਨੂੰ ਇੱਕ ਕਲਾਤਮਕ ਸੰਜਮ ਵਿੱਚ ਬੰਨ੍ਹ ਕੇ ਮਹਾਂ-ਕਾਵਿਕ ਪੱਧਰ ਦੀ ਕੋਈ ਰਚਨਾ ਕਰ ਜਾਂਦਾ ਤਾਂ ਉਹ ਰਚਨਾ ਸਮੁੱਚੇ ਭਾਰਤੀ ਸਾਹਿਤ ਦਾ ਸ਼ਾਹਕਾਰ ਹੋ ਨਿੱਬੜਣੀ ਸੀ। ਭਾਵੇਂ ਕਿ ਅਸੀਂ ਜਾਣਦੇ ਹਾਂ ਕਿ ਇਸ ਸਮੇਂ ਉਸ ਦੇ ਅਣਕੀਤੇ ਉੱਤੇ ਝੂਰਨ ਦਾ ਬਹਾਨਾ ਵੀ ਤਾਂ ਸਾਨੂੰ ਉਸ ਦੇ ਕੀਤੇ ਹੋਏ ਨੂੰ ਵਾਚਣ ਅਤੇ ਜਾਚਣ ਉਪਰੰਤ ਉਸ ਦੀ ਅਥਾਹ ਸਮਰੱਥਾ ਤੇ ਸੰਭਾਵਨਾ ਦੀ ਝਲਕ ਪੈਣ ਤੋਂ ਹੀ ਮਿਲਿਆ ਹੈ।

ਆਨੰਦ ਦਿਮਾਗ ਵਲੋਂ ਉਮਰ ਭਰ ਮਾਰਕਸੀ-ਲੈਨਿਨੀ ਵਿਚਾਰਧਾਰਾ ਨੂੰ ਕੱਟੜਤਾ ਦੀ ਹੱਦ ਤੱਕ ਪ੍ਰਣਾਇਆ ਸਿਰੜ੍ਹੀ, ਸਿਦਕੀ ਤੇ ਸਰਗਰਮ ਸਿਆਸੀ ਸੰਗਰਾਮੀਆਂ ਰਿਹਾ ਹੈ ਅਤੇ ਸਿਆਸਤ ਹਮੇਸ਼ਾ ਉਸਦੀ ਪਹਿਲੀ ਪਸੰਦ ਰਹੀ ਹੈ ਪਰ ਦਿਲ ਦੀਆਂ ਧੁਰ ਡੂੰਘਾਣਾਂ 'ਚੋਂ ਉਹ ਇੱਕ ਸੰਵੇਦਨਸ਼ੀਲ ਸਾਹਿਤਕਾਰ ਅਤੇ ਸੂਖ਼ਮ ਬਿਰਤੀਆਂ ਵਾਲਾ ਭਾਵੁਕ ਮਨੁੱਖ ਰਿਹਾ ਹੈ। ਆਪਣੇ ਵਿਚਾਰਾਂ ਅਤੇ ਅਸੂਲਾਂ ਉੱਪਰ ਲੋਹ-ਪੁਰਸ਼ ਬਣ ਕੇ ਪਹਿਰਾ ਦੇਣ ਵਾਲਾ ਤੇ ਜਾਨ ਤਲੀ 'ਤੇ ਧਰ ਕੇ, ਬੇਖੌਫ਼ ਹੋ ਕੇ ਰੱਬ ਦਾ ਸਾਂਢੂ ਬਣੇ ਧੱਕੜ-ਧਾਵੀਆਂ ਨਾਲ ਪੰਜਾ ਪਾਉਣ ਵਾਲਾ ਆਨੰਦ ਭਾਵੁਕ ਪਲਾਂ ਵਿੱਚ ਫਿੱਸ ਫਿੱਸ ਪੈਂਦਾ ਹੈ ਤੇ ਉਹਦੀ ਪਹਿਲੇ ਪਲ ਦੀ ਪਥਰੀਲੀ ਸਖ਼ਤੀ ਦੂਜੇ ਪਲ ਅੱਥਰੂਆਂ ਦੀ ਚਾਂਦੀ ਝਾਲ



Sri Satguru Jagjit Singh Ji eLibrary NamdhariElibrary@gmail.com

ਬਣ ਕੇ ਉਹਦੀਆਂ ਅੱਖਾਂ ਵਿੱਚ ਲਿਸ਼ਕ ਉਠਦੀ ਹੈ। ਸ਼ਾਇਦ ਇਹੋ ਦਰਦ-ਮੰਦ ਦਿਲ ਹੀ ਸੀ ਜਿਸ ਨੇ ਉਸ ਜਿਹੇ ਸੁੱਖਾਂ-ਲੱਧੇ, ਦੁੱਧ-ਮੱਖਣਾਂ ਨਾਲ ਪਾਲੇ, ਮਾਪਿਆਂ ਦੇ ਲਾਡਲੇ ਪੁੱਤਰ ਨੂੰ ਦੀਨ-ਦੁਖੀਆਂ ਦੇ ਭਲੇ ਲਈ ਲੜੀ ਜਾਣ ਵਾਲੀ ਜੰਗ ਦੇ ਮੂਹਰੈਲ ਦਸਤੇ ਦਾ ਸਿਪਾਹੀ ਬਣਾ ਦਿੱਤਾ।

ਆਪਣੇ ਵਿਚਾਰਾਂ ਸਮੇਤ ਦੁਨੀਆਂ ਉੱਤੇ ਛਾ ਜਾਣ ਦਾ ਅਮੋੜ ਵੇਗ ਭਰ ਜੁਆਨੀ ਵਿੱਚ ਹੀ ਉਹਦੇ ਬੋਲਾਂ ਅਤੇ ਲਿਖਤਾਂ ਵਿਚੋਂ ਡੁੱਲ੍ਹ-ਡੁੱਲ੍ਹ ਪੈਣ ਲੱਗਾ। ਆਪਣੀ ਲਿਖਣ ਅਤੇ ਬੋਲਣ ਯੋਗਤਾ ਨਾਲ ਚਕਾਚੌਂਧ ਕਰ ਸਕਣ ਵਾਲੀ ਇਸ ਕਾਮਿਲ ਪ੍ਰਤਿਭਾ ਦਾ ਕਮਾਲ ਹੀ ਸੀ ਕਿ ਵੀਹ ਸਾਲ ਦੀ ਛੋਟੀ ਉਮਰ ਵਿੱਚ ਹੀ ਉਹ ਕਮਿਊਨਿਸਟ ਪਾਰਟੀ ਦੀ ਪੰਜਾਬ ਦੀ ਸੂਬਾ ਕਮੇਟੀ ਦਾ ਮੈਂਬਰ ਬਣ ਗਿਆ ਤੇ ਛੇਤੀ ਹੀ ਪਾਰਟੀ ਪਰਚੇ ਦੀ ਸੰਪਾਦਕੀ ਵੀ ਸੰਭਾਲ ਲਈ। ਫਿਰ ਗੁਪਤਵਾਸਾਂ, ਜੇਲ-ਯਾਤਰਾਵਾਂ ਅਤੇ ਲੰਮੀਆਂ ਭੁੱਖ-ਹੜਤਾਲਾਂ ਦਾ ਇੱਕ ਅਮੁੱਕ ਸਿਲਸਿਲਾ ਚੱਲਿਆ ਤੇ ਜ਼ਿੰਮੇਵਾਰੀਆਂ ਅਤੇ ਅਹੁਦੇਦਾਰੀਆਂ ਦਾ ਘੇਰਾ ਅਤੇ ਕੱਦ ਵੀ ਚੌੜਾ ਤੇ ਉੱਚਾ ਹੁੰਦਾ ਗਿਆ। ਉਹ ਕਮਿਊਨਿਸਟ ਪਾਰਟੀ ਦੀ ਨੈਸ਼ਨਲ ਕੌਂਸਲ ਦਾ ਮੈਂਬਰ ਵੀ ਬਣਿਆ ਤੇ ਵਰਲਡ ਪੀਸ ਕੌਂਸਲ ਦਾ ਮੈਂਬਰ ਵੀ, ਪਰ ਪੰਜਾਬੀ ਦੇ ਸਾਹਿਤਕ ਤੇ ਸਭਿਆਚਾਰਕ ਹਲਕਿਆਂ ਵਿੱਚ ਉਹ ਹਮੇਸ਼ਾ ਸੱਭਿਆਚਾਰਕ ਮਾਮਲਿਆਂ ਦਾ ਵਜ਼ੀਰ ਬਣ ਕੇ ਆਪਣੀ ਗੱਲ ਕਹਿੰਦਾ ਅਤੇ ਮਨਾਉਂਦਾ ਆਇਆ ਹੈ। ਹੀਰਾ ਸਿੰਘ ਦਰਦ ਅਤੇ ਹੋਰਨਾਂ ਨਾਲ ਰਲ ਕੇ ਕੇਂਦਰੀ ਪੰਜਾਬੀ ਲੇਖਕ ਸਭਾ ਦੀਆ ਪ੍ਰਧਾਨਗੀਆਂ,ਸਕੱਤਰੀਆਂ ਦੇ ਫ਼ੈਸਲੇ ਵੀ ਉਸ ਦੀ ਮਰਜ਼ੀ ਨਾਲ ਹੀ ਹੁੰਦੇ-ਹਵਾਏ ਆਏ ਹਨ। ਪੰਜਾਬੀ ਭਾਸ਼ਾ ਦੀ ਨੁੱਕ ਬਣਾਈ ਰੱਖਣ ਅਤੇ ਇਸ ਨੂੰ ਸੰਸਕ੍ਰਿਤ ਦੇ ਹਮਲੇ ਤੋਂ ਬਚਾਈ ਰੱਖਣ ਲਈ ਇੱਕ ਵਿਸ਼ੇਸ਼ ਸਮੇਂ ਵਿੱਚ ਚਲਾਈ ਗਈ ਲਹਿਰ ਦਾ ਵੀ ਉਹ ਪ੍ਰਮੁੱਖ ਆਗੂ ਅਤੇ ਬੁਲਾਰਾ ਰਿਹਾ ਹੈ। ਪਾਰਟੀ ਦੇ ਅੰਦਰ ਅਤੇ ਪਾਰਟੀ ਦੇ ਬਾਹਰ ਹਮੇਸ਼ਾ ਹੀ ਉਸਨੇ ਆਪਣੇ ਵਿਚਾਰਾਂ ਅਤੇ ਅਸੂਲਾਂ ਉਪਰ ਦ੍ਰਿੜ ਅਤੇ ਬੇਲਚਕ ਲੜਾਈ ਲੜੀ ਪਰ ਇਸ ਲੜਾਈ ਵਿੱਚ ਸਭ ਤੋਂ ਕਾਰਗਰ ਹਥਿਆਰ ਉਸ ਦੀ ਕਲਮ ਹੀ ਰਿਹਾ ਹੈ।

ਕਲਮ ਦੀ ਨੋਕ ਵਿਚੋਂ ਛਲਕ-ਛਲਕ ਤੇ ਡੁੱਲ੍ਹ-ਡੁੱਲ੍ਹ ਪੈਂਦੀਆਂ ਪੱਤਰਕਾਰੀ ਤੇ ਸਾਹਿਤਕ ਰਚਨਾਵਾਂ ਵਿਚੋਂ ਸਹਿਜੇ ਹੀ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਹਦੇ ਮਨ ਦੀਆਂ ਤਹਿਆਂ ਅੰਦਰ, ਧੁਰ ਡੂੰਘਾਣਾਂ ਵਿੱਚ ਸੰਵੇਦਨਸ਼ੀਲਤਾ ਤੇ ਸਾਹਿਤਕਤਾ ਦਾ ਜੋ ਰੰਗ-ਬ-ਰੰਗਾ ਸਰ-ਚਸ਼ਮਾ ਝਰ ਝਰ, ਝੰਮ ਝੰਮ ਲਿਸ਼ਕਦਾ ਤੇ ਕਲ ਕਲ ਵਗਦਾ ਪਿਆ ਹੈ ਉਹਦੇ ਰੰਗਾਂ ਦੀ ਬਦੌਲਤ ਹੀ ਉਹਦੇ ਖੁਸ਼ਕ ਸਿਧਾਂਤਕ ਪ੍ਰਵਚਨ ਵੀ ਸੁਣਨ-ਯੋਗ ਤੇ ਪੜ੍ਹਣ-ਯੋਗ, ਮਾਨਣ-ਯੋਗ ਤੇ ਮੰਨਣ-ਯੋਗ ਬਣ ਜਾਂਦੇ ਹਨ।

'ਜੰਗ-ਏ-ਆਜ਼ਾਦੀ' ਤੋਂ ਲੈ ਕੇ 'ਨਵਾਂ ਜ਼ਮਾਨਾ' ਦੀ ਮੁੱਖ ਸੰਪਾਦਕੀ ਤੱਕ ਵਿਚਕਾਰਲੇ ਕਈ ਦਹਾਕੇ ਉਹ ਅਨੇਕਾਂ ਅਖ਼ਬਾਰਾਂ ਨਾਲ ਜੁੜਿਆ ਰਿਹਾ। ਆਪਣੀ ਗੱਲ ਨੂੰ ਤਰਕਸੰਗਤ, ਨਿਰਣਾਜਨਕ ਤੇ ਪ੍ਰਭਾਵਸ਼ਾਲੀ ਢੰਗ ਨਾਲ ਨਿਡਰ ਹੋ ਕੇ ਦੋ-ਟੁੱਕ ਅੰਦਾਜ਼ ਵਿੱਚ ਕਹਿੰਦਿਆਂ ਉਸ ਨੇ ਪੱਤਰਕਾਰੀ ਦੇ ਖੇਤਰ ਵਿੱਚ ਇੱਕ ਅਜਿਹੀ ਨਿਵੇਕਲੀ ਸ਼ੈਲੀ ਨੂੰ ਜਨਮ ਦਿੱਤਾ ਹੈ ਜਿਸ ਵਿੱਚ ਸਿਧਾਂਤ ਦੀ ਅਡੋਲਤਾ ਹੈ, ਵਿਅੰਗ ਦੀ ਤੇਜ਼ਧਾਰ ਵੀ ਹੈ ਅਤੇ ਵਿਰੋਧੀ ਨੂੰ ਚੀਰ ਕੇ ਰੱਖ ਦੇਣ ਵਾਲੀ ਕਾਟਵੀਂ ਤਾਕਤ ਵੀ ਹੈ ਤੇ ਸਭ ਤੋਂ



Sri Satguru Jagjit Singh Ji eLibrary NamdhariElibrary@gmail.com

ਵੱਧ ਉਸਦੀਆਂ ਲਿਖਤਾਂ ਵਿੱਚ ਸ਼ਬਦਾਂ/ਵਾਕੰਸ਼ਾਂ ਦੇ ਜੁੜਵੇਂ ਤੇ ਵਿਰੋਧੀ ਜੁੱਟਾਂ ਦੀਆਂ ਬਾਜ਼ੀਆਂ ਪੈਂਦੀਆਂ ਵੇਖਣ ਦਾ ਆਪਣਾ ਵਿਲੱਖਣ ਸਾਹਿਤਕ ਸੁਆਦ ਵੀ ਹੁੰਦਾ ਹੈ। ਮਸਲਿਆਂ ਅਤੇ ਵਰਤਾਰਿਆਂ ਨੂੰ ਆਪਣੀ ਬਿਬੇਕ-ਬੁੱਧੀ ਨਾਲ ਸਮਝਣ/ਸਮਝਾਉਣ ਅਤੇ ਦਰਪੇਸ਼ ਅਹੁਰਾਂ ਦਾ ਇਲਾਜ ਲੱਭਦੀ ਉਹਦੀ ਲੁਕਮਾਨੀ ਲਿਆਕਤ ਦਰਿਆ ਵਾਂਗ ਵਾਕਾਂ ਵਿੱਚ ਵਗਦੀ ਜਾਂਦੀ ਹੈ। ਉਹ ਸ਼ਬਦਾਂ ਦੇ ਆਡੰਬਰ ਖੜ੍ਹੇ ਕਰਕੇ ਧੁੰਦ-ਖਿਲਾਰਨ ਦੀ ਥਾਂ ਸ਼ਬਦਾਂ ਨੂੰ ਚਿਰਾਗਾਂ ਵਾਂਗ ਬਾਲ ਕੇ ਦਿਲ ਦਿਮਾਗ ਦੀਆਂ ਹਨੇਰੀਆਂ ਕੁੰਦਰਾਂ ਨੂੰ ਰੌਸ਼ਨ ਕਰੀ ਜਾਂਦਾ ਹੈ। ਸਮੱਸਿਆ ਭਾਵੇਂ ਕੌਮੀ ਜਾਂ ਕੌਮਾਂਤਰੀ ਪੱਧਰ ਨਾਲ ਜੁੜਵੀਂ ਸਿਆਸਤ ਦੀ ਹੋਵੇ ਜਾਂ ਭਾਸ਼ਾ, ਸਾਹਿਤ ਜਾਂ ਸਭਿਆਚਾਰ ਨਾਲ ਸੰਬੰਧਤ ਕੋਈ ਸਥਾਨਕ ਮੁੱਦਾ ਹੋਵੇ, ਉਹ ਪੂਰੇ ਅਧਿਕਾਰ ਨਾਲ ਗੱਲ ਕਰਦਾ ਹੈ। ਅੱਖਰਾਂ ਦੇ ਅੱਖਰ ਉਹਦੇ ਨਿੱਕੇ-ਨਿੱਕੇ ਹੱਥਾਂ ਵਿਚੋਂ ਡਿੱਗ-ਡਿੱਗ ਵੀ ਪੈਂਦੇ ਹਨ ਤੇ ਡਿੱਗਦੇ ਵੀ ਐਨ ਠੀਕ ਟਿਕਾਣੇ ਉੱਪਰ ਹਨ, ਮਣਕੇ ਤੇ ਮਣਕਾ ਠਾਹ ਮਣਕਾ ਵਾਂਗ। ਦਲੀਲਾਂ ਦੀ ਇਹ ਪੂਰੀ ਦੀ ਪੂਰੀ ਸੰਗਲੀ ਸ਼ਬਦਾਂ ਦੇ ਸੁਹਜ ਨਾਲ ਇੰਜ ਸਵਾਰੀ ਹੁੰਦੀ ਹੈ ਕਿ ਉਹ ਉਹਦੀਆਂ ਰੀਝਾਂ, ਜਜ਼ਬਿਆਂ, ਸੋਚ ਅਤੇ ਸਿਧਾਂਤ ਨਾਲ ਗੁੰਦੀ ਹੋਈ ਮਾਲਾ ਵਾਂਗ ਲੱਗਦੀ ਹੈ। ਸੰਬੰਧਤ ਮਸਲੇ ਦੀਆਂ ਅੱਖਾਂ ਵਿੱਚ ਸਿੱਧਾ ਝਾਕਦਾ ਹੋਇਆ ਉਹ ਪੈਂਦੀ ਸੱਟੇ ਉਹਨੂੰ ਧੌਣੋਂ ਫੜਦਾ ਹੈ ਤੇ ਪੈਰਾਂ ਤੱਕ ਹਿਲਾ ਦਿੰਦਾ ਹੈ। ਨਾ ਉਹ ਏਧਰ-ਓਧਰ ਦੀਆਂ ਸੁਣਾਉਂਦਾ ਹੈ ਨਾ ਮਾਰਦਾ ਹੈ। ਉਹਦਾ ਨਿਸ਼ਾਨਾ ਤਾਂ ਸਦਾ 'ਚਿੜੀ ਦੀ ਅੱਖ' ਉਪਰ ਹੁੰਦਾ ਹੈ। ਕਦੀ-ਕਦੀ ਇਹ ਵੀ ਹੋ ਸਕਦਾ ਹੈ ਕਿ ਮੇਰੇ ਵਾਂਗ ਹੋਰ ਲੋਕ ਵੀ ਕਿਤੇ ਕਿਤੇ ਉਸ ਨਾਲ ਸਹਿਮਤ ਨਾ ਹੋਣ ਪਰ ਉਹਦੇ ਗੱਲ ਕਹਿਣ ਦੇ ਅੰਦਾਜ਼ ਉਪਰ ਉਦੋਂ ਵੀ ਸਦਕੇ ਜਾਣ ਨੂੰ ਜੀ ਕਰਦਾ ਹੈ ਤੇ ਆਪ-ਮੁਹਾਰੇ ਉਸ ਦੇ 'ਅੰਦਾਜ਼ੇ-ਬਿਆਂ' ਵਾਸਤੇ 'ਵਾਹ! ਵਾਹ! !' ਨਿਕਲ ਜਾਂਦਾ ਹੈ। ਉਂਜ ਜਿਹੜਾ ਬੰਦਾ ਉਹਦੀ ਲਿਖਤ ਪੜ੍ਹ ਕੇ ਇੱਕ ਵਾਰ 'ਵਾਹ! ਵਾਹ! !' ਕਹਿ ਉੱਠੇ ਉਸ ਦਾ ਉਸ ਨੂੰ ਦੋਬਾਰਾ ਪੜ੍ਹਨ ਨੂੰ ਜੀ ਜ਼ਰੂਰ ਕਰਦਾ ਹੈ। ਜੋ ਦੋਬਾਰਾ ਪੜ੍ਹਨ ਲੱਗ ਜਾਵੇਗਾ, ਉਹਦੀ ਆਨੰਦ ਦੇ ਜਾਲ ਵਿੱਚ ਫਸ ਜਾਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਆਨੰਦ ਦੀ ਕਲਮ ਦੀ ਪਾਰਸ-ਛੋਹ ਪੱਤਰਕਾਰੀ ਨੂੰ ਤਾਂ ਸਾਹਿਤਕਾਰੀ ਦਾ ਰੰਗ ਚਾੜ੍ਹਦੀ ਹੈ ਪਰ ਜਦੋਂ ਮਨ-ਚਿੱਤ ਬਿਰਤੀ ਨੂੰ ਇਕਾਗਰ ਕਰਕੇ ਉਹ ਕੋਈ ਮੌਲਿਕ ਲੇਖ ਲਿਖ ਰਿਹਾ ਹੋਵੇ ਜਾਂ ਆਪਣੇ ਚੇਤੇ ਦੀ ਚੰਗੇਰ ਵਿਚੋਂ ਕੋਈ ਪੂਣੀ ਛੋਹ ਰਿਹਾ ਹੋਵੇ ਤਾਂ ਉਸ ਦੀ ਕਰਤਾਰੀ ਪ੍ਰਤਿਭਾ ਦਾ ਜਲੌਅ ਵੇਖਣ ਯੋਗ ਹੁੰਦਾ ਹੈ। ਉਸ ਅੰਦਰ ਬੰਦ ਸੈਂਕੜੇ ਕਲੀਆਂ ਇੱਕ-ਦਮ ਜਿਵੇਂ ਚਟਕ ਕੇ ਫੁੱਲ ਬਣ ਜਾਂਦੀਆਂ ਹਨ। 'ਚੇਤੇ ਦੀ ਚੰਗੇਰ ਵਿਚੋਂ' ਉਸ ਦੀ ਅਜਿਹੀ ਹੀ ਵਿਲੱਖਣ ਸਿਰਜਣਾ ਹੈ ਜੋ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਇੱਕ ਵੱਖਰੀ ਤੇ ਮਾਣਯੋਗ ਰੂਪ-ਵਿਧਾ ਬਣਨ ਵੱਲ ਯਤਨਸ਼ੀਲ ਹੈ। ਇਤਿਹਾਸ, ਜੀਵਨੀ ਤੇ ਗਲਪ ਦਾ ਮਿਸ਼ਰਣ ਇਹ ਲਿਖਤ ਸਾਧਾਰਨ ਦਿਸਦੇ ਪਰ ਮਹਾਂਮਹਿਮ ਪਾਤਰਾਂ ਦੇ ਅਣ-ਲਿਖੇ ਇਤਿਹਾਸ ਦੀ ਅਜਿਹੀ ਸਜਿੰਦ ਤੇ ਸੁਹਜੀਲੀ ਕਲਾਤਮਕ ਝਾਕੀ ਹੈ ਕਿ ਪਾਠਕ ਇਸ ਨੂੰ ਪੜ੍ਹਦਾ ਹੋਇਆ ਉਸ ਸਮੇਂ ਵਿੱਚ ਸਾਹ ਲੈਂਦਾ ਹੋਇਆ ਵੀ ਮਹਿਸੂਸ ਕਰਦਾ ਹੈ ਤੇ ਸੰਬੰਧਤ ਪਾਤਰਾਂ ਦੇ ਦਿਲ ਦੀ ਧੜਕਣ ਵੀ ਸੁਣ ਰਿਹਾ ਹੁੰਦਾ ਹੈ। ਇਸੇ ਸਮੇਂ ਉਹ ਇਤਿਹਾਸ ਦੀਆਂ ਉਲਝੀਆਂ ਹੋਈਆਂ ਤੰਦਾਂ ਵੀ



Sri Satguru Jagjit Singh Ji eLibrary NamdhariElibrary@gmail.com

ਸੁਲਝਾ ਰਿਹਾ ਹੁੰਦਾ ਹੈ ਤੇ ਮਨੁੱਖੀ ਮਨ ਉੱਤੇ ਡੂੰਘੀ ਅੰਤਰਝਾਤ ਵੀ ਪਾਉਂਦਾ ਹੈ। ਉਹਦਾ ਆਪਣੇ ਅੰਦਰਲੇ ਜਗਤ ਸਮੇਤ ਬਾਹਰਲੇ ਜਗਤ ਦੇ ਤੱਥਾਂ, ਘਟਨਾਵਾਂ ਤੇ ਪਾਤਰਾਂ ਪ੍ਰਤੀ ਮੁਲਾਂਕਣੀ ਰਵੱਈਆ ਉਨ੍ਹਾਂ ਸਭ ਨੂੰ ਲੋੜੀਂਦੀ ਮੁਹੱਬਤ ਦੇ ਨਾਲ ਜਚਵੀਂ ਦੂਰੀ ਤੋਂ ਵੀ ਨਿਹਾਰਦਾ ਹੈ। ਕਿੰਨਾ ਚੰਗਾ ਹੋਵੇ ਜੇ ਉਹ ਚੇਤੇ ਦੀ ਚੰਗੇਰ ਵਿਚੋਂ ਹੋਰ ਪੂਣੀਆਂ ਕੱਤੇ ਤੇ ਸੋਹਣੇ ਸਾਹਿਤ ਵਿੱਚ ਕਲਾ ਦੀਆਂ ਰੰਗਦਾਰ ਪਿੜੀਆਂ ਪਾਵੇ।

ਅਨੁਵਾਦ ਦਾ ਇੱਕ ਹੋਰ ਖੇਤਰ ਹੈ, ਜਿਸ ਵਿੱਚ ਉਸ ਨੇ ਉੱਚ-ਦੁਮਾਲੜੇ ਕਲਾਕਾਰ ਵਜੋਂ ਆਪਣੇ ਆਪ ਨੂੰ ਸਥਾਪਤ ਕਰਕੇ ਆਪਣੀ ਨਿਵੇਕਲੀ ਪ੍ਰੈਂਠ ਬਣਾਈ ਤੇ ਪੰਜਾਬੀ ਜ਼ਬਾਨ ਨੂੰ ਭਰਪੂਰ ਅਮੀਰੀ ਬਖ਼ਸ਼ੀ। ਦਾਰਸ਼ਨਿਕ ਤੇ ਸਿਧਾਂਤਕ ਲਿਖਤਾਂ ਵਿੱਚ ਸੰਕਲਪਾਂ ਦੀ ਭਰਮਾਰ ਹੋਣ ਕਰਕੇ ਇਨ੍ਹਾਂ ਦਾ ਉਲਥਾਉਣਾ ਕੋਈ ਸਹਿਜ ਕਾਰਜ ਨਹੀਂ, ਖ਼ਾਸ ਕਰਕੇ ਪੰਜਾਬੀ ਵਿੱਚ ਤਾਂ ਇਹ ਹੋਰ ਵੀ ਔਖਾ ਤੇ ਬਿਖੜਾ ਪੰਧ ਤੈਅ ਕਰਨ ਬਰਾਬਰ ਹੈ। ਸਾਡੇ ਵਿਦਵਾਨ ਤਾਂ ਹੁਣ ਤੱਕ ਰੋਜ਼ ਇਹ ਡੌਂਡੀ ਪਿੱਟਦੇ ਆ ਰਹੇ ਹਨ ਕਿ ਸਾਡੀ ਜ਼ਬਾਨ ਵਿੱਚ ਤਕਨੀਕੀ ਤੇ ਸੰਕਲਪੀ ਸ਼ਬਦਾਂ ਨੂੰ ਉਲਥਾਉਣ ਲਈ ਸਾਵੇਂ ਤੁਲਦੇ ਸ਼ਬਦਾਂ ਦੀ ਡਾਢੀ ਅਣਹੋਂਦ ਹੈ। ਪਰ ਜਗਜੀਤ ਸਿੰਘ ਆਨੰਦ ਦੀ ਪੰਜਾਬੀ ਜ਼ਬਾਨ ਉੱਤੇ ਕਮਾਲ ਦੀ ਪਕੜ ਤੇ ਡੂੰਘੀ ਤੋਂ ਡੂੰਘੀ ਚੁੱਭੀ ਮਾਰ ਕੇ ਭਾਸ਼ਾ ਦੇ ਅਖੁੱਟ ਖ਼ਜ਼ਾਨੇ ਵਿਚੋਂ ਲੋੜੀਂਦਾ ਸ਼ਬਦ ਲੱਭ ਲਿਆਉਣ ਦਾ ਲੰਮਾ ਦਮ ਤੇ ਸੂਝ-ਸਮਰੱਥਾ ਹੀ ਹੈ ਕਿ ਉਹਦੇ ਕੀਤੇ ਅਨੁਵਾਦ ਏਨੇ ਸਹਿਜ ਅਤੇ ਪੰਜਾਬੀ ਮੁਹਾਵਰੇ ਦੇ ਏਨੇ ਨੇੜੇ ਹਨ ਕਿ ਬਲਰਾਜ ਸਾਹਨੀ ਜਿਹੇ ਪੰਜਾਬੀ ਜ਼ਬਾਨ ਦੇ ਆਸ਼ਕ ਨੂੰ ਮੈਂ ਆਪਣੇ ਵਲੋਂ ਇੱਕ ਗਵਾਹ ਵਜੋਂ ਭੁਗਤਾ ਸਕਦਾ ਹਾਂ। ਬਲਰਾਜ ਸਾਹਨੀ ਨੇ ਆਪਣਾ ਇਹ ਲਿਖਤੀ ਬਿਆਨ ਆਨੰਦ ਦੁਆਰਾ ਅਨੁਵਾਦਿਤ ਪੁਸਤਕ 'ਮਾਰਕਸਵਾਦ-ਲੈਨਿਨਵਾਦ ਦੇ ਮੂਲ ਸਿਧਾਂਤ ਨੂੰ ਵਾਚਣ' ਤੋਂ ਪਿੱਛੋਂ ਉਸ ਦੀ 'ਬਲਵਾਨ ਸ਼ੈਲੀ' ਨੂੰ ਖ਼ਿਰਾਜ-ਏ-ਤਹਿਸੀਨ ਪੇਸ਼ ਕਰਦਿਆਂ ਦਿੱਤਾ ਸੀ:

"... ਤੁਹਾਡਾ ਇਹ ਕਾਰਨਾਮਾ ਮੇਰੀਆਂ ਆਸ਼ਾਵਾਂ ਤੋਂ ਵੀ ਵੱਧ ਕਾਮਯਾਬ ਹੈ। ਤੁਸੀਂ ਆਵੱਸ਼ ਇਹ ਸੰਤੋਸ਼ ਮਨ ਵਿੱਚ ਰੱਖ ਸਕਦੇ ਹੋ ਕਿ ਤੁਸੀਂ ਇੱਕ ਐਸੀ ਖ਼ਿਦਮਤ ਅੰਜਾਮ ਦਿੱਤੀ ਹੈ ਜਿਸ ਲਈ ਪੰਜਾਬੀ ਭਾਸ਼ਾ ਅਤੇ ਪੰਜਾਬੀ ਜਨਤਾ ਤੁਹਾਨੂੰ ਬੜੇ ਹੀ ਪਿਆਰ ਤੇ ਸ਼ਰਧਾ ਨਾਲ ਯਾਦ ਕਰਿਆ ਕਰੇਗੀ।"

ਸਿਧਾਂਤਕ ਜਾਂ ਦਾਰਸ਼ਨਿਕ ਲਿਖਤਾਂ ਦਾ ਅਨੁਵਾਦ ਤਾਂ ਪਾਰਟੀ ਲੋੜਾਂ ਦੀ ਮਜਬੂਰੀ ਦੀ ਉਪਜ ਵੀ ਹੋ ਸਕਦਾ ਹੈ ਪਰ ਸੰਸਾਰ ਦੀਆਂ ਜਿਨ੍ਹਾਂ ਮਹਾਨ ਸਾਹਿਤਕ ਰਚਨਾਵਾਂ ਨੇ ਉਸ ਨੂੰ 'ਸਵਾਦ ਗੜੂੰਦ' ਕਰ ਦਿੱਤਾ ਹੋਵੇ, ਉਨ੍ਹਾਂ ਦਾ ਅਨੁਵਾਦ ਤਾਂ ਉਨ੍ਹਾਂ ਮਹੱਤਵਪੂਰਨ ਲਿਖਤਾਂ ਦੀ ਰਚਨਾਤਮਕ ਵਡਿਆਈ ਪ੍ਰਤੀ ਉਹਦੀ ਭਿੱਜੀ ਹੋਈ ਰੂਹ ਦਾ ਪਰਤਵਾਂ ਹੁੰਗਾਰਾ ਹੈ। ਆਨੰਦ ਦੇ ਕੀਤੇ ਅਨੁਵਾਦਾਂ ਦੀ ਕਲਾਤਮਕ ਖੂਬੀ ਇਹ ਹੈ ਕਿ ਅਨੁਵਾਦਤ ਰਚਨਾ ਮੌਲਿਕ ਰਚਨਾ ਵਾਂਗ ਹੀ ਜੀਵੰਤ ਲੱਗਦੀ ਹੈ। ਉਹ ਏਨੀ ਚੰਗੀ ਤਰ੍ਹਾਂ 'ਪੰਜਾਬੀਆਈ' ਗਈ ਹੁੰਦੀ ਹੈ ਕਿ ਉਸ ਵਿੱਚ ਪੇਸ਼ ਪਾਤਰ, ਮਾਹੌਲ ਤੇ ਮਾਨਸਿਕਤਾ ਸਾਡੀ ਅਤਿ ਨੇੜੇ ਦੀਆਂ ਯਾਦਾਂ ਵਿੱਚ ਵੱਸੀ ਝਾਕੀ ਲੱਗਦੇ ਹਨ। ਜਦੋਂ ਆਨੰਦ ਨੇ ਸਤਰੰਗੀ ਪੀਂਘ ਦੀ ਅਨੁਵਾਦਤ ਕਾਪੀ ਖੁਸ਼ਵੰਤ ਸਿੰਘ ਦੀ ਮਾਂ ਲੇਡੀ ਸੋਭਾ ਸਿੰਘ ਨੂੰ



Sri Satguru Jagjit Singh Ji eLibrary NamdhariElibrary@gmail.com

ਦਿੱਤੀ ਤਾਂ ਉਹ ਉਸਨੂੰ ਪੜ੍ਹਨ ਪਿੱਛੋਂ ਅਗਲੀ ਕਿਸੇ ਮਿਲਣੀ ਉੱਪਰ ਆਨੰਦ ਨੂੰ ਲਾਡ ਨਾਲ ਕਹਿਣ ਲੱਗੀ:

"ਮਿੰਨਾ! ਜਾਤਕ ਤਾਂ ਤੂੰ ਡਾਢਾ ਚੰਗੈ ... ਕਿਤਾਬ ਵੀ ਸੋਹਣੀ ਲਿਖੀ ਆ ਪਰ ਨਾਂ ਏਹ ਕਿਹੜੇ ਭੈੜੇ-ਭੈੜੇ ਲਿਖ ਦਿੱਤੇ ਨੀ ... ਕੋਈ ਮੀਸ਼ਾ ਐ ਕੋਈ ਕੀ ਐ ..."

ਅਸਲ ਵਿੱਚ ਉਹ ਆਨੰਦ ਦੀ ਉਸ ਅਨੁਵਾਦਤ ਰਚਨਾ ਨੂੰ ਉਹਦੀ ਮੌਲਿਕ ਰਚਨਾ ਹੀ ਸਮਝ ਰਹੀ ਸੀ ਅਤੇ ਭੋਲੇ-ਭਾ ਹੀ ਆਨੰਦ ਦੇ ਅਨੁਵਾਦ ਕਰਨ ਦੀ ਕਲਾ ਦੀ ਵਡਿਆਈ ਕਰਦਿਆਂ ਅਸਿੱਧੇ ਤੌਰ 'ਤੇ ਕਹਿ ਗਈ ਸੀ ਕਿ ਉਹਦਾ ਅਨੁਵਾਦ ਕਿਵੇਂ ਵੀ ਮੌਲਿਕ ਲਿਖਤ ਤੋਂ ਘੱਟ ਨਹੀਂ। ਬਲਰਾਜ ਸਾਹਨੀ ਵਾਂਗ ਇਹ ਉਹਦੀ ਅਨੁਵਾਦ-ਯੋਗਤਾ ਨੂੰ ਦੂਜਾ ਵੱਡਾ ਖ਼ਿਰਾਜ-ਏ-ਤਹਿਸੀਨ ਹੈ।

ਸਰਸਵਤੀ ਵਲੋਂ ਤਹਿਰੀਰ ਦੇ ਇਲਾਵਾ ਓਨੇ ਹੀ ਉੱਚੇ ਪੱਧਰ 'ਤੇ ਤਕਰੀਰ ਦੇ ਗੁਣ ਨਾਲ ਵਰੋਸਾਇਆ ਆਨੰਦ ਉਨ੍ਹਾਂ ਵਿਰਲੇ ਭਾਗਵਾਨ ਲੋਕਾਂ ਵਿਚੋਂ ਇੱਕ ਹੈ ਜਿਸ ਦੇ ਸ਼ਬਦਾਂ ਵਿੱਚ ਸਰੋਤਿਆਂ ਨੂੰ ਕੀਲ ਕੇ ਰੱਖਣ ਤੇ ਆਪਣੇ ਨਾਲ ਵਹਾਅ ਲੈ ਜਾਣ ਦੀ ਬੇਮਿਸਾਲ ਸਮਰੱਥਾ ਹੈ। ਉਮਰੋਂ ਛੋਟਾ ਪਰ ਅਕਲੋਂ 'ਬਾਬਾ ਬੁੱਢਾ' ਤੀਖਣ ਬੁੱਧ ਤੇ ਹੱਸਾਸ ਨੌਜੁਆਨ ਆਨੰਦ ਪਹਿਲੀਆਂ ਤੋਂ ਹੀ ਆਪਣੇ ਬੋਲਾਂ ਦੀ ਤਾਕਤ ਦਾ ਮੁਜ਼ਾਹਰਾ ਕਰਦਿਆਂ ਆਪਣੀ ਜਮਾਤ ਦੇ ਪ੍ਰੋਫ਼ੈਸਰਾਂ ਨਾਲ ਨਹੁੰ-ਖੁਰ ਲੈਣ ਲਗ ਪਿਆ ਸੀ ਤੇ ਚੇਲਾ ਹੁੰਦਿਆਂ ਵੀ ਗੁਰੂ ਬਣ ਕੇ ਆਪਣੇ ਗੁਰੂਆਂ ਨੂੰ ਵੀ ਚੇਲਾ ਬਣਾ ਧਰਿਆ ਸੀ। ਪ੍ਰੋ. ਫਰੈਂਕ ਠਾਕੁਰ ਦਾਸ ਤੇ ਪ੍ਰੋ. ਐਰਿਕ ਸਿਪਨੀਅਨ ਨੂੰ ਜਮਾਤਾਂ ਵਿੱਚ ਬਹਿਸ ਕਰਕੇ ਹੀ ਉਸ ਨੇ ਲੈਨਿਲ ਦੇ ਮਾਰਗ 'ਤੇ ਲੈ ਆਂਦਾ ਸੀ। ਉਂਜ ਉਸ ਦੀ ਇਸ ਜਾਦੂ-ਬਿਆਨੀ ਨੇ ਪਿਛਲੀ ਸਾਰੀ ਉਮਰ ਪਤਾ ਨਹੀਂ ਕਿੰਨੇ ਲੋਕਾਂ ਨੂੰ 'ਉਧਰੋਂ' ਪੁੱਟ ਕੇ 'ਇੱਧਰ' ਲਾਇਆ।

ਦੂਜੇ ਰਾਜਾਂ ਅਤੇ ਬਦੇਸ਼ਾਂ ਵਿਚੋਂ ਆਏ ਪ੍ਰਸਿੱਧ ਆਗੂਆਂ ਵਲੋਂ ਪੰਜਾਬ ਦੇ ਵੱਖ-ਵੱਖ ਜਲਸਿਆਂ ਵਿੱਚ ਦਿੱਤੇ ਭਾਸ਼ਣਾਂ ਦੇ ਆਨੰਦ ਦੇ ਮੂੰਹੋਂ ਸੁਣੇ ਜਾਨਦਾਰ ਤੇ ਪ੍ਰਭਾਵਸ਼ਾਲੀ ਅਨੁਵਾਦਾਂ ਦੀ ਚਰਚਾ ਤਾਂ ਦੰਦ-ਕਥਾਵਾਂ ਵਾਂਗ ਅੱਜ ਤੱਕ ਹੁੰਦੀ ਹੈ। ਅਗਲੇ ਦੀ ਕੀਤੀ ਗੱਲ ਨੂੰ ਚੇਤੇ ਵਿੱਚ ਵਸਾ ਕੇ ਨਾਲ ਦੇ ਨਾਲ ਢੁਕਵੇਂ ਸ਼ਬਦ ਤਲਾਸ਼ਣੇ ਤੇ ਉਨ੍ਹਾਂ ਨੂੰ ਗੂੜ੍ਹੀ ਪੰਜਾਬੀ-ਪੁੱਠ ਦੇ ਕੇ ਏਨੇ ਪ੍ਰਭਾਵਸ਼ਾਲੀ ਢੰਗ ਨਾਲ ਕਹਿਣਾ ਕਿ ਲੋਕ 'ਅਸ਼! ਅਸ਼! !' ਕਰ ਉੱਠਿਆ ਕਰਦੇ।

ਲੋਕਾਂ ਮੂੰਹੋਂ ਆਪ-ਮੁਹਾਰੇ 'ਵਾਹ! ਵਾਹ! !' ਕਢਵਾ ਸਕਣ ਪਿੱਛੇ ਪੰਜਾਬੀ ਬੋਲੀ ਦੀ ਅਥਾਹ ਅਮੀਰੀ, ਸਮਰੱਥਾ ਤੇ ਸੰਭਾਵਨਾ ਵਿੱਚ ਉਸ ਦਾ ਅਟੁੱਟ ਵਿਸ਼ਵਾਸ ਹੈ। ਇਹ ਵਿਸ਼ਵਾਸ ਕੋਈ ਉਲਾਰ ਭਾਵੁਕ ਉਛਾਲ ਨਹੀਂ ਸਗੋਂ ਉਸ ਨੂੰ ਪੜ੍ਹਨ ਤੇ ਸੁਣਨ ਵਾਲੇ ਜਾਣਦੇ ਹਨ ਕਿ ਜਿਵੇਂ ਜਾਦੂਗਰ ਆਪਣੇ ਅੰਦਰੋਂ ਰੰਗਦਾਰ ਕਾਗ਼ਜਾਂ ਦੇ ਟੁਕੜਿਆਂ ਨੂੰ ਇੱਕ ਲੜੀ ਬਣਾ ਕੇ ਹੌਲੀ ਹੌਲੀ ਕੱਢੀ ਜਾਂਦਾ ਹੈ ... ਕੱਢੀ ਜਾਂਦਾ ਹੈ ਤੇ ਵੇਖਣ ਵਾਲਿਆਂ ਨੂੰ ਚਕ੍ਰਿਤ ਕਰੀ ਜਾਂਦੀ ਹੈ, ਇੰਜ ਹੀ ਜਦੋਂ ਆਨੰਦ ਬੋਲ ਜਾਂ ਲਿਖ ਰਿਹਾ ਹੋਵੇ ਤਾਂ ਸ਼ਬਦਾਂ ਦੀਆਂ ਸਤਰੰਗੀਆਂ ਲੜੀਆਂ ਲੱਛਿਆਂ ਦੇ ਲੱਛੇ ਬਣ ਕੇ ਉਸ ਅੰਦਰੋਂ ਨਿਕਲੀ ਆਉਂਦੀਆਂ ਹਨ। ਇਸ ਵਿੱਚ ਉਸ ਨੂੰ ਔਖ ਤਾਂ ਕੀ ਹੋਣੀ ਹੈ ਸਗੋਂ ਸ਼ਬਦ ਤਾਂ ਉਹਦੀ ਹਜ਼ੂਰੀ ਵਿੱਚ ਹੱਥੀਂ-ਬੱਧੇ ਗੁਲਾਮ ਵਾਂਗ ਸਿਰ ਝੁਕਾਈ ਖੜੋਤੇ ਨਜ਼ਰ ਆਉਂਦੇ ਹਨ। ਸਮੇਂ ਦੀ ਧੂੜ ਵਿੱਚ ਗੁੰਮ-ਗੁਆਚ ਗਏ ਕਈ ਸ਼ਬਦ ਉਹ ਅਛੋਪਲੇ ਜਿਹੇ ਹੀ ਮਨ ਦੇ



Sri Satguru Jagjit Singh Ji eLibrary NamdhariElibrary@gmail.com

ਕਿਸੇ ਖੂੰਜੇ ਵਿਚੋਂ ਪੁੱਟ ਲਿਆਉਂਦਾ ਹੈ ਤੇ ਉਨ੍ਹਾਂ ਨੂੰ ਮਾਂਜ ਸਵਾਰ ਕੇ ਆਪਣੀ ਤਹਿਰੀਰ ਜਾਂ ਤਕਰੀਰ ਵਿੱਚ ਇੰਜ ਜੜਦਾ ਹੈ ਕਿ ਉਨ੍ਹਾਂ ਦੇ ਅਰਥਾਂ ਦੀ ਲਿਸ਼ਕ ਸਾਡੇ ਧੁਰ ਅੰਦਰ ਕੌਂਧ ਜਾਂਦੀ ਹੈ। ਜੜ੍ਹਤ-ਫੱਬਤ ਤੇ ਤਰਤੀਬ ਦੀ ਖ਼ੂਬਸੂਰਤੀ ਤੋਂ ਇਲਾਵਾ ਉਨ੍ਹਾਂ ਸ਼ਬਦਾਂ ਵਿੱਚ ਤਾਜ਼ੀ ਵਾਹੀ ਵੱਤਰ ਭੋਇ ਦੀ ਮਹਿਕ ਵੀ ਆਉਂਦੀ ਹੈ। ਕਈ ਵਾਰ ਅਸਲੋਂ ਮਾਮੂਲੀ ਦਿਸਦੇ ਸ਼ਬਦ ਉਹਦੀ ਛੋਹ ਪਾ ਕੇ 'ਜੱਟੀਓਂ ਹੀਰ' ਹੋ ਜਾਂਦੇ ਹਨ।

ਸ਼ਬਦਾਂ ਨੂੰ ਬਣਾਉਣ, ਲਿਸ਼ਕਾਉਣ ਤੇ ਨਚਾਉਣ ਵਾਲੇ ਇਸ ਪ੍ਰਸਿੱਧ ਕਲਾਕਾਰ ਦੀ ਵਿਰਾਟਤਾ ਨੂੰ ਮੇਰੇ ਜਿਹੇ ਸਾਧਾਰਨ ਬੰਦੇ ਵਲੋਂ ਕਲਾਵੇ ਵਿੱਚ ਲੈ ਸਕਣਾ ਵੱਸੋਂ ਤੇ ਵਿੱਤੋਂ ਬਾਹਰੀ ਗੱਲ ਹੈ। ਆਪਣੀ ਇਸ ਸੀਮਾ ਨੂੰ ਸਵੀਕਾਰ ਕਰਦਾ ਹਾਂ।

---

ਇਸ ਸੀਮਾ ਦਾ ਅਹਿਸਾਸ ਮੈਨੂੰ ਬਾਅਦ ਵਿਚ ਵੀ ਬੁਰੀ ਤਰ੍ਹਾਂ ਹੋਇਆ।

ਹੌਲੀ ਹੌਲੀ ਸਾਡਾ ਮੋਹ-ਪਿਆਰ ਆਪਸ ਵਿਚ ਵਧਦਾ ਗਿਆ। ਮੈਂ ਆਨੰਦ 'ਤੇ ਜ਼ੋਰ ਪਾਉਣ ਲੱਗਾ ਕਿ ਉਹ ਆਪਣੀ ਸਵੈ-ਜੀਵਨੀ ਜ਼ਰੂਰ ਲਿਖੇ। ਇਹ ਸਵੈ-ਜੀਵਨੀ ਸਿਰਫ਼ ਉਹਦਾ ਜੀਵਨ ਹੀ ਨਹੀਂ ਹੋਵੇਗੀ ਸਗੋਂ ਪਿਛਲੀ ਸਦੀ ਦਾ ਜੀਵੰਤ ਰਾਜਨੀਤਕ, ਸਾਹਿਤਕ ਤੇ ਸਭਿਆਚਾਰਕ ਇਤਿਹਾਸ ਹੋਵੇਗਾ।

ਉਰਮਿਲਾ ਨੇ ਵੱਡੀ ਭੈਣ ਵਾਲੇ ਹੰਮੇਂ ਨਾਲ ਕਿਹਾ, "ਵਰਿਆਮ! ਇਹ ਤੈਨੂੰ 'ਹਾਂ' ਕਹਿ ਵੀ ਦੇਣਗੇ, ਪਰ ਇਹਨਾਂ ਤੋਂ ਲਿਖੀ ਨਹੀਂ ਜਾਣੀ। ਤੂੰ ਕਿਉਂ ਨਹੀਂ ਇਹ ਕੰਮ ਕਰਦਾ?"

ਆਨੰਦ ਨੇ ਤੁਰਤ ਕਿਹਾ, "ਲੈ ਬਣ ਗਈ ਗੱਲ! ਇਹ ਮੇਰੇ ਕੋਲ ਬਾਅਦ ਦੁਪਹਿਰ ਆ ਜਾਇਆ ਕਰੇ। ਰੋਜ਼ ਘੰਟਾ ਭਰ ਮੇਰੇ ਕੋਲ ਬੈਠੇ। ਮੈਂ ਆਪਣਾ ਜੀਵਨ ਇਸ ਅੱਗੇ ਫੋਲ ਧਰੂੰਗਾ। ਉਸ ਵੇਲੇ ਕਿਸੇ ਨੂੰ ਵੀ ਮੇਰੇ ਦਫ਼ਤਰ ਵਿਚ ਆਉਣ ਦੀ ਆਗਿਆ ਨਹੀਂ ਹੋਵੇਗੀ।"

ਮੈਨੂੰ ਵੀ ਲੱਗਾ ਕਿ ਇਹ ਕੰਮ ਹੋਣਾ ਹੀ ਚਾਹੀਦਾ ਹੈ। ਮੈਂ ਨਿੱਕੀ ਜਿਹੀ ਟੇਪ-ਰਿਕਾਰਡਰ ਲਈ। ਆਨੰਦ ਆਪਣੇ ਜੀਵਨ ਦੀਆਂ ਪਿੜੀਆਂ ਉਧੇੜਦਾ ਜਾਂਦਾ। ਮੈਂ ਸਵਾਲ ਵੀ ਕਰੀ ਜਾਂਦਾ ਤੇ ਆਨੰਦ ਆਪਣਾ ਜੀਵਨ-ਬਿਰਤਾਂਤ ਵੀ ਸਾਂਝਾ ਕਰੀ ਜਾਂਦਾ। ਉਹਨੇ ਬਚਪਨ ਤੋਂ ਲੈ ਕੇ ਹੁਣ ਤੱਕ ਹੋਏ ਬੀਤੇ ਬਾਰੇ ਮੇਰੇ ਕੋਲ ਕੋਈ ਪਰਦਾ ਨਾ ਰੱਖਿਆ। ਆਪਣੀਆਂ ਅਸਫ਼ਲ ਮੁਹੱਬਤਾਂ ਵੀ ਬਿਆਨ ਕੀਤੀਆਂ ਤੇ ਹੋਰ ਵੀ ਕਿੰਨਾਂ ਕੁਝ। ਉਰਮਿਲਾ ਵੀ ਸਾਡੇ ਕੋਲ ਬੈਠੀ ਹੁੰਦੀ। ਜੇ ਕਿਤੇ ਕੋਈ ਗੱਲ ਛੁੱਟਦੀ ਜਾਪਦੀ ਜਾਂ ਆਨੰਦ ਨੂੰ ਟਪਲਾ ਲੱਗਦਾ ਤਾਂ ਉਹ ਸੁਧਾਈ ਵੀ ਕਰੀ ਜਾਂਦੀ।

ਮਹੀਨਾ ਭਰ ਸਾਡੀਆਂ ਮੀਟਿੰਗਾਂ ਚੱਲਦੀਆਂ ਰਹੀਆਂ। ਮੈਂ ਸਾਰੀਆਂ ਟੇਪਾਂ ਆਪਣੀ ਛੋਟੀ ਧੀ ਰਮਣੀਕ ਨੂੰ ਦੇ ਕੇ ਇਹਨਾਂ ਟੇਪਾਂ ਦਾ ਕਾਪੀਆਂ 'ਤੇ ਉਤਾਰਾ ਕਰਨ ਲਈ ਕਿਹਾ। ਬੜੀ ਮਿਹਨਤ ਨਾਲ ਉਹਨੇ ਇਹ ਉਤਾਰਾ ਕੀਤਾ। ਤਿੰਨ ਵੱਡੀਆਂ ਕਾਪੀਆਂ ਭਰ ਗਈਆਂ। ਕੁਝ ਚਿਰ ਬਾਅਦ ਉਰਮਿਲਾ ਨੇ ਜ਼ੋਰ ਪਾਉਣਾ ਸ਼ੁਰੂ ਕੀਤਾ ਕਿ ਮੈਂ ਇਹ ਜੀਵਨੀ ਕਿਸ਼ਤਵਾਰ 'ਨਵਾਂ ਜ਼ਮਾਨਾਂ' ਵਿਚ ਛਪਵਾਉਣੀ ਸ਼ੁਰੂ ਕਰਾਂ। ਮੈਂ ਲਿਖਣਾ ਸ਼ੁਰੂ ਕੀਤਾ। ਉਚਾਰਣੀ ਭਾਸ਼ਾ ਤਾਂ ਮੈਂ ਆਨੰਦ ਵਾਲੀ ਰੱਖਣ ਦੀ ਕੋਸ਼ਿਸ਼ ਹੀ ਕੀਤੀ, ਪਰ ਬਿਆਨੀਆਂ ਭਾਸ਼ਾ ਤਾਂ ਮੇਰੀ ਹੀ ਹੋਣੀ ਸੀ। 'ਨਵਾਂ ਜਮਾਨਾਂ' ਵਿਚ ਕਿਸ਼ਤ ਛਪਦੀ ਤਾਂ



Sri Satguru Jagjit Singh Ji eLibrary NamdhariElibrary@gmail.com

ਮੈਨੂੰ ਲੱਗਦਾ ਕਿ ਮੇਰੇ ਸ਼ਬਦ ਖੋਖਲੇ ਹਨ। ਲੂਣ-ਮਿਰਚ ਤੋਂ ਬਿਨਾਂ ਬਣੀ ਫੋਕਲੀ ਸਬਜ਼ੀ ਵਰਗੀ। ਮੇਰੀ ਲਿਖਤ ਵਿਚ ਉਹ ਤਪ-ਤੇਜ਼, ਉਹ ਵਹਾਉ, ਉਹ ਭਾਸ਼ਾਈ ਰੜਕ-ਮੜਕ ਤੇ ਸੁਹਜ ਕਿੱਥੇ ਸੀ, ਜੋ ਆਨੰਦ ਦੀ ਲਿਖਤ ਵਿਚ ਹੋਣਾ ਸੀ, ਜੇ ਉਹ ਇਹ ਜੀਵਨੀ ਆਪ ਲਿਖਦਾ ਤਾਂ!

ਚਾਰ-ਪੰਜ ਕਿਸ਼ਤਾਂ ਹੀ ਛਪੀਆਂ ਸਨ ਕਿ ਮੈਂ ਹੱਥ ਖੜੇ ਕਰ ਦਿੱਤੇ। ਮੈਂ ਆਨੰਦ ਦੀ ਲਿਖਤ ਦੇ ਭਾਸ਼ਾਈ ਜਲੌਅ ਦੇ ਕਿਤੇ ਨੇੜੇ-ਤੇੜੇ ਵੀ ਨਹੀਂ ਸਾਂ। 'ਜਿਸ ਕਾ ਕਾਮ ਉਸੀ ਕੋ ਸਾਜੇ' ਆਖ ਕੇ ਮੈਂ ਹੱਥ ਜੋੜ ਕੇ ਆਨੰਦ-ਜੋੜੀ ਤੋਂ ਮੁਆਫ਼ੀ ਮੰਗ ਲਈ ਤੇ ਕਿਹਾ, ਕਿ, ਇਹ ਕੰਮ ਆਨੰਦ ਹੁਰਾਂ ਤੋਂ ਇਲਾਵਾ ਕੋਈ ਵੀ ਹੋਰ 'ਮਾਈ ਦਾ ਲਾਲ' ਨਹੀਂ ਕਰ ਸਕਦਾ।

ਇਹ ਸੀ ਆਨੰਦ ਦੀ ਲਿਖਤ ਦੀ ਤਾਕਤ ਜਿਸ ਨੇ ਮੇਰੇ ਵਰਗੇ ਨੂੰ ਵੀ ਅਹਿਸਾਸ ਕਰਾ ਦਿੱਤਾ ਕਿ 'ਕਿੱਥੇ ਰਾਜਾ ਭੋਜ ਤੇ ਕਿਥੇ ਮੇਰੇ ਵਰਗਾ 'ਗੰਗੂ' ਤੇਲੀ!'

ਨਿਰਸੰਦੇਹ ਜਗਜੀਤ ਸਿੰਘ ਆਨੰਦ ਪੰਜਾਬੀ ਵਾਰਤਕ ਦਾ 'ਰਾਜਾ ਭੋਜ' ਸੀ।

-0-



Sri Satguru Jagjit Singh Ji eLibrary NamdhariElibrary@gmail.com

# ਮੇਰਾ ਯਾਰ ਹਲਵਾਰਵੀ

**ਹਰਭਜਨ** ਹਲਵਾਰਵੀ ਮੇਰੇ ਉਨ੍ਹਾਂ ਰੂਹ ਵਾਲੇ ਯਾਰਾਂ ਵਿਚੋਂ ਸੀ ਜਿਨ੍ਹਾਂ ਦੀ ਗਿਣਤੀ ਪਹਿਲੀ ਉਂਗਲ ਦੇ ਪੋਟਿਆਂ ਤੱਕ ਮੁੱਕ ਜਾਂਦੀ ਹੈ। ਸੰਵੇਦਨਸ਼ੀਲ ਜੁਝਾਰੂ ਸ਼ਾਇਰ, ਨਕਸਲੀ ਆਗੂ ਤੇ ਫਿਰ ਪੱਤਰਕਾਰ ਵਜੋਂ ਬਹੁਰੰਗੇ ਤੇ ਵੱਡੇ ਰੁਤਬਿਆਂ ਵਾਲੇ ਲੋਕਾਂ ਨਾਲ ਉਹਦੇ ਸਬੰਧ ਰਹੇ. ਉਹ ਅਨੇਕਾਂ ਦੇ ਕਦੀ ਨੇੜੇ ਤੇ ਕਦੀ ਦੂਰ ਵੀ ਹੋਇਆ ਹੋਏਗਾ, ਪਰ ਮੇਰੇ ਲਈ ਹਲਵਾਰਵੀ ਸਦਾ ਮੇਰਾ ਆਪਣਾ ਰਿਹਾ। ਮੇਰੇ ਦਿਲ ਦੇ ਐਨ ਕਰੀਬ। ਮੇਰੀ ਰੂਹ ਦਾ ਹਾਣੀ।

ਦਿਲ ਦੀ ਇਹ ਨੇੜਤਾ ਪਹਿਲੀ ਮਿਲਣੀ ਸਮੇਂ ਈ ਹੋ ਗਈ ਸੀ। ਅਗਸਤ 1970 ਵਿੱਚ ਲੋਕ ਨਾਥ ਦੀ ਵਿਚੋਲਗੀ ਨਾਲ ਹਲਵਾਰਵੀ ਤੇ ਅਮਰਜੀਤ ਚੰਦਨ ਮੈਨੂੰ ਹਾਲ ਬਾਜ਼ਾਰ (ਅੰਮ੍ਰਿਤਸਰ) ਦੇ ਬਾਹਰ ਚਾਹ ਦੇ ਖੋਖੇ 'ਤੇ ਮਿਲੇ ਸਨ। ਮੈਂ ਉਨ੍ਹਾਂ ਦੋਵਾਂ ਦੇ ਅੰਡਰਗਰਾਊਂਡ ਹੋਣ, ਸਾਹਿਤਕ ਅਤੇ ਸਿਆਸੀ ਪਿੜ ਵਿੱਚ ਸਰਗਰਮ ਹੋਣ ਬਾਰੇ ਪਹਿਲਾਂ ਤੋਂ ਹੀ ਜਾਣਦਾ ਸਾਂ। ਉਨ੍ਹੀਂ ਦਿਨੀਂ ਤੱਤੇ ਖ਼ੂਨ ਵਾਲੇ ਨੌਜਵਾਨ ਤੇ ਲੇਖਕ/ਬੁੱਧੀਮਾਨ ਰਾਜਸੀ ਤਬਦੀਲੀ ਦੀ ਤੀਬਰ ਤਾਂਘ ਕਾਰਨ ਨਕਸਲੀ ਅੰਦੋਲਨ ਵੱਲ ਖਿੱਚੇ ਗਏ ਸਨ। ਹਲਵਾਰਵੀ ਉਸ ਸਮੇਂ ਪਾਰਟੀ ਦੇ ਪਰਚੇ 'ਲੋਕ ਯੁੱਧ' ਦਾ ਸੰਪਾਦਕ ਸੀ ਤੇ ਸੂਬਾ ਕਮੇਟੀ ਦਾ ਮੈਂਬਰ। ਅਮਰਜੀਤ ਚੰਦਨ ਉਸ ਨਾਲ ਮਿਲ ਕੇ 'ਕਣ' ਵਾਲੇ ਕਵੀਆਂ ਤੇ ਲੇਖਕਾਂ ਨੂੰ ਲੱਭਣ ਅਤੇ ਆਪਣੇ ਨਾਲ ਜੋੜਨ ਲਈ ਤਤਪਰ ਸੀ। ਇਨ੍ਹਾਂ ਦੀ ਪ੍ਰੇਰਨਾ ਨਾਲ ਹੀ ਮਾਸਿਕ ਪੱਤਰ 'ਹੇਮ ਜਯੋਤੀ' ਦਾ ਸੰਪਾਦਕ ਸੁਰੇਂਦਰ ਵੀ 'ਲਾਲ' ਹੋ ਗਿਆ ਸੀ। 'ਹੇਮ ਜਯੋਤੀ' ਦੇ ਲੇਖਕਾਂ ਕੋਲੋਂ ਉਹ 'ਲਾਲਗੀ' ਵਰਗੀਆਂ ਲਿਖਤਾਂ ਦੀ ਮੰਗ ਕਰ ਕੇ 'ਵਕਤ ਦੇ ਸ਼ੇਰ ਦੀਆਂ ਅੱਖਾਂ ਵਿੱਚ ਅੱਖਾਂ ਪਾਉਣ ਲਈ ਵੰਗਾਰ ਰਿਹਾ ਸੀ। ਉਹ ਪਾਸ਼ ਤੇ ਦਰਸ਼ਨ ਖਟਕੜ ਦੀਆਂ ਕਵਿਤਾਵਾਂ ਛਾਪਦਾ। ਉਸ ਵੇਲੇ ਤੱਕ ਮੇਰੀਆਂ ਕਹਾਣੀਆਂ 'ਕਾਲੀ ਧੁੱਪ', 'ਦੁਖਾਂਤ ਦਾ ਸਫ਼ਰ', 'ਜੇਬ ਕਤਰੇ' ਤੇ 'ਲੋਹੇ ਦੇ ਹੱਥ' 'ਹੇਮ ਜਯੋਤੀ' ਵਿੱਚ ਛਪ ਚੁੱਕੀਆਂ ਸਨ। ਇਨ੍ਹਾਂ ਕਹਾਣੀਆਂ ਵਿਚੋਂ ਸਥਾਪਤ ਨਜ਼ਾਮ ਪ੍ਰਤੀ ਮੇਰਾ ਰੋਹ ਪ੍ਰਤੱਖ ਨਜ਼ਰ ਆਉਂਦਾ ਸੀ। ਮੇਰੇ ਅੰਦਰਲੇ ਤਪੇ ਹੋਏ ਲੋਹੇ ਨੂੰ ਆਪਣੇ ਅਨੁਸਾਰ ਢਾਲਣ ਲਈ ਹੀ ਇਹ ਦੋਵੇਂ ਸ਼ਾਇਰ ਮੈਨੂੰ ਮਿਲੇ ਸਨ।

ਅਮਰਜੀਤ ਚੰਦਨ ਨੂੰ ਤਾਂ ਮੈਂ ਪਹਿਲਾਂ ਵੀ ਇੱਕ-ਦੋ ਵਾਰ ਮਿਲ ਚੁੱਕਾ ਸਾਂ, ਪਰ ਹਲਵਾਰਵੀ ਨੂੰ ਪਹਿਲੀ ਵਾਰ ਮਿਲਿਆ ਸਾਂ। ਅੰਗਰੇਜ਼ੀ ਦੇ 'ਯੂ' ਵਰਗਾ ਸਫ਼ਾਚੱਟ ਚਿਹਰਾ, ਸਿਰ 'ਤੇ ਛੋਟਾ ਜਿਹਾ ਗੰਜ, ਪਿੱਛੇ ਨੂੰ ਵਾਹੇ ਹੋਏ ਨਿੱਕੇ-ਨਿੱਕੇ ਵਾਲ, ਅੱਖਾਂ ਵਿੱਚ ਘੁਲੀ ਹੋਈ ਅਪਣੱਤ ਤੇ ਟਹਿਕਦਾ ਕਪਾਹੀ ਹਾਸਾ। ਹੱਸਦੇ ਦੰਦਾਂ ਵਿਚਲੀ ਸਾਹਮਣੀ ਵਿਰਲ.



Sri Satguru Jagjit Singh Ji eLibrary NamdhariElibrary@gmail.com

ਸਰਕਾਰ ਲਈ 'ਇਨਾਮ-ਯਾਫ਼ਤਾ ਖ਼ਤਰਨਾਕ ਭਗੌੜਾ' ਪਹਿਲੀ ਨਜ਼ਰੇ ਨਾ ਤਾਂ ਮੈਨੂੰ ਓਪਰਾ ਲੱਗਾ ਤੇ ਨਾ ਹੀ 'ਵਿਸ਼ੇਸ਼ਤਾ' ਦਾ ਭਾਰ ਚੁੱਕੀ ਫਿਰਦਾ ਕੋਈ ਗਹਿਰ-ਗੰਭੀਰ ਸਿਆਸੀ ਬੰਦਾ। ਉਹ ਤਾਂ ਬੜਾ ਹੀ ਤਰਲ ਬੰਦਾ ਲੱਗਾ। ਅਗਲੇ ਦੀ ਰੂਹ ਤੇ ਚੇਤਿਆਂ ਵਿੱਚ ਘੁਲ ਜਾਣ ਵਾਲਾ। ਬਿਲਕੁਲ ਹੀ ਆਪਣਾ।

ਉਹ ਗਾਹੇ-ਬ-ਗਾਹੇ ਮੇਰੇ ਪਿੰਡ ਆਉਣ ਲੱਗਾ। ਉਨ੍ਹਾਂ ਦਿਨਾਂ ਵਿੱਚ ਉਹਦਾ ਗੁਪਤ ਨਾਂ ਮਾਸਟਰ ਮਨੋਹਰ ਲਾਲ ਸੀ ਪਰ ਮੇਰੀ ਮਾਂ ਨੇ ਸ਼ਾਇਦ ਪਹਿਲੀ ਵਾਰ ਮਨੋਹਰ ਦੀ ਥਾਂ 'ਮੋਹਨ' ਸਮਝ ਲਿਆ। ਉਹਨੇ ਉਹਨੂੰ ਮੋਹਨ ਦੇ ਨਾਂ ਨਾਲ ਹੀ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ। ਫਿਰ ਜਿੰਨਾ ਚਿਰ ਮੇਰੇ ਮਾਂ-ਪਿਉ ਜਿਉਂਦੇ ਰਹੇ, ਤੇ ਉਹਨਾਂ ਨੂੰ ਪਤਾ ਵੀ ਲੱਗ ਗਿਆ ਕਿ ਉਹਦਾ ਨਾਂ 'ਹਰਭਜਨ ਹਲਵਾਰਵੀ' ਹੈ, ਤਾਂ ਵੀ, ਉਹ ਉਨ੍ਹਾਂ ਲਈ ਉਨ੍ਹਾਂ ਦਾ ਲਾਡਲਾ 'ਮੋਹਨ' ਹੀ ਰਿਹਾ।

ਉਹ ਜਦੋਂ ਪਿੰਡ ਆਉਂਦਾ ਤਾਂ ਕਈ-ਕਈ ਦਿਨ ਸਾਡੇ ਘਰ ਠਹਿਰਦਾ। ਉਹ ਘਰ ਦੇ ਜੀਆਂ ਵਾਂਗ ਹੀ ਵਿਚਰਦਾ। ਘਰ-ਪਰਿਵਾਰ ਦੇ ਨਿੱਕੇ-ਮੋਟੇ ਕੰਮਾਂ ਤੇ ਮਸਲਿਆਂ ਬਾਰੇ ਸੁਣਦਾ ਅਤੇ ਆਪਣੀ ਰਾਇ ਵੀ ਦਿੰਦਾ। ਬਿਲਕੁਲ ਇੰਝ ਜਿਵੇਂ ਇਹ ਉਹਦੇ ਆਪਣੇ ਘਰ ਦਾ ਮਸਲਾ ਹੁੰਦਾ ਹੈ। ਕਿਸੇ ਦੇ ਸਿਰ-ਪੀੜ, ਬੁਖ਼ਾਰ ਜਾਂ ਗਲਾ ਖ਼ਰਾਬ ਹੁੰਦਾ ਤਾਂ ਕਿਸੇ ਚਾਲੂ ਡਾਕਟਰ ਦੀ ਚਾਲੂ ਦਵਾਈ ਲੈਣ ਦੀ ਥਾਂ ਖਾਸ ਤਰ੍ਹਾਂ ਦੇ ਕੈਪਸੂਲ ਜਾਂ ਗੋਲੀਆਂ ਲਿਆਉਣ ਲਈ ਆਖਦਾ ਹੀ ਨਾ, ਸਗੋਂ ਮੇਰੇ ਨਾਲ ਬਜ਼ਾਰ ਨੂੰ, ਡਾਕਟਰ ਦੀ ਦੁਕਾਨ ਵੱਲ ਤੁਰ ਪੈਂਦਾ। ਮੈਂ ਪੱਠੇ ਕੁਤਰਨ ਲੱਗਾ ਤੇ ਬੀਬੀ ਰੁੱਗ ਲਾਉਣ ਲੱਗੀ। ਬੀਬੀ ਨੂੰ ਗਲਵੱਕੜੀ ਵਿੱਚ ਲੈ ਕੇ ਮੰਜੇ 'ਤੇ ਬਿਠਾ ਦਿੱਤਾ ਤੇ ਹੱਸਦਿਆਂ ਕਹਿੰਦਾ, "ਪੁੱਤਾਂ ਦੇ ਹੁੰਦਿਆਂ ਭਲਾ ਮਾਂਵਾਂ ਕਿਉਂ ਕੰਮ ਕਰਨ?" ਜੇ ਮੈਂ ਕਿਤੇ ਉਸ ਨਾਲ ਜਾਂ ਦੋਸਤਾਂ ਨਾਲ ਗੱਪਾਂ ਮਾਰ ਰਿਹਾ ਹੁੰਦਾ ਤੇ ਉਹ ਬੀਬੀ ਨੂੰ ਕੋਈ ਕੱਟਾ-ਵੱਛਾ ਕਿੱਲੇ ਤੋਂ ਖੋਲ੍ਹ ਕੇ ਧੁੱਪੇ-ਛਾਵੇਂ ਕਰਦਿਆਂ ਵੇਖ ਲੈਂਦਾ ਤਾਂ ਮੈਨੂੰ ਵੱਡੇ ਭਰਾਵਾਂ ਵਾਂਗ ਤਾੜਦਾ, "ਤੂੰ ਜਗੀਰਦਾਰਾਂ ਦੇ ਕਾਕੇ ਵਾਂਗ ਬੈਠਾਂ! ਤੈਨੂੰ ਬੀਬੀ ਕੰਮ ਕਰਦੀ ਨਹੀਂ ਦੀਹਦੀ? ਤੇਰੇ ਹੱਥਾਂ ਨੂੰ ਮਹਿੰਦੀ ਲੱਗੀ ਹੋਈ ਐ? ... ਬੀਬੀ ਤੂੰ ਰਹਿਣ ਦੇ। ਆਉਂਦੈ ਇਹ ਵੱਡਾ ਸਰਦਾਰ. ਇਹਦੇ ਹੱਥ ਨਹੀਂ ਘਸ ਚੱਲੇ।" ਬੀਬੀ ਵੀ ਹੱਸਦੀ ਤੇ ਮੈਂ ਵੀ ਸ਼ਰਮਿੰਦਿਆਂ ਵਾਂਗ ਹੱਸਦਿਆਂ-ਹੱਸਦਿਆਂ ਬੀਬੀ ਤੋਂ ਹੱਥਲਾ ਕੰਮ ਫੜ ਲੈਂਦਾ। ਆਪਣੀ ਮਾਂ ਤੋਂ ਦੂਰ ਹੋਇਆ ਉਹ ਮੇਰੀ ਮਾਂ ਵਿਚੋਂ ਆਪਣੀ ਮਾਂ ਲੱਭਦਾ.

ਮੇਰੇ ਸਕੂਲ ਵਿੱਚ ਅੱਠ-ਦਸ ਸਾਲ ਦੀ ਗੋਲਮਟੋਲ ਚਿਹਰੇ ਵਾਲੀ ਕੁੜੀ ਨੂੰ ਉਹ ਬੜੇ ਪਿਆਰ ਨਾਲ ਬੁਲਾਉਂਦਾ ਤੇ ਲਾਡ ਕਰਦਾ। ਮੈਂ ਉਸ ਕੁੜੀ ਬਾਰੇ ਉਹਦੇ ਉਚੇਚੇ ਮੋਹ-ਪ੍ਰਗਟਾਵੇ ਬਾਰੇ ਪੁੱਛਿਆ ਤਾਂ ਕਹਿੰਦਾ, "ਮੇਰੀ ਛੋਟੀ ਭੈਣ ਬਿਲਕੁਲ ਇਹਦੇ ਵਰਗੀ ਤੇ ਇਹਦੇ ਜਿੱਡੀ ਹੈ ...।" ਅੰਡਰਗਰਾਊਂਡ ਵਿਚਰਨ ਕਰ ਕੇ ਉਹ ਮਾਂ-ਪਿਉ ਤੇ ਭੈਣ-ਭਰਾਵਾਂ ਤੋਂ ਵਿਛੁੰਨਿਆ ਗਿਆ ਸੀ। ਹੁਣ ਉਹ ਦੂਜਿਆਂ ਦੇ ਚਿਹਰਿਆਂ ਵਿਚੋਂ ਘਰ ਦੇ ਜੀਆਂ ਦੇ ਚਿਹਰੇ ਤਲਾਸ਼ਦਾ ਰਹਿੰਦਾ ਸੀ।

ਉਹ ਸੁਹਜ ਸਲੀਕੇ ਨਾਲ ਜੀਣ ਵਾਲਾ ਇਨਸਾਨ ਸੀ। ਘਰ ਵਿੱਚ ਹਰ ਚੀਜ਼ ਠੀਕ ਢੰਗ ਨਾਲ ਟਿਕਾਣੇ ਪਈ ਵੇਖਣ ਦਾ ਤਲਬਗਾਰ। ਮੇਰੇ ਘਰ ਵਿੱਚ ਪਿਆ ਕਿਤਾਬਾਂ ਤੇ ਕੱਪੜਿਆਂ ਦਾ ਖਿਲਾਰਾ ਵੇਖ ਕੇ ਉਹ ਖਿਝਦਾ ਨਾ, ਸਗੋਂ ਮੇਰਾ ਮਿੱਠਾ ਜਿਹਾ ਮਜ਼ਾਕ ਉਡਾਉਂਦਾ ਤੇ ਫਿਰ ਆਪ ਹੀ ਮੇਰੀਆਂ ਚੀਜ਼ਾਂ ਥਾਂ ਸਿਰ ਕਰ ਕੇ ਰੱਖਣ ਲੱਗਦਾ। ਉਸ ਦੇ



Sri Satguru Jagjit Singh Ji eLibrary NamdhariElibrary@gmail.com

ਕੱਪੜੇ, ਕਿਤਾਬਾਂ ਤੇ ਅਖ਼ਬਾਰਾਂ ਸਦਾ ਹੀ ਆਪਣੇ ਟਿਕਾਣੇ ਸਿਰ ਪਏ ਹੁੰਦੇ। ਚੰਡੀਗੜ੍ਹ ਵਿੱਚ ਉਹਦੇ ਘਰ ਅਖ਼ਬਾਰਾਂ ਦਾ ਥੱਬਾ ਆਉਂਦਾ। ਅਖ਼ਬਾਰ ਪੜ੍ਹਨ ਤੋਂ ਬਾਅਦ ਉਹ ਸਭ ਨੂੰ ਇੰਝ ਸਵਾਰ ਕੇ ਰੱਖਦਾ, ਜਿਵੇਂ ਹੁਣੇ ਹੀ ਪ੍ਰੈਸ ਵਿਚੋਂ ਤਹਿ ਵੱਜ ਕੇ ਆਈ ਹੋਵੇ।

ਸਾਡਾ ਸੁਰ ਸਿੰਘ ਵਾਲਾ ਘਰ ਦੋ ਹਿੱਸਿਆਂ ਵਿੱਚ ਵੰਡਿਆ ਹੋਇਆ ਸੀ। ਪਿਛਲਾ ਅੱਧਾ ਘਰ ਰਿਹਾਇਸ਼ ਵਾਲਾ ਸੀ ਤੇ ਅਗਲਾ ਅੱਧਾ ਮਾਲ-ਡੰਗਰ ਦੀ ਹਵੇਲੀ। ਦੋਵਾਂ ਹਿੱਸਿਆਂ ਵਿੱਚ ਦਰਵਾਜ਼ਾ ਰੱਖ ਕੇ ਪੱਕੀ ਕੰਧ ਵੱਜੀ ਹੋਈ ਸੀ। ਕੰਧ ਦੇ ਅੰਦਰਵਾਰ, ਇੱਕ ਨੁੱਕਰੇ, ਰਿਹਾਇਸ਼ ਵਾਲੇ ਹਿੱਸੇ ਵਿੱਚ ਗੁਸਲਖਾਨਾ ਸੀ, ਜਿਸ ਵਿਚੋਂ ਨਿਕਲਣ ਵਾਲਾ ਨਲਕੇ ਦਾ ਪਾਣੀ ਕੱਚੀ ਨਾਲੀ ਰਾਹੀਂ ਹਵੇਲੀ ਵਿਚੋਂ ਦੀ ਬਾਹਰ ਨੂੰ ਨਿਕਲਦਾ। ਪਸ਼ੂਆਂ ਦੇ ਖੁਰ ਵੱਜਣ ਨਾਲ, ਕੱਚੀ ਨਾਲੀ ਦੇ ਸਿਰਿਆਂ 'ਤੇ ਚਿੱਕੜ ਜਿਹਾ ਬਣ ਜਾਂਦਾ।

ਇੱਕ ਦਿਨ ਮੈਨੂੰ ਕਹਿੰਦਾ, "ਘਰ ਵਿੱਚ ਇੱਟਾਂ ਵੀ ਨੇ ਤੇ ਸੀਮਿੰਟ ਵੀ ਪਿਐ। ਇਹ ਨਾਲੀ ਪੱਕੀ ਕਰਨੀ ਐਂ ...।" ਮੈਂ ਕਿਹਾ, "ਕਿਸੇ ਦਿਨ ਮਿਸਤਰੀ ਬੁਲਾ ਕੇ ਕਰਵਾ ਲੈਂਦੇ ਆਂ।" ਪਰ ਉਹਨੂੰ ਮੇਰੀ 'ਚੁਸਤੀ' ਤੇ 'ਛੋਹਲੀਆਂ' ਦਾ ਪਤਾ ਸੀ. ਕਹਿੰਦਾ, "ਕਿਸੇ ਮਿਸਤਰੀ ਦੀ ਲੋੜ ਨਹੀਂ। ਤੂੰ ਕਹੀ ਫੜ ਤੇ ਨਾਲੀ ਲਈ ਥਾਂ ਪੁੱਟ। ਇੱਟਾਂ ਮੈਂ ਲਾਉਨਾਂ। ਇੱਕ-ਇੱਕ ਇੱਟ ਹੇਠਾਂ ਚੌੜੇ ਰੁਖ਼ ਅਤੇ ਦੋ ਦੋਵੀਂ ਪਾਸੇ ਖੜੇ ਰੁਖ਼ ਨੂੰ ਲੈਵਲ ਬਣਾ ਕੇ, ਸੀਮਿੰਟ ਲਾ ਕੇ ਲਾਈ ਜਾਣੀਆਂ ... ਮਿਸਤਰੀ ਦੀ ਕੀ ਲੋੜ।"

ਤੇ ਅਸੀਂ ਦੋ ਦਿਨ ਵਿੱਚ ਨਾਲੀ ਪੱਕੀ ਕਰ ਦਿੱਤੀ। ਇਹ ਸਾਰੇ ਵੇਰਵੇ ਜਿੱਥੇ ਉਹਦੇ ਸੁਭਾਅ ਦੇ ਵਿਸ਼ੇਸ਼ ਪੱਖਾਂ 'ਤੇ ਰੋਸ਼ਨੀ ਪਾਉਂਦੇ ਨੇ, ਉਥੇ ਇਹ ਵੀ ਪਤਾ ਲੱਗਦਾ ਹੈ ਕਿ ਮੇਰਾ ਘਰ ਤੇ ਮੇਰੇ ਮਾਪੇ ਉਸ ਲਈ ਕਿੰਨੇ ਆਪਣੇ ਸਨ ਅਤੇ ਮੇਰੇ ਉਤੇ ਉਸ ਦਾ ਕਿਹੋ ਜਿਹਾ ਅਧਿਕਾਰ ਸੀ।

ਮੇਰਾ ਆਪਣੇ ਪਿਤਾ ਨਾਲ, ਉਹਦੇ ਵੱਧ ਸ਼ਰਾਬ ਪੀਣ ਕਰ ਕੇ ਕਦੀ-ਕਦੀ ਮਨ-ਮੁਟਾਵ ਹੋ ਜਾਂਦਾ। ਮੇਰਾ ਪਿਤਾ ਸਾਹਿਤ ਦਾ ਬੜਾ ਸਿਆਣਾ ਪਾਠਕ ਤੇ ਸੰਵੇਦਨਸ਼ੀਲ ਵਿਅਕਤੀ ਸੀ। ਅਸਲ ਵਿੱਚ ਸਾਹਿਤ ਪੜ੍ਹਨ ਦੀ ਚੇਟਕ ਮੈਨੂੰ ਲੱਗੀ ਹੀ ਉਸ ਕੋਲੋਂ ਸੀ। ਉਨ੍ਹੀਂ ਦਿਨੀਂ ਭਾਵੇਂ ਉਹ ਨਸ਼ੇ ਦੀ ਗ੍ਰਿਫ਼ਤ ਵਿੱਚ ਰਹਿਣ ਲੱਗਾ ਸੀ, ਤਦ ਵੀ ਉਸ ਨੂੰ ਹਲਵਾਰਵੀ ਦੀ ਸ਼ਖ਼ਸੀਅਤ ਅਤੇ ਉਸ ਤੇ ਉਹਦੇ ਸਾਥੀਆਂ ਵੱਲੋਂ ਵਿੱਢੀ ਲਹਿਰ ਨਾਲ ਅੰਦਰੂਨੀ ਹਮਦਰਦੀ ਸੀ। ਉਹ ਇਤਿਹਾਸ ਦਾ ਜਾਣੂ ਸੀ। ਪਰ ਚੁੱਪ-ਚੁੱਪ ਰਹਿਣ ਵਿਚਰਨ ਵਾਲਾ ਅੰਤਰਮੁਖੀ ਬੰਦਾ ਸੀ। ਹਲਵਾਰਵੀ ਉਹਦੇ ਅੰਦਰਲੇ ਨੂੰ ਸਮਝਦਾ ਸੀ। ਉਹ 'ਚਾਚੇ' ਨੂੰ (ਅਸੀਂ ਆਪਣੇ ਪਿਉ ਨੂੰ 'ਚਾਚਾ' ਆਖਦੇ ਸਾਂ) ਪਿਆਰ ਕਰਦਾ। ਉਹਦੇ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰਦਾ ਰਹਿੰਦਾ।

ਇੱਕ ਦਿਨ ਮੈਂ ਤੇ ਮੇਰਾ ਪਿਉ ਪੱਠੇ ਕੁਤਰਦਿਆਂ ਕਿਸੇ ਗੱਲੋਂ ਆਪਸ ਵਿੱਚ ਝਗੜ ਪਏ। ਤਿੱਖੀ ਝੜਪ ਤੋਂ ਬਾਅਦ ਉਹ ਗੁੱਸੇ ਨਾਲ ਭਰਿਆ, ਰੁੱਗ ਲਾਉਣੇ ਛੱਡ ਕੇ, "ਕੋਈ ਨਹੀਂ, ਮੈਂ ਤੈਨੂੰ ਪਤਾ ਦੱਸੂੰਗਾ", ਆਖਦਾ ਘਰੋਂ ਬਾਹਰ ਚਲਾ ਗਿਆ। ਹਲਵਾਰਵੀ ਬੈਠਕ ਵਿੱਚ ਬੈਠਾ ਸੀ। ਉਸਨੇ ਸਾਡੀਆਂ ਗੱਲਾਂ ਸੁਣ ਲਈਆਂ ਸਨ।

ਮੈਂ ਆਪਣੇ ਪਿਤਾ ਦੇ ਗੁਸੈਲ ਬੋਲਾਂ ਦੇ ਪਤਾ ਨਹੀਂ ਕਿਉਂ ਅਜੀਬ ਅਰਥ ਲੈ ਲਏ। ਹਲਵਾਰਵੀ ਨੂੰ ਕਿਹਾ ਕਿ ਆਪਾਂ ਬਾਹਰ ਫਿਰ ਤੁਰ ਆਈਏ। ਬਾਹਰ ਨੂੰ ਜਾਂਦਿਆਂ ਉਹਨੇ ਮੈਨੂੰ ਮੇਰੀ ਅਜੀਬ ਚੁੱਪ ਦਾ ਕਾਰਨ ਪੁੱਛਿਆ ਤਾਂ ਮੈਂ ਸਾਰੀ ਗੱਲ ਸੁਣਾ ਕੇ ਖ਼ਦਸ਼ਾ



Sri Satguru Jagjit Singh Ji eLibrary NamdhariElibrary@gmail.com

ਜ਼ਾਹਿਰ ਕੀਤਾ, "ਜਿਵੇਂ ਚਾਚਾ ਗੁੱਸੇ ਨਾਲ ਗਿਐ, ਕਿਤੇ ਪੁਲਿਸ ਨਾ ਲੈ ਆਵੇ।"

ਅਸਲ ਵਿਚ ਹਲਵਾਰਵੀ ਪੁਲਿਸ ਲਈ ਲੋੜੀਂਦਾ ਹੋਣ ਕਰ ਕੇ ਮੈਨੂੰ ਹਰ ਵੇਲੇ ਇਹ ਧੁੜਕੂ ਲੱਗਾ ਰਹਿੰਦਾ ਸੀ ਕਿ ਉਹ ਕਿਤੇ ਮੇਰੇ ਕੋਲੋਂ ਫੜਿਆ ਨਾ ਜਾਵੇ! ਮੇਰੇ ਅਵਚੇਤਨ ਵਿਚ ਬੈਠੇ ਭੈਅ ਨੇ ਮੈਨੂੰ ਇਹ ਸੋਚਣ ਲਈ ਮਜਬੂਰ ਕਰ ਦਿੱਤਾ ਸੀ ਕਿ ਮੇਰੇ 'ਤੇ ਗੁੱਸਾ ਕੱਢਣ ਲਈ ਚਾਚਾ ਕਿਤੇ ਹਲਵਾਰਵੀ ਨੂੰ ਈ ਨਾ ਫੜਾ ਦਿੰਦਾ ਹੋਵੇ!

ਮੇਰੀ ਗੱਲ ਸੁਣ ਕੇ ਹਲਵਾਰਵੀ ਖਿੜਖਿੜਾ ਕੇ ਹੱਸਿਆ, "ਐਵੇਂ ਬੱਚਿਆਂ ਵਾਲੀਆਂ ਗੱਲਾਂ ਨਾ ਕਰ ...। ਚਾਚੇ ਨੂੰ ਤੂੰ ਏਨਾ ਕੁ ਈ ਜਾਣਦੈਂ? ਚੱਲ ਘਰ ਨੂੰ ਚੱਲੀਏ। ਮੈਂ ਸੋਚਿਆ ਪਤਾ ਨਹੀਂ ਕੀ ਗੱਲ ਹੋ ਗਈ?"

ਉਹਨੇ ਮੈਨੂੰ ਘਰ ਨੂੰ ਵਾਪਸ ਤੋਰ ਲਿਆ, ਪਰ ਮੇਰੀ ਖੁਤਖੁਤੀ ਦੂਰ ਨਹੀਂ ਹੋਈ। ਮੈਂ ਉਸ ਨੂੰ ਜ਼ੋਰ ਦੇ ਕੇ ਮਨਾ ਹੀ ਲਿਆ ਕਿ ਉਹ ਘਰੋਂ ਬਾਹਰ ਦੂਰ ਜਿਹੇ ਇਹਤਿਆਤ ਵਜੋਂ ਇੱਕ ਥਾਂ 'ਤੇ ਖਲੋਤਾ ਰਹੇ ਤੇ ਮੈਂ ਓਨੇ ਚਿਰ ਵਿੱਚ ਘਰ ਦੀ 'ਸੁੱਖ-ਸਾਂਦ' ਪਤਾ ਕਰ ਆਵਾਂ। ਸਭ ਕੁੱਝ 'ਠੀਕ-ਠਾਕ' ਹੋਇਆ ਤਾਂ ਮੈਂ ਉਹਨੂੰ ਆ ਕੇ ਲੈ ਜਾਵਾਂਗਾ। ਉਹ ਪੈਰ ਮਲਦਾ ਮੈਨੂੰ ਭੁਲੇਖਾ ਪਾਉਣ ਲਈ ਇੱਕ ਵਾਰ ਖਲੋ ਗਿਆ। ਮੈਂ ਕਾਹਲੀ-ਕਾਹਲੀ ਘਰ ਨੂੰ ਵਧਿਆ, ਪਰ ਹਕੀਕਤ ਇਹ ਸੀ ਕਿ ਹਲਵਾਰਵੀ ਦਬਵੇਂ ਪੈਰੀਂ ਮੇਰੇ ਪਿੱਛੇ-ਪਿੱਛੇ ਹੀ ਆ ਰਿਹਾ ਸੀ। ਮੇਰਾ ਹਰਫ਼ਲੇ ਹੋਏ ਦਾ ਧਿਆਨ ਪਿੱਛੇ ਵੱਲ ਨਹੀਂ ਸੀ ਸਗੋਂ ਛੇਤੀ ਤੋਂ ਛੇਤੀ ਘਰ ਪਹੁੰਚਣ ਤੇ ਸਾਰਾ ਹਾਲ-ਹਵਾਲ ਜਾਨਣ ਵੱਲ ਸੀ।

ਚਾਚਾ ਮੇਰੇ ਅੱਗੇ-ਅੱਗੇ ਹੀ ਘਰ ਮੁੜਿਆ ਸੀ। ਬੀਬੀ ਉਸ ਨਾਲ ਝਗੜ ਰਹੀ ਸੀ। ਬਾਹਰ ਨੂੰ ਜਾਣ ਤੋਂ ਪਹਿਲਾਂ ਮੈਂ ਬੀਬੀ ਨਾਲ ਆਪਣਾ ਖ਼ਦਸ਼ਾ ਸਾਂਝਾ ਕਰ ਗਿਆ ਸਾਂ।

"ਚੰਗੀ ਕਰਤੂਤ ਕਰਨ ਗਿਆ ਸੈਂ?" ਬੀਬੀ ਦੇ ਤਿੱਖੇ ਬੋਲ ਸਨ।

"ਕਿਉਂ ਕੀ ਹੋ ਗਿਆ?" ਚਾਚਾ ਹੈਰਾਨ ਪਰੇਸ਼ਾਨ ਸੀ।

ਜਦੋਂ ਬੀਬੀ ਨੇ ਉਹਦੇ ਪੁਲਿਸ ਵੱਲ ਜਾਣ ਬਾਰੇ ਆਖਿਆ ਤਾਂ ਚਾਚਾ ਪੱਥਰ ਹੋ ਗਿਆ। ਹੱਕਾ-ਬੱਕਾ ਹੋਇਆ ਉਹ ਕੁੱਝ ਵੀ ਬੋਲ ਨਾ ਸਕਿਆ.

"ਬੋਲ ਕੁੱਝ। ਹੁਣ ਮੂੰਹੋਂ ਫੁੱਟ ਵੀ।"

ਚਾਚੇ ਨੇ ਧਾਹ ਮਾਰਨ ਵਾਂਗ ਆਖਿਆ, "ਮੈਂ ਤਾਂ ਘੁੱਟ ਪੀਣ ਚਲਾ ਗਿਆ ਸਾਂ, ਗਮ ਗਲਤ ਕਰਨ। ਤੇਰਾ ਮੁੰਡਾ ਲੜਦਾ ਸੀ ... ਤੂੰ ਮੈਨੂੰ ਏਨਾ ਈ ਗਰਕ ਗਿਆ ਸਮਝ ਲਿਆ। ਉਹ 'ਮੋਹਨ', ਮੇਰਾ ਪੁੱਤ 'ਭਗਤ ਸਿੰਘ' ਤੇ ਮੈਂ ਉਹਨੂੰ ਫੜਾਉਣ ਲੱਗਾਂ? ਲੱਖ ਲਾਹਨਤ ਮੇਰੇ 'ਤੇ ... ਜੋ ਤੁਸਾਂ ਮੇਰੇ ਬਾਰੇ ਇੰਝ ਸੋਚਿਆ ਤੇ ਦੁਰ-ਲਾਹਨਤ ਤੁਹਾਡੇ ਮਾਂ-ਪੁੱਤਾਂ ਦੇ!"

ਚਾਚੇ ਦੀਆਂ ਅੱਖਾਂ ਵਿੱਚ ਪਾਣੀ ਸੀ। ਹਲਵਾਰਵੀ ਜਿਹੜਾ ਮੇਰੇ ਪਿੱਛੇ ਖਲੋਤਾ ਸਭ ਗੱਲਾਂ ਸੁਣ ਰਿਹਾ ਸੀ, ਤੁਰੰਤ ਅੱਗੇ ਵਧਿਆ ਤੇ ਚਾਚੇ ਨੂੰ ਘੁੱਟ ਕੇ ਜੱਫੀ ਪਾ ਲਈ। ਹਲਵਾਰਵੀ ਦੇ ਗਲ ਲੱਗਦਿਆਂ ਹੀ ਚਾਚਾ ਫੁੱਟ-ਫੁੱਟ ਕੇ ਰੋਣ ਲੱਗ ਪਿਆ। ਹਲਵਾਰਵੀ ਨੇ ਬੜੇ ਪਿਆਰ ਨਾਲ ਹੌਸਲਾ ਦੇ ਕੇ ਉਸ ਨੂੰ ਮੰਜੇ 'ਤੇ ਬਿਠਾਇਆ।

"ਇਨ੍ਹਾਂ ਮੇਰੇ ਬਾਰੇ ਇਹ ਸੋਚ ਕਿਵੇਂ ਲਿਆ? ਮੇਰਾ ਪੁੱਤ ਹਲਵਾਰਵੀ ... ਮੇਰਾ ਮੋਹਨ ... ਮੇਰਾ ਭਗਤ ਸੁੰਹ ... ਮੈਂ ਵੱਢਿਆ ਜਾਵਾਂ ਪੋਟਾ-ਪੋਟਾ ... ਕਿਸੇ ਨੂੰ ਤੇਰੇ ਬਾਰੇ ਕੁੱਝ ਨਾ ਦੱਸਾਂ। ਤੇ ਇਹ ਮਾਂ-ਪੁੱਤ ਆਂਹਦੇ ਨੇ ਮੈਂ ਪੁਲਿਸ ਲੈਣ ਗਿਆਂ ...?"



Sri Satguru Jagjit Singh Ji eLibrary NamdhariElibrary@gmail.com

ਦੋਵੇਂ ਇੱਕ-ਦੂਜੇ ਨੂੰ ਘੁੱਟ ਰਹੇ ਸਨ। ਚਾਚਾ ਰੋਈ ਜਾ ਰਿਹਾ ਸੀ, "ਇਨ੍ਹਾਂ ਮੇਰੇ ਬਾਰੇ ਇੰਝ ਕਿਉਂ ਸੋਚਿਆ? ਮੇਰੇ ਇਸ ਸਿਆਣੇ ਪੁੱਤ ਨੇ ... ਜਿਹਨੂੰ ਮੈਂ ਜੰਮਿਐਂ ... ਜਿਹਦੇ 'ਚ ਮੇਰਾ ਖੂਨ ਐ ... ਜਿਹੜਾ ਤੇਰਾ ਯਾਰ ਏ। ਇਸ ਖੂਨ ਨੂੰ ਇਹ ਸਮਝ ਨਾ ਆਈ ਕਿ ਇਹਦਾ ਪਿਉ ਇਹੋ ਜਿਹੀ ਗੱਦਾਰੀ ਕਿਵੇਂ ਕਰ ਲਏਗਾ!"

"ਚਾਚਾ! ਇਹ ਜੋ ਮਰਜ਼ੀ ਸਮਝੀ ਜਾਣ। ਮੈਂ ਤਾਂ ਇਨ੍ਹਾਂ ਦੀਆਂ ਗੱਲਾਂ 'ਤੇ ਇੱਕ ਪਲ ਵੀ ਇਤਬਾਰ ਨਹੀਂ ਕੀਤਾ। ਪੁੱਛ ਲੈ ਇਹਨੂੰ. ਮੈਨੂੰ ਪਤਾ ਸੀ ਮੇਰਾ ਚਾਚਾ ... ਮੇਰਾ ਪਿਉ ... ਕਿਸ ਹਸਤੀ ਦਾ ਮਾਲਕ ਐ। ਮੇਰੇ ਮਨ ਵਿੱਚ ਤਾਂ ਇਹੋ ਜਿਹਾ ਖ਼ਿਆਲ ਕਦੀ ਪਲ-ਛਿਣ ਲਈ ਵੀ ਨਹੀਂ ਆਇਆ। ਮੈਂ ਤਾਂ ਖੁਦ ਇਹਦੇ ਅਜਿਹਾ ਸੋਚਣ 'ਤੇ ਇਹਦੀ ਮੂਰਖਤਾ 'ਤੇ ਹੱਸਿਆ ਸਾਂ ਤੇ ਇਹਨੂੰ ਝਿੜਕਿਆ ਸੀ।"

ਚਾਚਾ ਮੰਜੇ 'ਤੇ ਸਿੱਧਾ ਲੰਮਾ ਪੈ ਗਿਆ ਤੇ ਛੋਟੇ ਬੱਚਿਆਂ ਵਾਂਗ ਹਲਵਾਰਵੀ ਨੂੰ ਆਪਣੀ ਹਿੱਕ 'ਤੇ ਲਿਟਾ ਲਿਆ।

"ਇਹਨੂੰ ਮੈਂ ਏਤਰਾਂ ਖਿਡਾਉਂਦਾ ਰਿਹਾਂ, ਹਿੱਕ 'ਤੇ ਪਾ ਕੇ। ਇਹ ਮੇਰਾ ਪੁੱਤ ... ਤੂੰ ਮੇਰਾ ਪੁੱਤ ... ਮੇਰਾ ਮੋਹਨ ... ਮੇਰਾ ਹਲਵਾਰਵੀ ... ਮੇਰਾ ਭਗਤ ਸੂੰਹ।" ਚਾਚਾ ਫਿਰ ਫਿੱਸ ਪਿਆ।

ਹਲਵਾਰਵੀ ਅੱਧੀ ਰਾਤ ਤੱਕ ਉਹਦੀ ਹਿੱਕ ਨਾਲ ਘੁੱਟਿਆ ਉਹਨੂੰ ਪਿਆਰ ਕਰਦਾ ਰਿਹਾ। ਮੈਂ ਤੇ ਮੇਰੀ ਮਾਂ ਨਮੋਸ਼ੀ ਵਿੱਚ ਗ਼ਰਕੇ ਚੁੱਪ-ਚਾਪ ਸੋਚ ਰਹੇ ਸਾਂ ਕਿ ਸਾਡੇ ਨਾਲੋਂ ... ਮੇਰੇ ਨਾਲੋਂ ਚਾਚੇ ਦਾ 'ਮੋਹਨ' ਰਿਸ਼ਤਿਆਂ ਦੇ ਗੁਹਜ ਨੂੰ ਕਿਵੇਂ ਵੱਧ ਬਰੀਕੀ ਤੇ ਸੰਵੇਦਨਸ਼ੀਲਤਾ ਨਾਲ ਸਮਝਣ ਵਾਲਾ ਹੈ। ਇੱਕ ਪੁੱਤ ਆਪਣੇ ਪਿਉ ਬਾਰੇ ਇਸ ਤਰ੍ਹਾਂ ਸੋਚਣ ਦੀ ਭੁੱਲ ਕਰ ਸਕਦਾ ਹੈ ਪਰ ਜਿਸ ਉਪਰ ਪਿਉ ਦੇ (ਭਾਵੇਂ ਇਹ ਮੇਰੀ ਕੂੜ-ਕਲਪਨਾ ਹੀ ਸੀ) 'ਉਸ ਵੱਲੋਂ ਕੀਤੇ ਜਾਣ ਵਾਲੇ 'ਕੰਮ' ਦਾ ਸਭ ਤੋਂ ਵੱਧ ਅਸਰ ਪੈਣਾ ਸੀ' ... ਉਹਨੇ ਇੱਕ ਪਲ ਲਈ ਵੀ ਸਾਡੀ ਗੱਲ ਨੂੰ ਸੱਚ ਨਹੀਂ ਸੀ ਸਮਝਿਆ। ਮਨੁੱਖੀ ਮਨ ਦੀ ਧੁਰ ਅੰਦਰ ਤਕ ਥਾਹ ਪਾ ਸਕਣ ਦੀ ਸਮਰੱਥਾ ਨੇ ਮੈਨੂੰ ਹਲਵਾਰਵੀ ਦਾ ਹੋਰ ਵੀ ਕਾਇਲ ਕਰ ਦਿੱਤਾ.

ਮੈਂ ਉਨ੍ਹੀਂ ਦਿਨੀਂ ਨੇੜਲੇ ਪਿੰਡ ਪੂਹਲਾ ਭਾਈ ਤਾਰੂ ਸਿੰਘ ਵਿੱਚ ਪ੍ਰਾਇਮਰੀ ਸਕੂਲ ਵਿੱਚ ਪੜ੍ਹਾਉਂਦਾ ਸਾਂ। ਮੇਰੇ ਸਾਈਕਲ 'ਤੇ ਬੈਠ ਕੇ ਅਸੀਂ ਪੂਹਲਿਆਂ ਨੂੰ ਤੁਰ ਜਾਂਦੇ। ਸਾਰਾ ਦਿਨ ਜੱਗ-ਜਹਾਨ ਦੀਆਂ ਗੱਲਾਂ ਮਾਰਦੇ। ਪੱਕੀ ਸੜਕ ਤੋਂ ਉਤਰ ਕੇ ਪਹਿਲਾਂ ਨਵਾਬ ਕਪੂਰ ਸਿੰਘ ਦਾ ਪਿੰਡ ਸਿੰਘਪੁਰਾ ਆਉਂਦਾ। ਉਸ ਤੋਂ ਅੱਧਾ ਕੁ ਕਿਲੋਮੀਟਰ ਅੱਗੇ ਸੀ ਪੂਹਲਾ। ਸਿੰਘਪੁਰੇ ਵਿਚੋਂ ਲੰਘਦਿਆਂ ਸਾਨੂੰ ਉਥੋਂ ਦੇ ਪ੍ਰਾਇਮਰੀ ਸਕੂਲ ਕੋਲੋਂ ਲੰਘਣਾ ਪੈਂਦਾ।

ਇੱਕ ਵਾਰ ਮੈਂ ਤੇ ਹਲਵਾਰਵੀ ਮੇਰੇ ਸਕੂਲ ਨੂੰ ਜਾ ਰਹੇ ਸਾਂ ਕਿ ਸਿੰਘਪੁਰੇ ਦੇ ਸਕੂਲ ਕੋਲੋਂ ਲੰਘਦਿਆਂ ਸਕੂਲ ਦੀ ਘਾਟੀ ਤੋਂ ਉਤਰ ਕੇ ਸਕੂਲ ਦੇ ਮੁੰਡਿਆਂ ਨੇ ਸਾਨੂੰ ਰੋਕ ਲਿਆ।

"ਭਾ ਜੀ! ਭੈਣ ਜੀ ਸੱਦਦੇ ਨੇ।"

ਏਨੇ ਚਿਰ ਵਿੱਚ ਸਕੂਲ ਦੀ ਢਲਾਣ ਉਤਰ ਕੇ ਭੈਣ ਜੀ ਆ ਗਈ। ਇਹ ਪਹਿਲਾਂ ਮੇਰੇ ਨਾਲ ਹੀ ਪੜ੍ਹਾਉਂਦੀ ਸੀ। ਮੇਰੇ ਕੋਲੋਂ 'ਹੇਮ ਜਯੋਤੀ', 'ਪ੍ਰੀਤ ਲੜੀ' ਤੇ



Sri Satguru Jagjit Singh Ji eLibrary NamdhariElibrary@gmail.com

'ਆਰਸੀ' ਵਗ਼ੈਰਾ ਲੈ ਕੇ ਪੜ੍ਹਨ ਵਾਲੀ ਇਹ ਬੀਬੀ ਮੇਰੇ ਵਿਚਾਰਾਂ ਤੋਂ, ਉਨ੍ਹੀਂ ਦਿਨੀਂ ਲੜੇ ਜਾ ਰਹੇ ਸੰਘਰਸ਼ ਤੋਂ, ਹੋ ਰਹੇ ਸੱਚੇ-ਝੂਠੇ ਮੁਕਾਬਲਿਆਂ ਤੋਂ ਜਾਣੂ ਸੀ। ਹੁਣ ਤਿੰਨ-ਚਾਰ ਮਹੀਨੇ ਤੋਂ ਬਦਲੀ ਕਰਵਾ ਕੇ ਇਸ ਸਕੂਲ ਵਿੱਚ ਆ ਗਈ ਸੀ।

ਜਦੋਂ ਉਹ ਮੇਰੇ ਸਕੂਲ ਪੜ੍ਹਾਉਂਦੀ ਸੀ, ਉਦੋਂ ਹਲਵਾਰਵੀ ਉਹਨੂੰ ਮਿਲ ਚੁੱਕਾ ਸੀ।

ਮੈਨੂੰ ਕਹਿੰਦੀ, "ਭਾ ਜੀ ਗੱਲ ਸੁਣਿਓਂ।" ਹਲਵਾਰਵੀ ਵੱਲ ਪਿੱਠ ਦਾ ਮਾੜਾ ਜਿਹਾ ਉਹਲਾ ਕਰ ਕੇ ਉਸ ਨੇ ਪੰਜਾਹ ਰੁਪਏ ਦਾ ਨੋਟ ਮੇਰੇ ਹੱਥ ਵਿੱਚ ਥਮ੍ਹਾ ਦਿੱਤਾ।

ਜਦੋਂ ਉਹ ਮੇਰੇ ਨਾਲ ਪੜ੍ਹਾਉਂਦੀ ਸੀ ਤਾਂ ਸਾਡੇ ਵਿੱਚ ਸਾਰੀ ਦਿਹਾੜੀ ਵਿੱਚ 'ਸਤਿ ਸ੍ਰੀ ਅਕਾਲ' ਤੋਂ ਇਲਾਵਾ ਇੱਕ ਦੋ ਵਾਰ ਹੀ ਗੁਫ਼ਤਗੂ ਹੁੰਦੀ। ਉਹ ਵੀ ਸਕੂਲ ਦੇ ਕਿਸੇ ਕੰਮ ਦੇ ਸਿਲਸਿਲੇ ਵਿੱਚ। ਇਹ ਗੁਫ਼ਤਗੂ ਦੋ ਚਾਰ ਵਾਕਾਂ ਤੋਂ ਕਦੀ ਅੱਗੇ ਨਹੀਂ ਸੀ ਵਧੀ। ਬਹੁਤੀ ਵਾਰ ਤਾਂ ਅਸੀਂ ਬੱਚਿਆਂ ਰਾਹੀਂ ਹੀ ਸੁਨੇਹਾ ਭੇਜ ਕੇ ਵਿਹਾਰੀ ਗੱਲ ਕਰ ਲੈਂਦੇ। ਸਾਡੇ ਵਿੱਚ ਅਦਬ-ਸਤਿਕਾਰ ਵਾਲਾ ਰਿਸ਼ਤਾ ਸੀ।

ਉਹ 'ਸਤਿ ਸ੍ਰੀ ਅਕਾਲ' ਬੁਲਾ ਕੇ ਮੁੜੀ ਤਾਂ ਹਲਵਾਰਵੀ ਵੱਲ ਪੰਜਾਹ ਦਾ ਨੋਟ ਵਧਾਉਂਦਿਆਂ ਮੈਂ ਦੱਸਿਆ, "ਜਦੋਂ ਬੀਬੀ ਮੇਰੇ ਸਕੂਲੇ ਪੜ੍ਹਾਉਂਦੀ ਸੀ ਤਾਂ ਹਰ ਮਹੀਨੇ ਪਾਰਟੀ ਲਈ ਥੋੜ੍ਹਾ ਬਹੁਤਾ ਫੰਡ ਦਿੰਦੀ ਸੀ। ਅੱਜ ਵੀ ਆਹ ਪੰਜਾਹ ਰੁਪਏ ਉਹਨੇ ਆਪ ਆਵਾਜ਼ ਮਾਰ ਕੇ ਦਿੱਤੇ ਨੇ।"

ਹਲਵਾਰਵੀ ਇਹ ਗੱਲ ਜਾਣਦਾ ਤਾਂ ਪਹਿਲਾਂ ਹੀ ਸੀ ਪਰ ਜਦੋਂ ਮੈਂ ਭੈਣ ਜੀ ਵੱਲੋਂ ਆਵਾਜ਼ ਮਾਰ ਕੇ 'ਪਾਰਟੀ ਫੰਡ' ਦੇਣ ਵਾਲੀ ਗੱਲ ਨੂੰ ਥੋੜ੍ਹਾ ਲਿਸ਼ਕਾ ਕੇ ਇਸ ਕਿਰਿਆ ਨੂੰ 'ਆਪਣੇ ਵਿਚਾਰਾਂ ਤੇ ਪਾਰਟੀ ਦੀ ਵਧ ਰਹੀ ਹਰਮਨ-ਪਿਆਰਤਾ' ਦਾ ਸੂਚਕ ਬਣਾ ਕੇ ਪੇਸ਼ ਕੀਤਾ ਤਾਂ ਉਹ ਖਿੜਖਿੜਾ ਕੇ ਹੱਸ ਪਿਆ।

"ਭਲੇਮਾਣਸਾ! ਕਿਹੜੀ ਪਾਰਟੀ ਤੇ ਕਿਹੜੇ ਵਿਚਾਰ! ਉਹ ਪੈਸੇ ਕਿਸੇ ਪਾਰਟੀ ਜਾਂ ਵਿਚਾਰਧਾਰਾ ਨੂੰ ਨਹੀਂ ਦਿੰਦੀ, 'ਤੈਨੂੰ' ਦਿੰਦੀ ਐ।"

ਜਿਹੜੀ ਗੱਲ ਮੈਂ ਮੰਨਣ ਜਾਂ ਆਖਣ ਤੋਂ ਝਿਜਕਦਾ ਸਾਂ, ਹਲਵਾਰਵੀ ਨੇ ਬੁੱਝ ਲਈ ਸੀ। ਇਹ ਨਹੀਂ ਕਿ ਇਹ ਅਸਲੋਂ ਹਕੀਕਤ ਹੀ ਹੋਵੇ। ਉਂਝ ਅੰਦਰੋਂ ਮੇਰਾ ਮਨ ਵੀ ਇਹੋ ਗੱਲ ਸਮਝਣਾ ਚਾਹੁੰਦਾ ਸੀ ਪਰ ਸਾਡੇ ਵਿਚਲੇ ਸਤਿਕਾਰ ਦੇ ਰਿਸ਼ਤੇ ਨੂੰ ਮੁੱਖ ਰੱਖਦਿਆਂ ਮੈਂ ਇਸ ਨੂੰ ਹੋਠਾਂ ਤੇ ਲਿਆਉਣ ਦਾ ਕਦੀ ਜੇਰਾ ਨਹੀਂ ਸਾਂ ਕਰ ਸਕਦਾ।

ਇਸ ਤੋਂ ਪਿੱਛੋਂ ਹਲਵਾਰਵੀ ਤੇ ਮੈਂ ਆਪਸ ਵਿੱਚ ਖੁੱਲ੍ਹ ਗਏ। ਸਾਡਾ ਰਿਸ਼ਤਾ ਨਿਰੋਲ ਵਿਚਾਰਧਾਰਾ ਜਾਂ ਸਾਹਿਤ ਤੱਕ ਸੀਮਤ ਨਾ ਰਿਹਾ, ਸਗੋਂ ਇਹ ਦਿਲ ਦਾ ਰਿਸ਼ਤਾ ਬਣ ਗਿਆ। ਅਸੀਂ ਆਪਣੀਆਂ ਮਾਸੂਮ ਹਸਰਤਾਂ ਤੇ ਚਾਹਤਾਂ ਵੀ ਇੱਕ ਦੂਜੇ ਨਾਲ ਸਾਂਝੀਆਂ ਕਰਨ ਲੱਗੇ। ਕਿਸੇ ਨਾਲ ਵੀ ਨਾ ਕੀਤੀਆਂ ਜਾ ਸਕਣ ਵਾਲੀਆਂ ਗੱਲਾਂ ਆਪਸ ਵਿੱਚ ਕਰਨ ਲੱਗੇ। ਉਹ ਬਚਪਨ ਤੋਂ ਲੈ ਕੇ ਹੁਣ ਤੱਕ ਦੀਆਂ ਅਧੂਰੀਆਂ ਪ੍ਰੀਤਾਂ ਤੇ ਚਾਹਤਾਂ ਦੇ ਵੇਰਵੇ ਘੰਟਿਆਂ ਬੱਧੀ ਮੇਰੇ ਨਾਲ ਸਾਂਝੇ ਕਰਦਾ ਰਹਿੰਦਾ। ਅੱਧੀ-ਅੱਧੀ ਰਾਤ ਤੱਕ ਅਸੀਂ ਗੱਲਾਂ ਕਰਦੇ ਰਹਿੰਦੇ। ਪਹਿਲਾਂ ਮੇਰੀ ਮਾਂ ਤੇ ਪਿੱਛੋਂ ਮੇਰੀ ਪਤਨੀ ਹੱਸਦਿਆਂ ਪੁੱਛਦੀਆਂ ਰਹਿੰਦੀਆਂ ਸਨ, "ਤੁਹਾਡੇ ਕੋਲ ਕਿੰਨੀਆਂ ਕੁ ਗੱਲਾਂ ਹੁੰਦੀਆਂ ਨੇ ਕਰਨ ਵਾਲੀਆਂ, ਜਿਹੜੀਆਂ ਰਾਤ ਭਰ ਮੁੱਕਣ ਵਿੱਚ ਈ ਨਹੀਂ ਆਉਂਦੀਆਂ?"



Sri Satguru Jagjit Singh Ji eLibrary NamdhariElibrary@gmail.com

ਸਾਢੇ ਤਿੰਨ ਦਹਾਕੇ ਦੇ ਕਰੀਬ ਸਾਡੀ ਸਾਂਝ ਬ-ਦਸਤੂਰ ਬਣੀ ਰਹੀ। ਅਸੀਂ ਇੱਕ ਦੂਜੇ ਨੂੰ ਪੋਟਾ-ਪੋਟਾ ਉਸਰਦਿਆਂ ਵੇਖਿਆ। ਖ਼ੁਸ਼ੀਆਂ ਮਾਣਦਿਆਂ ਤੇ ਦੁੱਖ ਸਹਿੰਦਿਆਂ ਵੀ। ਚੜ੍ਹਦੀ ਕਲਾ ਵਿੱਚ ਤੇ ਅੱਤ ਦੇ ਉਦਾਸ ਪਲਾਂ ਵਿੱਚ ਵੀ। ਇੱਕ ਦੂਜੇ ਦੀ ਸ਼ਖ਼ਸੀਅਤ ਅਤੇ ਸੁਭਾਅ ਦੇ ਅਨੇਕ ਰੰਗ ਵੇਖੇ। ਦੋਵੇਂ ਅੱਤ ਦੇ ਨਰਮ ਵੀ ਤੇ ਜਦੋਂ ਗੁੱਸਾ ਹੋਵੇ ਤਾਂ ਪੂਰੇ ਗਰਮ। ਦੋਵਾਂ ਵਿੱਚ ਲਚਕ ਵੀ ਬੜੀ ਸੀ ਤੇ ਕਲੱਕੜਪੁਣਾ ਵੀ ਪੂਰਾ। ਕਈ ਵਾਰ ਸਾਡੀ ਹਉਂ ਦਾ ਭੇੜ ਵੀ ਹੋ ਜਾਂਦਾ। ਪਰ ਅੰਦਰਲੇ ਵੱਟ-ਵਿਰੋਧ ਨੂੰ ਅਸੀਂ ਮੂੰਹੋਂ ਬੋਲ ਕੇ ਜ਼ਾਹਿਰ ਨਾ ਕਰਦੇ.

ਇੱਕ ਵਾਰ ਅਸੀਂ ਕੁੱਝ 'ਘੁੱਟੇ-ਵੱਟੇ' ਸਾਂ। ਮੇਰੀ ਧੀ ਪੰਜਵੀਂ ਦੇ ਇਮਤਿਹਾਨ ਵਿਚੋਂ ਬਲਾਕ ਵਿਚੋਂ ਪਹਿਲੇ ਨੰਬਰ 'ਤੇ ਆਈ। ਉਦੋਂ 'ਪੰਜਾਬੀ ਟ੍ਰਿਬਿਊਨ' ਵਿੱਚ ਵੀ ਹੋਰ ਅਖ਼ਬਾਰਾਂ ਵਾਂਗ ਬੱਚਿਆਂ ਦੀਆਂ ਛੋਟੀਆਂ ਮੋਟੀਆਂ ਪ੍ਰਾਪਤੀਆਂ ਦਾ ਵੇਰਵਾ ਛਪ ਜਾਂਦਾ ਸੀ। ਮੇਰੀ ਪਤਨੀ ਕਹਿੰਦੀ ਕਿ ਬੱਚੀ ਨੂੰ ਉਤਸ਼ਾਹ ਦੇਣ ਲਈ, ਮੈਂ ਰੂਪ ਦੀ ਫੋਟੋ ਭੇਜ ਕੇ ਹਲਵਾਰਵੀ ਨੂੰ ਅਖ਼ਬਾਰ ਵਿੱਚ ਛਾਪਣ ਲਈ ਆਖਾਂ। ਪਰ ਮੇਰਾ ਮਨ ਨਹੀਂ ਸੀ ਮੰਨਦਾ ਉਹਨੂੰ ਚਿੱਠੀ ਲਿਖਣ ਨੂੰ। ਮੈਂ ਰੂਪ ਨੂੰ ਕਿਹਾ ਕਿ ਉਹ ਲਿਫ਼ਾਫ਼ੇ ਵਿੱਚ ਫੋਟੋ ਤੇ ਵੇਰਵਾ ਦੇ ਕੇ ਆਪਣੇ ਵੱਲੋਂ ਹੀ ਦੋ ਸਤਰਾਂ ਲਿਖ ਦੇਵੇ। ਰੂਪ ਨੇ ਇੰਝ ਹੀ ਕੀਤਾ। ਚਿੱਠੀ ਮਿਲਦਿਆਂ ਫੋਟੋ ਤੇ ਵੇਰਵਾ ਤਾਂ ਅਖ਼ਬਾਰ ਵਿੱਚ ਛਪ ਹੀ ਗਿਆ, ਨਾਲ ਹੀ ਰੂਪ ਦੇ ਨਾਂ ਹਲਵਾਰਵੀ ਦੀ ਮੋੜਵੀਂ ਚਿੱਠੀ ਆਈ। ਉਸ ਨੇ ਰੂਪ ਦੀ ਸਫਲਤਾ 'ਤੇ ਉਹਨੂੰ ਵਧਾਈ ਦਿੱਤੀ ਤੇ ਨਾਲ ਇਹ ਵੀ ਲਿਖਿਆ, "ਮੈਨੂੰ ਪਤੈ, ਤੇਰਾ ਪਿਉ ਬੜਾ ਆਕੜ ਖਾਂ ਏ। ਮੈਨੂੰ ਦੋ ਅੱਖਰ ਲਿਖਦਿਆਂ ਉਹਦੇ ਹੱਥ ਘਸਦੇ ਨੇ! ਗੁੱਸਾ ਤਾਂ ਮੈਨੂੰ ਵੀ ਆਉਂਦੈ, ਪਰ ਫਿਰ ਸੋਚਦਾਂ ਸਾਡੇ ਪਿਆਰ ਦੇ ਸਾਹਮਣੇ ਇਹ 'ਆਕੜ' ਕੀ ਅਰਥ ਰੱਖਦੀ ਏ! ਇਹੋ ਸੋਚ ਕੇ ਮੈਂ ਵੀ ਆਕੜ ਛੱਡ ਦਿੰਦਾਂ।"

ਇੰਝ ਥੋੜ੍ਹੇ ਚਿਰ ਦੀ ਨਰਾਜ਼ਗੀ ਪਿੱਛੋਂ ਸਾਡਾ ਰਿਸ਼ਤਾ ਮੁੜ ਲੀਹ 'ਤੇ ਆ ਜਾਂਦਾ। ਉਂਝ ਜਿਹੜੀ ਗੱਲ ਇੱਕ ਵਾਰ ਉਹਨੂੰ ਠੀਕ ਨਾ ਲੱਗਦੀ, ਜਾਂ ਕਿਸੇ ਬੰਦੇ ਬਾਰੇ ਉਹ ਕੋਈ ਨਿਰਣਾ ਕਰ ਲੈਂਦਾ ਤਾਂ ਫਿਰ ਉਸ ਨੂੰ ਉਹਦੇ ਪੈਂਤੜੇ ਤੋਂ ਵਾਪਸ ਮੋੜਨਾ ਸੌਖਾ ਨਹੀਂ ਸੀ ਹੁੰਦਾ। ਇੱਕ ਵਾਰ ਚੰਡੀਗੜ੍ਹ ਦੇ ਸਤਾਰਾਂ ਸੈਕਟਰ ਵਿਚੋਂ ਲੰਘ ਰਹੇ ਸਾਂ। ਸਾਹਮਣਿਓਂ ਉਸ ਦਾ ਪੁਰਾਣਾ ਪਾਰਟੀ-ਸਾਥੀ ਆ ਰਿਹਾ ਸੀ। ਉਸ ਨਾਲ ਕਦੀ ਉਸ ਦੀ ਬੜੀ ਨਜ਼ਦੀਕੀ ਸਾਂਝ ਰਹੀ ਸੀ, ਪਰ ਫੇਰ ਵਿਚਾਰਧਾਰਕ ਵਖਰੇਵਾਂ ਆ ਗਿਆ. ਜਦੋਂ ਉਹ ਸੱਜਣ ਕੋਲ ਆਇਆ ਤਾਂ ਹਲਵਾਰਵੀ ਨੂੰ ਪੁਰਾਣੇ ਤਿਹੁ ਕਰ ਕੇ ਮਿਲਣ ਲਈ ਅਹੁਲਿਆ। ਮੈਂ ਸੋਚਿਆ, ਹਲਵਾਰਵੀ ਵੀ ਉਹਨੂੰ ਅੱਗੇ ਵਧ ਕੇ ਗਲ਼ ਨਾਲ ਲਾ ਲਵੇਗਾ, ਪਰ ਹੋਇਆ ਕੀ? ਹਲਵਾਰਵੀ ਨੇ ਸੇਧ 'ਚ ਮਿਲਣ ਲਈ ਖਲੋਤੇ ਪੁਰਾਣੇ ਮਿੱਤਰ ਤੋਂ ਸੱਜੇ ਪਾਸੇ ਹੋ ਕੇ ਹੱਥ ਖੜ੍ਹਾ ਕੀਤਾ ਤੇ ਬਿਨਾਂ ਬੁਲਾਇਆਂ ਚੁੱਪ-ਚਾਪ ਕੋਲੋਂ ਦੀ ਗੁਜ਼ਰ ਗਿਆ। ਉਹ ਬੰਦਾ ਉਥੇ ਖਲੋਤਾ ਵੇਖਦਾ ਰਹਿ ਗਿਆ। ਅੱਗੇ ਆ ਕੇ ਮੈਂ ਹਲਵਾਰਵੀ ਨੂੰ ਕਿਹਾ ਕਿ ਸ਼ਿਸ਼ਟਾਚਾਰ ਵਜੋਂ ਉਸ ਨਾਲ ਹੱਥ ਮਿਲਾ ਲੈਂਦਾ, ਤਾਂ ਕੀ ਪਹਾੜ ਡਿੱਗ ਪੈਣਾ ਲੱਗਾ ਸੀ!

ਕਹਿਣ ਲੱਗਾ, "ਏਹੋ ਜਿਹੇ ਬੰਦੇ ਨਾਲ ਕੋਈ ਸ਼ਿਸ਼ਟਾਚਾਰ ਨਿਭਾਉਣ ਦੀ ਲੋੜ ਨਹੀਂ।" ਉਹ ਉਸ ਬੰਦੇ ਦੇ ਵਿਹਾਰ ਤੋਂ ਇਸ ਹੱਦ ਤੱਕ ਬਦਜ਼ਨ ਹੋ ਚੁੱਕਾ ਸੀ ਕਿ ਉਸ ਨਾਲ ਸ਼ਿਸ਼ਟਾਚਾਰ ਨਿਭਾਉਣ ਨਾਲੋਂ ਉਹਨੂੰ ਛਿਣਕ ਕੇ ਸੁੱਟ ਦੇਣਾ ਚੰਗਾ ਲੱਗਾ ਸੀ।



Sri Satguru Jagjit Singh Ji eLibrary NamdhariElibrary@gmail.com

ਮੈਂ ਉਹਦੇ ਤਿੰਨਾਂ ਵਿਆਹਵਾਂ ਦਾ ਚਸ਼ਮਦੀਦ ਗਵਾਹ ਹਾਂ. ਅਸੀਂ ਉਹਦੇ ਪਹਿਲੇ ਵਿਆਹ 'ਤੇ ਸੁਧਾਰ ਇੱਕ ਰਾਤ ਪਹਿਲਾਂ ਹੀ ਪਰਿਵਾਰ ਸਮੇਤ ਪਹੁੰਚ ਗਏ। ਘਰ ਵਿੱਚ ਖ਼ੁਸ਼ੀਆਂ ਤੇ ਚਾਵਾਂ ਦਾ ਮਾਹੌਲ ਸੀ। ਅਗਲੇ ਦਿਨ ਜੰਞ ਲੁਧਿਆਣੇ ਗਈ ਤੇ ਲਾੜੀ ਨੂੰ ਵਿਆਹ ਕੇ ਘਰ ਲੈ ਆਂਦਾ। ਇੱਕ ਬੱਚਾ ਵੀ ਹੋਇਆ. ਪਰ ਵਿਆਹ ਦੀ ਖ਼ੁਸ਼ੀ ਦੇਰ ਤੱਕ ਨਾ ਚੱਲੀ। ਤੋੜ-ਵਿਛੋੜਾ ਹੋ ਗਿਆ। ਮੈਂ ਕਿਹਾ ਤੁਹਾਨੂੰ ਤਾਂ ਦੋਵਾਂ ਨੂੰ ਵਿਆਹ ਵਾਰਾ ਨਾ ਖਾਧਾ ਤਾਂ ਵਿਆਹ ਤੋੜ ਲਿਆ ਪਰ ਉਸ ਬੱਚੇ ਦਾ ਕੀ ਕਸੂਰ ਸੀ? ਕਹਿਣ ਲੱਗਾ, "ਬੱਚਾ ਮੇਰਾ ਨਹੀਂ। ਉਹਦੇ ਪਹਿਲਾਂ ਹੀ ਕਿਸੇ ਨਾਲ ਸੰਬੰਧ ਸਨ। ਮੈਨੂੰ ਪਤਾ ਲੱਗ ਗਿਆ। ਮੈਂ ਖੁੱਲ੍ਹੇ ਦਿਲ ਨਾਲ ਕਿਹਾ ਕਿ ਪਿਛਲੀ ਹੋਈ ਬੀਤੀ ਭੁਲਾ ਕੇ ਮੇਰੇ ਨਾਲ ਚੱਲੇਂਗੀ ਤਾਂ ਮੈਂ ਇਸ ਗੱਲ ਨੂੰ ਮਨ 'ਤੇ ਨਹੀਂ ਲਿਆਉਂਦਾ। ਜੇ 'ਉਹਨੂੰ' ਮਿਲਣਾ ਵੀ ਹੋਵੇ ਤਾਂ ਮੇਰੀ ਹਾਜ਼ਰੀ 'ਚ ਮਿਲ ਲੈਣਾ। ਚੋਰੀ ਨਹੀਂ ਕਰਨੀ। ਪਰ ਉਹ ਸੁਧਰੀ ਨਾ। ਮੈਂ ਤਾਂ ਕਈ ਮੌਕੇ ਦਿੱਤੇ ਸੁਧਰਨ ਦੇ। ਪਰ ਉਹਨੇ ਪੁਰਾਣੇ ਚਾਲੇ ਨਾ ਛੱਡੇ। ਹੋਰ ਤਾਂ ਹੋਰ ਸਾਡੇ ਮਾਲਕ ਮਕਾਨ ਨਾਲ...। ਮੈਂ ਸੋਚਿਆ ਹੁਣ ਅਖ਼ੀਰ ਹੋ ਗਈ। ਇਹ ਤੋੜ-ਵਿਛੋੜਾ ਉਸੇ 'ਅਖ਼ੀਰ' ਦਾ ਸਿੱਟਾ ਹੈ। ਬੰਦੇ ਦੀ ਲਚਕ ਅਤੇ ਸਹਿਣਸ਼ਕਤੀ ਦੀ ਇੱਕ ਹੱਦ ਤਾਂ ਹੁੰਦੀ ਈ ਏ ਨਾ! ਮੈਂ ਤਾਂ ਉਹਦੇ ਪੁਰਾਣੇ ਸੰਬੰਧਾਂ ਨੂੰ ਸਵੀਕਾਰ ਕਰਕੇ ਉਹਦੇ ਨਾਲ ਤੁਰਨ ਲਈ ਤਿਆਰ ਸਾਂ ਪਰ ਉਹੋ ਈ...।"

ਸਮਝੌਤੇ ਦੇ ਸਾਰੇ ਯਤਨ ਫੇਲ ਹੋ ਜਾਣ ਪਿੱਛੋਂ ਉਸਨੇ ਵਿਆਹੁਤਾ ਰਿਸ਼ਤੇ ਵਿੱਚ ਲਕੀਰ ਖਿੱਚ ਦਿੱਤੀ। ਜਦੋਂ ਉਹ ਲਕੀਰ ਖਿੱਚ ਦਿੰਦਾ ਸੀ, ਫਿਰ ਉਹਨੂੰ ਕੋਈ ਨਹੀਂ ਸੀ ਮਨਾ ਸਕਦਾ।

ਉਂਝ ਉਹ ਅਸਲੋਂ ਕਲੱਕੜ ਵੀ ਨਹੀਂ ਸੀ। ਨਵੀਂ ਗੱਲ ਨੂੰ ਧਿਆਨ ਨਾਲ ਸੋਚਣਾ-ਸਮਝਣਾ ਤੇ ਉਸ ਵਿਚੋਂ ਠੀਕ ਲੱਗਦੇ ਨੂੰ ਸਵੀਕਾਰ ਵੀ ਕਰ ਲੈਣਾ। ਪੂਰਵ ਨਿਰਧਾਰਤ ਸੋਚ ਜਾਂ ਸਿਧਾਂਤ ਨਾਲ ਅੰਨ੍ਹੇਵਾਹ ਅਟਕੇ-ਲਟਕੇ ਰਹਿਣ ਵਿੱਚ ਵੀ ਉਹਦਾ ਵਿਸ਼ਵਾਸ ਨਹੀਂ ਸੀ। ਇਹ ਹਲਵਾਰਵੀ ਹੀ ਸੀ ਜਿਸ ਨਾਲ ਮੈਂ ਨਕਸਲੀ ਲਹਿਰ ਦੌਰਾਨ ਇਸ ਲਹਿਰ ਦੀ ਸਫਲਤਾ ਦੀਆਂ ਮੱਧਮ ਸੰਭਾਵਨਾਵਾਂ ਬਾਰੇ ਆਪਣੇ ਸ਼ੰਕੇ, ਝਕਦਿਆਂ-ਝਕਦਿਆਂ, ਜ਼ਾਹਿਰ ਕੀਤੇ, ਤਾਂ ਉਸ ਨੇ ਬੜੇ ਸਹਿਜ-ਭਾਅ ਹੀ ਮੰਨ ਲਿਆ, "ਤੇਰੀਆਂ ਸਭ ਗੱਲਾਂ ਠੀਕ ਨੇ। ਲੋਕ ਲਹਿਰ ਉਸਾਰੇ ਬਿਨਾਂ ਅਜਿਹੀਆਂ ਭੂਮੀਗਤ ਲਹਿਰਾਂ ਦਾ ਸਫ਼ਲ ਹੋਣਾ ਸੰਭਵ ਨਹੀਂ।"

ਰਾਜਨੀਤੀ ਦੀਆਂ ਅੰਦਰਲੀਆਂ ਪੇਚੀਦਗੀਆਂ ਜਾਂ ਗੁੰਝਲਾਂ ਤੋਂ ਅਨਜਾਣ ਮੇਰੇ ਜਿਹੇ ਬੰਦੇ ਦੀ ਗੱਲ ਨੂੰ ਸਹਿਜ-ਸੁਭਾਅ ਮੰਨ ਜਾਣ ਵਾਲੇ ਉਸ ਆਗੂ ਦੇ ਵਿਹਾਰ ਨੇ ਮੈਨੂੰ ਕੱਟੜ ਰਾਜਸੀ ਸੋਚ ਨਾਲ ਜੁੜੇ ਰਹਿਣ ਦੀ ਥਾਂ ਸੁਤੰਤਰ ਰੂਪ ਵਿੱਚ ਸੋਚਣ ਤੇ ਨਿਰਣੇ ਕਰਨ ਦੇ ਰਾਹ ਤੋਰ ਦਿੱਤਾ। ਮੈਂ ਸਰਗਰਮ ਸਿਆਸਤ ਤੋਂ ਵਿੱਥ 'ਤੇ ਵਿਚਰਨ ਦਾ ਮਨ ਹੀ ਨਾ ਬਣਾ ਲਿਆ, ਸਗੋਂ 'ਸਾਹਿਤ ਰਾਹੀਂ ਸਿਆਸਤ ਨੂੰ ਪ੍ਰਚਾਰਨ' ਦੇ ਕੱਟੜ ਸਿਧਾਂਤ ਤੋਂ ਪਾਸਾ ਵੱਟ ਕੇ ਮਨ ਦੀ ਗੱਲ ਕਹਿਣ ਦਾ ਹੌਸਲਾ ਵੀ ਕਰ ਲਿਆ। ਮੇਰੀ ਕਹਾਣੀ 'ਅਸਲੀ ਤੇ ਵੱਡੀ ਹੀਰ' ਛਪੀ ਤਾਂ ਪਾਰਟੀ ਦੇ ਸਾਹਿਤਕ ਸਿਆਣਿਆਂ ਦੀ ਮੀਟਿੰਗ ਵਿੱਚ ਇਸ 'ਤੇ ਭਰਪੂਰ ਚਰਚਾ ਛਿੜੀ। ਬਹੁਤਿਆਂ ਨੇ ਕਿਹਾ ਕਿ ਕਹਾਣੀ ਵਿੱਚ ਉਭਾਰਿਆ ਤਿੱਖਾ ਵਿਅੰਗ ਬਹੁਤ ਹੀ ਕਮਾਲ ਹੈ! ਇਸ ਵਿੱਚ ਭਾਰਤੀ ਕਮਿਊਨਿਸਟ ਲਹਿਰ ਦਾ ਉਹੋ ਕਿਰਦਾਰ ਪੇਸ਼ ਹੋਇਆ ਹੈ ਜਿਹੜਾ ਇਸ ਗੱਲ ਦਾ ਸੂਚਕ ਹੈ ਕਿ ਅਸੀਂ ਕਮਿਊਨਿਸਟ ਨਾ ਤਾਂ ਆਪਣੇ



Sri Satguru Jagjit Singh Ji eLibrary NamdhariElibrary@gmail.com

ਇਤਿਹਾਸ ਅਤੇ ਵਿਰਾਸਤ ਨਾਲ ਜੀਵੰਤ-ਨਾਤਾ ਜੋੜ ਸਕੇ ਹਾਂ ਤੇ ਨਾ ਹੀ ਇਨਕਲਾਬੀ ਹਰਾਵਲ ਦਸਤੇ ਨੂੰ ਆਪਣੇ ਨੇੜੇ ਕਰ ਸਕੇ ਹਾਂ। ਦੁਸ਼ਮਣ ਨਾਲ ਲੜਨ ਦੀ ਥਾਂ ਅਸੀਂ ਆਪਣਿਆਂ ਨਾਲ ਲੜਦੇ ਰਹੇ ਪਰ ... ਤੇ ਇਸਤੋਂ ਅੱਗੇ ਉਹ ਸਿਆਣੇ ਇਹ ਆਖਣ ਲੱਗੇ ਕਿ ਕਮਿਊਨਿਸਟਾਂ ਦੀ ਫੁੱਟ ਬਾਰੇ ਜਿਹੜਾ ਲਿਖਿਆ ਏ ਕਿ ਸਾਡੇ ਕਮਿਊਨਿਸਟ 'ਰੂਸ-ਪੱਖੀ ਜਾਂ ਚੀਨ-ਪੱਖੀ' ਬਣਨ ਜਾਂ ਦੱਸਣ 'ਤੇ ਤਾਂ ਸਾਰਾ ਜ਼ੋਰ ਲਾ ਦਿੰਦੇ ਨੇ ਪਰ 'ਲੋਕ-ਪੱਖੀ' ਕਿਉਂ ਨਹੀਂ ਬਣ ਸਕੇ; ਇਹ ਗੱਲ ਹੈ ਤਾਂ ਬਿਲਕੁਲ ਠੀਕ ...ਪਰ ਇਸ ਵਿੱਚ 'ਚੀਨ-ਪੱਖੀ' ਨਹੀਂ ਸੀ ਲਿਖਣਾ ਚਾਹੀਦਾ। ਇੰਝ ਤਾਂ 'ਆਪਣੇ 'ਤੇ ਹੀ ਅਟੈਕ' ਹੋ ਜਾਂਦਾ ਹੈ!

ਇਸ ਸਮੇਂ ਹਲਵਾਰਵੀ ਹੀ ਸੀ ਜਿਸ ਨੇ ਕਹਾਣੀ ਦੇ ਹੱਕ ਵਿੱਚ ਸਭ ਤੋਂ ਪਹਿਲਾਂ ਸਟੈਂਡ ਲਿਆ ਤੇ ਆਖਿਆ, "ਕੋਈ ਵੀ ਸੱਚਾ ਸਾਹਿਤਕਾਰ ਕੇਵਲ ਪਾਰਟੀਆਂ ਦੇ ਵਕਤੀ ਸਟੈਂਡ ਨੂੰ ਮੁੱਖ ਰੱਖ ਕੇ ਨਹੀਂ ਲਿਖ ਸਕਦਾ। ਉਸ ਨੇ ਪਾਰਟੀਆਂ ਦੇ ਵਕਤੀ ਸਟੈਂਡ ਤੋਂ ਪਾਰ ਜਾ ਕੇ ਜ਼ਿੰਦਗੀ ਦੇ ਸੱਚ ਨੂੰ ਵੇਖਣਾ, ਸਮਝਣਾ ਤੇ ਪੇਸ਼ ਕਰਨਾ ਹੁੰਦਾ ਹੈ। ਇਹ ਚੰਗੀ ਗੱਲ ਹੈ ਕਿ ਵਰਿਆਮ ਕੇਵਲ ਇੱਕ ਪਾਰਟੀ ਦੇ ਸਟੈਂਡ ਦਾ ਬੁਲਾਰਾ ਨਹੀਂ ਬਣਿਆ। ਉਸ ਨੇ ਤਾਂ ਹਕੀਕਤ ਨੂੰ ਬਿਆਨ ਕੀਤਾ ਹੈ ਤੇ ਅਜਿਹਾ ਕਰਦਿਆਂ ਜੇ ਉਹਦਾ ਆਪਣਾ ਆਪ, ਉਹਦਾ ਸਿਧਾਂਤ ਜਾਂ ਉਹਦੀ ਪਾਰਟੀ ਦਾ ਨਿਸਚਾ ਵੀ ਮਾਰ ਹੇਠ ਆਉਂਦਾ ਹੈ ਤਾਂ ਉਹ ਆਉਣ ਦੇਣਾ ਚਾਹੀਦਾ ਹੈ। ਇੰਝ ਕਰ ਕੇ ਵਰਿਆਮ ਨੇ ਸਾਹਿਤ ਅਤੇ ਸਾਹਿਤਕਾਰ ਦੇ ਰੋਲ ਨੂੰ ਠੀਕ ਪ੍ਰਸੰਗ ਵਿੱਚ ਸਮਝਿਆ ਤੇ ਪੇਸ਼ ਕੀਤਾ ਹੈ। ਸਾਨੂੰ ਅਤੇ ਪਾਰਟੀਆਂ ਨਾਲ ਜੁੜੇ ਲੋਕਾਂ ਨੂੰ ਵੀ, ਲੇਖਕ ਨੂੰ ਆਪਣੇ ਵਿਚਾਰਾਂ ਨੂੰ ਪ੍ਰਚਾਰਨ ਵਾਲਾ ਧੂਤੂ ਨਹੀਂ ਸਮਝਣਾ ਚਾਹੀਦਾ। ਸਾਨੂੰ ਆਪ ਨੂੰ ਵੀ ਚਾਹੀਦਾ ਹੈ ਕਿ ਕੇਵਲ 'ਮਿਠਾ ਮਿਠਾ ਗੜੱਪੂੰ ਤੇ ਕੌੜਾ ਕੌੜਾ ਥੂਹ ਨਾ ਕਰੀਏ'। ਸਾਹਿਤਕਾਰ ਦੀ ਕੌੜੀ ਗੱਲ ਵੀ ਸੁਣੀਏਂ ਤੇ ਉਹਨੂੰ ਸਵੀਕਾਰਨ ਦਾ ਮਾਦਾ ਵੀ ਰੱਖੀਏ।"

ਇਸ ਮੀਟਿੰਗ ਤੋਂ ਬਾਅਦ ਮੇਰਾ ਹੌਸਲਾ ਹੋਰ ਵੀ ਵਧ ਗਿਆ। ਉਸ ਪਿੱਛੋਂ ਮੈਂ ਆਪਣੇ ਨੇੜੇ ਦੀ ਜ਼ਿੰਦਗੀ ਨੂੰ ਵਧੇਰੇ ਸ਼ਿੱਦਤ ਨਾਲ ਪੇਸ਼ ਕਰਨ ਦੇ ਸਮਰੱਥ ਹੋਇਆ। ਅਗਲੇ ਦੌਰ ਦੀ ਕਹਾਣੀ ਵਿੱਚ ਜ਼ਿੰਦਗੀ ਤੇ ਮਸਲਿਆਂ ਨੂੰ ਵਿੱਥ ਤੋਂ ਵੇਖ ਕੇ, ਬਿਨਾਂ ਕਿਸੇ ਬਾਹਰੀ ਦਬਾਓ ਜਾਂ ਨਿਰਦੇਸ਼ ਦੇ, ਆਪਣੀ ਸਮਝ ਅਨੁਸਾਰ ਪੇਸ਼ ਕਰ ਸਕਿਆ ਤਾਂ ਮੇਰੀ ਇਸ ਪ੍ਰਾਪਤੀ ਪਿੱਛੇ ਹਲਵਾਰਵੀ ਦਾ ਬਹੁਤ ਵੱਡਾ ਯੋਗਦਾਨ ਸੀ।

ਹਰਭਜਨ ਹਲਵਾਰਵੀ ਜਿੱਥੇ ਬਹੁਤ ਚੰਗਾ ਸ਼ਾਇਰ ਸੀ, ਉਥੇ ਸਾਹਿਤ ਦਾ ਬਹੁਤ ਰਸੀਆ ਪਾਠਕ ਵੀ ਸੀ। ਪੰਜਾਬੀ, ਭਾਰਤੀ ਤੇ ਵਿਸ਼ੇਸ਼ ਕਰ ਕੇ ਰੂਸੀ ਗਲਪ ਸਾਹਿਤ ਬਾਰੇ ਉਹਦੀ ਡੂੰਘੀ ਜਾਣਕਾਰੀ ਤੇ ਵਿਆਖਿਆ ਤੋਂ ਲੱਗਦਾ ਜਿਵੇਂ ਉਹਨੇ ਸਾਰਾ ਸਾਹਿਤ ਘੋਟ ਕੇ ਪੀ ਲਿਆ ਹੋਵੇ। ਉਹ ਹਰ ਰਚਨਾ ਬਾਰੇ ਆਪਣੀ ਮੁਲੰਕਣੀ ਰਾਇ ਬੜੇ ਅਧਿਕਾਰ ਨਾਲ ਪੇਸ਼ ਕਰਦਾ। ਉਸ ਦੇ ਇਸ ਗਿਆਨ ਤੋਂ ਤਾਂ ਉਸ ਦੇ ਅਧਿਆਪਕ ਵੀ ਖ਼ੌਫ ਖਾਂਦੇ। ਜਦੋਂ ਉਹ ਐਮ.ਏ. ਪੰਜਾਬੀ ਕਰਨ ਲਈ ਪੰਜਾਬ ਯੂਨੀਵਰਸਿਟੀ (ਚੰਡੀਗੜ੍ਹ) ਦੇ ਪੰਜਾਬੀ ਵਿਭਾਗ ਵਿੱਚ ਦਾਖਲ ਹੋਇਆ ਤਾਂ ਜਮਾਤੀ ਮੁੰਡੇ-ਕੁੜੀਆਂ ਤਾਂ ਉਹਦੇ ਗਿਆਨ ਅਤੇ ਪ੍ਰਤਿਭਾ ਦੇ ਦਿਲ-ਦਾਦਾ ਬਣ ਗਏ, ਪਰ ਇੱਕ ਅਧਿਆਪਕ ਉਸ ਦੇ ਗਿਆਨ ਸਾਹਮਣੇ ਹੀਣ-ਭਾਵਨਾ ਦਾ ਸ਼ਿਕਾਰ ਹੋ ਕੇ ਰਹਿ ਗਿਆ ਤੇ ਉਸ ਨਾਲ ਈਰਖਾ ਕਰਨ ਲੱਗਾ। ਇਸੇ



Sri Satguru Jagjit Singh Ji eLibrary NamdhariElibrary@gmail.com

ਈਰਖਾ ਵਿਚੋਂ ਉਸ ਨੇ ਹਲਵਾਰਵੀ ਦੀ ਐਮ.ਏ. ਵਿਚੋਂ ਚੰਗੀ ਪੁਜੀਸ਼ਨ ਆਉਣ ਦੇ ਰਾਹ ਵਿੱਚ ਵਾਹ ਲੱਗਦੀ ਹਰ ਰੋਕ ਖੜ੍ਹੀ ਕੀਤੀ।

ਉਸ ਦੇ ਵਿਸ਼ਾਲ ਸਾਹਿਤਕ ਗਿਆਨ ਦਾ ਮੈਨੂੰ ਨਿੱਜੀ ਤੌਰ 'ਤੇ ਬੜਾ ਲਾਭ ਹੋਇਆ। ਮੈਂ ਉਸ ਦਾ ਸੁਝਾਇਆ ਕਲਾਸਿਕ ਸਾਹਿਤ ਪੜ੍ਹਨਾ ਸ਼ੁਰੂ ਕੀਤਾ। ਉਸ ਨੇ ਮੇਰੀ ਸਾਹਿਤਕ ਸਮਰੱਥਾ ਨੂੰ ਹੁਲਾਰਨ ਤੇ ਦਿਸ਼ਾ ਦੇਣ ਵਿੱਚ ਵੀ ਸਹਿਜ ਯੋਗਦਾਨ ਪਾਇਆ ਤੇ ਸਮੇਂ-ਸਮੇਂ ਮੇਰੀ ਸਾਹਿਤਕ ਜ਼ਿੰਦਗੀ ਨੂੰ ਸੰਵਾਰਨ ਲਈ ਅਗਵਾਈ ਵੀ ਦਿੱਤੀ। ਜਦੋਂ ਪਿੰਡ ਆਉਂਦਾ ਤਾਂ ਕਈ ਵਾਰ ਮੇਰੀਆਂ ਪੁਰਾਣੀਆਂ ਲਿਖਤਾਂ ਪੜ੍ਹਨ ਲਗਦਾ ਤਾਂ ਮੈਨੂੰ ਸੰਙ ਆਉਂਦੀ, ਪਰ ਉਹ ਮੇਰੀ ਕੱਚੀ ਉਮਰ ਦੀਆਂ ਇਨ੍ਹਾਂ ਕੱਚੀਆਂ ਲਿਖਤਾਂ ਵਿਚੋਂ ਵੀ ਜਾਨਦਾਰ ਅੰਸ਼ਾਂ ਦੀ ਪਛਾਣ ਕਰ ਕੇ ਦੱਸਦਾ, "ਆਹ ਵੇਖ! ਇਸ ਰਚਨਾ 'ਚੋਂ ਪਤਾ ਲੱਗਦੈ ਕਿ ਭਵਿੱਖ ਵਿੱਚ ਬਣਨ ਵਾਲਾ ਵਰਿਆਮ ਕਿਹੋ ਜਿਹਾ ਹੋਵੇਗਾ।" ਫਿਰ ਉਹ ਰਚਨਾ ਵਿਚਲੇ ਕੱਚੇਪਣ ਨੂੰ ਬਿਆਨ ਕਰਦਾ ਤੇ ਅਸੀਂ ਦੋਵੇਂ ਉਸ 'ਕੱਚੇ-ਪਣ' 'ਤੇ ਰਲ ਕੇ ਹੱਸਦੇ ਵੀ। ਉਹ ਕਹਿੰਦਾ, "ਜਿਹੜਾ ਲੇਖਕ ਆਪਣੀ ਰਚਨਾ ਦੀ ਕਮਜ਼ੋਰੀ ਨੂੰ ਪਛਾਣ ਕੇ ਉਸ 'ਤੇ ਹੱਸਣ ਦੀ ਜਾਚ ਸਿੱਖ ਗਿਆ, ਉਹਨੂੰ ਵਧੀਆ ਲੇਖਕ ਬਣਨ ਤੋਂ ਕੋਈ ਨਹੀਂ ਰੋਕ ਸਕਦਾ।"

ਉਨ੍ਹਾਂ ਸਮਿਆਂ ਵਿੱਚ ਔਰਤ-ਮਰਦ ਦੇ ਭਾਵੁਕ ਸਬੰਧਾਂ ਵਾਲੀਆਂ ਮੇਰੀਆਂ ਕੁੱਝ ਕਹਾਣੀਆਂ ਵਿੱਚ ਮੇਲ-ਮਿਲਾਪ ਦੇ ਦ੍ਰਿਸ਼ਾਂ ਸਮੇਂ ਸਿਰਜੇ ਪ੍ਰਾਕ੍ਰਿਤਕ ਵਾਤਾਵਰਨ ਵਿੱਚ ਅਕਸਰ ਅਸਮਾਨ ਉਤੇ ਕਾਲੀਆਂ ਘਨਘੋਰ ਘਟਾਵਾਂ ਦੇ ਛਾ ਜਾਣ, ਠੰਢੀ ਠੰਢੀ ਹਵਾ ਦੇ ਰੁਮਕਣ ਅਤੇ ਪੈ ਰਹੀ ਨਿੱਕੀ-ਨਿੱਕੀ ਭੂਰ ਦਾ ਜ਼ਿਕਰ ਹੁੰਦਾ।

ਇੱਕ ਦਿਨ ਕਿਸੇ ਕਹਾਣੀ ਨੂੰ ਪੜ੍ਹਦਿਆਂ ਉਹ ਹੱਸਣ ਲੱਗਾ. ਮੈਂ ਹੈਰਾਨੀ ਨਾਲ ਉਸ ਵੱਲ ਵੇਖਿਆ. ਕਹਿੰਦਾ, "ਮੈਂ ਸੋਚਿਆ ਸੀ ਜਿਹੜਾ ਦ੍ਰਿਸ਼ ਹੈ, ਉਹਦੇ ਹਿਸਾਬ ਨਾਲ ਅਜੇ ਤੱਕ ਕਹਾਣੀ ਵਿੱਚ ਬੱਦਲ ਕਿਉਂ ਨਹੀਂ ਆਏ, ਭੂਰ ਕਿਉਂ ਨਹੀਂ ਪਈ? ਪਰ ਅਗਲੇ ਹੀ ਪੈਰੇ ਵਿੱਚ ਜਦੋਂ ਭੂਰ ਪੈਣ ਲੱਗ ਪਈ ਤਾਂ ਸਹਿਵਨ ਈ ਮੇਰਾ ਹਾਸਾ ਨਿਕਲ ਗਿਆ।"

ਤੇ ਫਿਰ ਹੱਸਦਿਆਂ ਕਹਿੰਦਾ, "ਤੇਰੀਆਂ ਕਹਾਣੀਆਂ ਵਿੱਚ ਯਾਰ! ਕਿਣ-ਮਿਣ ਬਹੁਤ ਹੁੰਦੀ ਏ। ਤੂੰ ਇਸ ਕਿਣ-ਮਿਣ ਤੋਂ ਛੁਟਕਾਰਾ ਨਹੀਂ ਪਾ ਸਕਦਾ?"

"ਪਰ ਛੁਟਕਾਰਾ ਕਿੱਥੇ ਪਾ ਹੁੰਦਾ ਏ!" ਉਹ ਹੱਸਦਿਆਂ-ਹੱਸਦਿਆਂ ਉਦਾਸ ਹੋ ਗਿਆ।

"ਕੀ ਹੋ ਗਿਆ? ਯਾਦ ਆ ਗਿਆ ਕੁਛ?"

"ਮੈਂ ਲੁਧਿਆਣੇ ਪੜ੍ਹਾਉਂਦਾ ਸਾਂ ਉਦੋਂ। ਇੱਕ ਕੁੜੀ ਮੇਰੇ ਕੋਲੋਂ ਟਿਊਸ਼ਨ ਪੜ੍ਹਨ ਆਉਂਦੀ ਸੀ। ਬੜੀ ਭੋਲੀ ਭਾਲੀ, ਮਾਸੂਮ ਜਿਹੀ। ਅੰਦਰੇ-ਅੰਦਰ ਮੈਨੂੰ ਬੜੀ ਚੰਗੀ ਲੱਗਦੀ। ਤਗੜੇ ਬੰਦਿਆਂ ਦੀ ਧੀ ਸੀ। ਮੈਂ ਕੋਈ ਰਿਸਕ ਨਹੀਂ ਸਾਂ ਲੈਣਾ ਚਾਹੁੰਦਾ। ਬੜਾ ਸਮੇਟ ਕੇ ਰੱਖਦਾ ਆਪਣੇ ਆਪ ਨੂੰ। ਉਹਦੀ ਮਾਸੂਮੀਅਤ ਨੂੰ ਤਾਂ ਜਿਵੇਂ 'ਇਸ ਸੰਸਾਰ' ਦਾ ਕੋਈ ਇਲਮ ਹੀ ਨਹੀਂ ਸੀ! ਇੱਕ ਦਿਨ ਮੀਂਹ ਲੱਥਾ ਹੋਇਆ ਸੀ। ਮੈਂ ਸੋਚਿਆ, ਅੱਜ ਨਹੀਂ ਪੜ੍ਹਨ ਆਉਂਦੀ, ਪਰ ਥੋੜ੍ਹਾ ਜਿਹਾ ਮੀਂਹ ਘਟਿਆ ਤਾਂ ਉਹ ਆ ਗਈ। ਇਸ ਵੇਲੇ ਨਿੱਕੀ-ਨਿੱਕੀ ਕਣੀ ਦਾ ਮੀਂਹ ਵਰ੍ਹ ਰਿਹਾ ਸੀ। ਪਾਣੀ ਦੀਆਂ ਚਾਂਦੀ ਰੰਗੀਆਂ ਨਿੱਕੀਆਂ ਨਿੱਕੀਆਂ ਬੂੰਦਾਂ ਉਹਦੇ ਭੂਰੇ ਵਾਲਾਂ ਵਿੱਚ ਅਟਕੀਆਂ ਹੋਈਆਂ ਸਨ। ਦੁੱਧ ਧੋਤੀ ਸਲਵਾਰ ਕਮੀਜ਼ ਵਿੱਚ ਉਹਦੇ ਫੱਬ-ਫੱਬ ਪੈਂਦੇ ਹੁਸਨ ਨੇ ਮੈਨੂੰ ਪਾਗਲ ਕਰ ਦਿੱਤਾ। ਮੈਂ ਗਲਵੱਕੜੀ



Sri Satguru Jagjit Singh Ji eLibrary NamdhariElibrary@gmail.com

ਵਿੱਚ ਲੈ ਕੇ ਉਹਦੇ ਹੋਠ ਚੁੰਮ ਲਏ। ਸਾਡੇ ਦੋਵਾਂ ਦੀ ਜ਼ਿੰਦਗੀ ਦਾ ਪਹਿਲਾ ਚੁੰਮਣ। ਉਹ ਮੁਸਕਰਾਈ ਤੇ ਸੰਗ ਕੇ ਧੌਣ ਮੋਢਿਆਂ ਵਿੱਚ ਝੁਕਾ ਲਈ।"

ਉਹਦੀ ਦ੍ਰਿਸ਼-ਬਿਆਨੀ ਵਿੱਚ ਏਨੀ ਸ਼ਿੱਦਤ ਸੀ ਕਿ ਅੱਜ ਵੀ ਭੂਰ ਵਿੱਚ ਭਿੱਜਦੀ ਭੂਰੇ ਵਾਲਾਂ ਵਾਲੀ, ਚਿੱਟੀ ਸਲਵਾਰ ਕਮੀਜ਼ ਪਹਿਨੀ ਉਹ ਕੁੜੀ ਪਹਿਲੇ ਚੁੰਮਣ ਦੀ ਸੰਗ ਵਿੱਚ ਲਿਪਟੀ ਮੇਰੇ ਵੱਲ ਵੇਖ ਕੇ ਮੁਸਕਰਾਉਂਦੀ ਹੋਈ ਧੌਣ ਝੁਕਾ ਲੈਂਦੀ ਹੈ ਤੇ ਪਾਣੀ ਦੀਆਂ ਬਰੀਕ ਬੂੰਦਾਂ ਉਹਦੇ ਵਾਲਾਂ ਵਿੱਚ ਝਮ-ਝਮ ਚਮਕ ਰਹੀਆਂ ਹਨ।

ਜ਼ਾਹਿਰ ਸੀ ਕਿ ਕਹਾਣੀਆਂ ਵਿੱਚ ਹੁੰਦੀ ਕਿਣ-ਮਿਣ ਏਨੀ ਗ਼ੈਰਵਾਜਬ ਵੀ ਨਹੀਂ ਸੀ। ਬੰਦਾ ਇਨ੍ਹਾਂ ਰੰਗਾਂ ਵਿੱਚ ਵੀ ਤਾਂ ਭਿੱਜਦਾ ਈ ਹੈ। ਪਰ ਇਹ ਉਹ ਦਿਨ ਸਨ ਜਦੋਂ ਅਸਮਾਨੀ ਕਿਣਮਿਣ ਨਾਲੋਂ ਧਰਤੀ 'ਤੇ ਡੁੱਲ੍ਹਦੇ ਬੇਦੋਸ਼ੇ ਲਹੂ ਦਾ ਮੁੱਲ ਪਾਉਣ ਦਾ ਸਮਾਂ ਸੀ। ਕਿਣ-ਮਿਣ ਵਾਲੇ ਧੁੰਦਲਾਏ ਮਾਹੌਲ ਵਿਚੋਂ ਬਾਹਰ ਆ ਕੇ ਨੰਗੀ ਅੱਖ ਨਾਲ ਹਕੀਕਤ ਨੂੰ ਵੇਖਣ ਤੇ ਉਸ ਨਾਲ ਦੋ-ਹੱਥ ਕਰਨ ਦਾ ਵੇਲਾ ਸੀ। ਸ਼ਾਇਦ ਏਸੇ ਲਈ ਉਸ ਨੇ ਲਿਖਿਆ ਸੀ,

'ਇੱਕ ਪੁਰਾਣਾ ਦਰਪਣ
ਜਿਸ 'ਚੋਂ ਦਿਸੇ ਨਾ ਚਿਹਰਾ
ਆਪਣੇਂ ਹੱਥੀਂ ਤੋੜ ਲਿਆ ਮੈਂ।'

ਇਸ ਵਿੱਚ ਇਕੱਲਾ ਕਿਣ-ਮਿਣੀ ਮਾਹੌਲ ਹੀ ਨਹੀਂ, ਹੋਰ ਵੀ ਕਈ ਕੁੱਝ ਅਜਿਹਾ ਸੀ ਜੋ ਹਕੀਕਤ ਨੂੰ ਧੁੰਦਲਾ ਤੇ ਬੇਪਛਾਣ ਕਰਦਾ ਸੀ ਤੇ ਉਸ ਸਾਰੇ ਕੁੱਝ ਨੂੰ ਤੋੜਨ ਦੀ ਲੋੜ ਸੀ। ਹੁਣ ਨਵੀਂ ਨਜ਼ਰ ਨਾਲ ਜ਼ਿੰਦਗੀ ਨੂੰ ਵੇਖਣਾ ਪੈਣਾ ਸੀ। ਹਲਵਾਰਵੀ ਤੇ ਉਸ ਦੇ ਸਾਥੀ ਇਸ ਨਜ਼ਰ ਦਾ ਦਾਰੂ ਲਈ ਪਿੰਡ-ਪਿੰਡ, ਸ਼ਹਿਰ-ਸ਼ਹਿਰ ਘੁੰਮ ਰਹੇ ਸਨ। ਮੈਂ ਇਹ ਦਾਰੂ ਅੱਖਾਂ ਵਿੱਚ ਪਾਇਆ ਤਾਂ ਸਮਝ ਆਈ ਕਿ ਜੋ ਕੁੱਝ ਹੁਣ ਤੱਕ ਲਿਖਿਆ ਸੀ, ਉਹ ਤਾਂ ਬੱਸ ਐਵੇਂ ਔਝੜੇ ਥਾਈਂ ਝੱਖ ਮਾਰਨ ਵਾਲੀ ਗੱਲ ਸੀ। ਮੈਂ ਉਦੋਂ ਤੱਕ ਛਪਿਆ ਸਾਰਾ ਮਸਾਲਾ ਆਪਣੀ ਮਾਂ ਨੂੰ ਚੁੱਲ੍ਹੇ ਵਿੱਚ ਅੱਗ ਬਾਲਣ ਲਈ ਦੇ ਦਿੱਤਾ ਤੇ ਉਸ ਨਾਲੋਂ ਤੋੜ-ਵਿਛੋੜਾ ਕਰ ਕੇ 'ਲੋਹੇ ਦੇ ਹੱਥ' ਦੀਆਂ ਕਹਾਣੀਆਂ ਲਿਖੀਆਂ।

ਮੈਂ ਇਹ ਨਹੀਂ ਕਹਿੰਦਾ ਕਿ ਅਸਲੋਂ ਹਲਵਾਰਵੀ ਹੀ ਮੇਰਾ ਰਾਹ ਦਸੇਰਾ ਸੀ। ਅਸਲ ਵਿੱਚ ਤਾਂ ਹਾਲਾਤ ਅਤੇ ਹਕੀਕਤ ਨੂੰ ਸਮਝਣ ਲਈ ਕੀਤੇ ਮੇਰੇ ਅਧਿਅਨ ਤੇ ਮੁਸ਼ਾਹਦੇ ਨੇ ਹੀ ਮੈਨੂੰ ਮੇਰਾ ਰਾਹ ਸੁਝਾਇਆ ਸੀ। ਜਦੋਂ ਤੁਸੀਂ ਕਿਸੇ ਰਾਹ 'ਤੇ ਤੁਰ ਪੈਂਦੇ ਹੋ ਤਾਂ ਉਦੋਂ ਜੇ ਕੋਈ ਸਿਆਣਾ ਤੁਹਾਨੂੰ ਨਾਲ-ਨਾਲ ਰਾਹ ਦੀਆਂ ਦੁਸ਼ਵਾਰੀਆਂ ਤੇ ਵਲ-ਵਿੰਙ ਬਾਰੇ ਵੀ ਦੱਸਦਾ ਰਹੇ ਕਿ ਇਸ ਰਾਹ 'ਤੇ ਤੁਰਨਾ ਕਿੰਨਾ ਕੁ ਠੀਕ ਹੈ ਤੇ ਕਿੰਨਾ ਕੁ ਗਲਤ ਤਾਂ ਉਸ ਦੀ ਦੇਣ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਮੇਰੀ ਕਹਾਣੀ ਕਲਾ ਦੇ 'ਲੋਹੇ ਦੇ ਹੱਥ' ਵਾਲੇ ਮੋੜ ਵਿੱਚ ਜਿੱਥੇ ਹਲਵਾਰਵੀ ਤੇ ਉਸ ਦੇ ਸਾਥੀਆਂ ਦੀ ਹੱਲਾਸ਼ੇਰੀ ਦਾ ਹੱਥ ਸੀ, ਉਥੇ ਜਦੋਂ ਮੈਂ 'ਅੰਗ-ਸੰਗ' ਦੀਆਂ ਕਹਾਣੀਆਂ ਲਿਖਣ ਵੱਲ ਪਰਤਿਆ ਤਾਂ ਮੇਰੀ ਕਹਾਣੀ ਵਿੱਚ ਆਈ ਨਵੀਂ ਤਬਦੀਲੀ ਨੂੰ ਵੀ ਹਲਵਾਰਵੀ ਨੇ ਬੜਾ ਸਾਰਥਕ ਹੁੰਗਾਰਾ ਭਰਿਆ। ਉਹ ਬਾਕਾਇਦਾ ਮੇਰੀਆਂ ਕਹਾਣੀਆਂ ਬਾਰੇ ਲਿਖਤੀ ਟਿੱਪਣੀਆਂ ਵੀ ਕਰਦਾ ਰਿਹਾ ਤੇ ਚਿੱਠੀਆਂ ਲਿਖ ਕੇ ਵੀ ਮੇਰਾ ਹੌਸਲਾ ਵਧਾਉਂਦਾ ਰਿਹਾ। 'ਡੂੰਮ੍ਹ', 'ਵਾਪਸੀ', 'ਸੁਨਹਿਰੀ ਕਿਣਕਾ', ਜਾਂ 'ਭੱਜੀਆਂ ਬਾਹੀਂ' ਬਾਰੇ ਲਿਖੇ ਉਸ ਦੇ ਵਿਚਾਰਾਂ ਨੇ ਮੈਨੂੰ ਤਾਕਤ ਦਿੱਤੀ।



Sri Satguru Jagjit Singh Ji eLibrary NamdhariElibrary@gmail.com

ਮੈਨੂੰ ਲੱਗਾ ਕਿ ਵਿਚਾਰ, ਵਸਤੂ ਤੇ ਪੇਸ਼ਕਾਰੀ ਦੇ ਪੱਧਰ 'ਤੇ ਮੈਂ ਜੋ ਕੁੱਝ ਨਵਾਂ ਕਰ ਰਿਹਾਂ, ਉਹ ਗਲਤ ਤਾਂ ਬਿਲਕੁਲ ਨਹੀਂ, ਸਗੋਂ ਬਹੁਤ ਸਾਰੇ ਹੋਰ ਸਾਹਿਤਕ ਸਿਆਣਿਆਂ ਨੂੰ ਵੀ ਚੰਗਾ ਲੱਗਣ-ਯੋਗ ਹੈ।

ਮੈਂ ਕਿਉਂਕਿ ਦੂਰ ਬਾਰਡਰ 'ਤੇ ਵੱਸਦੇ ਪਸਿੱਤੇ ਜਿਹੇ ਪਿੰਡ ਦਾ ਵਾਸੀ ਸਾਂ ਤੇ ਮੇਰਾ ਆਲੋਚਕਾਂ ਜਾਂ ਵੱਡੇ ਸਾਹਿਤਕਾਰਾਂ ਨਾਲ ਕੋਈ ਮੇਲ-ਮਿਲਾਪ ਨਹੀਂ ਸੀ। ਇਸ ਕਰ ਕੇ ਕਿਸੇ ਸਿਆਣੀ ਰਾਇ ਦਾ ਮੇਰੇ ਲਈ ਬੜਾ ਮਹੱਤਵ ਸੀ। ਇਹ ਰਾਇ ਮੈਨੂੰ ਹਲਵਾਰਵੀ ਵੱਲੋਂ ਮਿਲਦੀ ਰਹਿੰਦੀ ਸੀ। ਇੰਝ ਮੇਰੇ ਰਚਨਾਤਮਕ ਵਿਕਾਸ ਵਿੱਚ ਹਲਵਾਰਵੀ ਸਦਾ ਮੇਰੇ ਅੰਗ-ਸੰਗ ਹੀ ਰਿਹਾ।

ਸਿਆਲੀ ਦਿਨ ਹੁੰਦੇ ਤਾਂ ਕਦੀ-ਕਦੀ ਅਸੀਂ ਪਿੰਡੋਂ ਬਾਹਰ ਦੂਰ ਬਾਬੇ ਸ਼ਾਹ ਜਮਾਲ ਦੇ ਇੱਕਲ-ਵੰਝੇ ਤਕੀਏ 'ਤੇ ਜਾ ਕੇ ਤੇਲ ਦੀ ਮਾਲਸ਼ ਕਰਦੇ ਤੇ ਧੁੱਪ ਸੇਕਦੇ। ਹਾਸੇ-ਹਾਸੇ ਵਿੱਚ ਘੁਲਦੇ ਤੇ ਕੌਡੀ ਖੇਡਦੇ। ਕਦੀ-ਕਦੀ ਉਹਦੇ ਸਾਥੀ ਸਰਵਣ ਤੇ ਗੋਬਿੰਦਰ ਵੀ ਨਾਲ ਹੁੰਦੇ। ਗੁਦਗੁਦੇ ਸਰੀਰ ਵਾਲੇ ਹਲਵਾਰਵੀ ਨਾਲ ਮੈਂ ਕੁਸ਼ਤੀ ਕਰਦਾ ਤਾਂ ਉਹ ਹੱਸੀ ਜਾਂਦਾ। ਮੈਂ ਦੂਜੇ ਪਲ ਉਹਨੂੰ ਥੱਲੇ ਰੱਖ ਲੈਂਦਾ. ਉਹ ਹੱਸਦੇ-ਹੱਸਦੇ ਖੜ੍ਹਾ ਹੁੰਦਾ ਤੇ ਦੂਜੀ ਵਾਰ ਪਕੜ ਸ਼ੁਰੂ ਕਰਨ ਲਈ ਆਖਦਾ, "ਯਾਰਾ! ਹੈ ਤੂੰ ਹੱਡੀਆਂ ਦੀ ਮੁੱਠ, ਤੂੰ ਮੈਨੂੰ ਕਿਵੇਂ ਢਾਹ ਲਏਂਗਾ? ਮੈਨੂੰ ਤਾਂ ਹਾਸਾ ਆ ਗਿਆ ਸੀ। ਚੱਲ ਆ ਹੁਣ।" ਪਰ ਦੂਜੀ ਵਾਰ ਵੀ ਉਹਦੀ ਮੁਰਾਦ ਪੂਰੀ ਨਾ ਹੁੰਦੀ।

ਉਹ ਅਸਲੋਂ ਸੋਹਲ ਤੇ ਸੰਵੇਦਨਸ਼ੀਲ ਸੀ। ਹੈਰਾਨੀ ਹੁੰਦੀ ਕਿ ਇਸ ਤਰ੍ਹਾਂ ਦਾ ਨਾਜ਼ੁਕ ਮਿਜ਼ਾਜ ਬੰਦਾ ਇਨ੍ਹਾਂ ਬਿਖੜੇ ਰਾਹਾਂ 'ਤੇ ਕਿਵੇਂ ਤੁਰ ਪਿਆ। ਉਹ ਤਾਂ ਕਲਮ ਦਾ ਯੋਧਾ ਸੀ ਪਰ ਬੰਦੂਕ ਦੀ ਨਾਲੀ ਵਿਚੋਂ ਇਨਕਲਾਬ ਲੱਭਦਾ ਫਿਰਦਾ ਸੀ। ਉਹਦੇ ਸਾਥੀ ਉਹਦੀ 'ਬੰਦੂਕੀ ਬਹਾਦਰੀ' ਉਤੇ ਹੱਸਦੇ। ਹਲਵਾਰਵੀ ਅੰਡਰਗਰਾਊਂਡ ਹੋਇਆ ਤਾਂ ਉਸ ਨੂੰ ਕਿਹਾ ਗਿਆ ਕਿ ਉਹ ਹਥਿਆਰ ਚਲਾਉਣਾ ਤਾਂ ਸਿੱਖ ਲਵੇ। ਉਹਦੇ ਹੱਥ ਰਿਵਾਲਵਰ ਦੇ ਕੇ ਨਿਸ਼ਾਨਾ ਲਾਉਣ ਲਈ ਕਿਹਾ। ਉਹਨੇ ਬੜਾ ਸਾਵਧਾਨ ਹੋ ਕੇ ਹੌਸਲੇ ਨਾਲ ਘੋੜਾ ਦੱਬਿਆ। ਫ਼ਾਇਰ ਚੱਲਣ ਦਾ ਖੜਾਕ ਸੁਣ ਕੇ ਉਹਦੇ ਹੱਥੋਂ ਰਿਵਾਲਵਰ ਡਿੱਗ ਪਿਆ। ਉਹ ਡਿੱਗੇ ਪਏ ਰੀਵਾਲਵਰ ਵੱਲ ਵੇਖ ਕੇ ਸ਼ਰਮਿੰਦਾ ਹੋਣ ਦੀ ਥਾਂ ਸਦਾ-ਬਹਾਰ ਕਪਾਹੀ ਹਾਸਾ ਹੱਸਣ ਲੱਗਾ।

ਉਹ ਮੇਰੇ ਵਿਆਹ 'ਤੇ ਨਹੀਂ ਸੀ ਆਇਆ. ਮੇਲੇ-ਗੇਲੇ ਵਿੱਚ ਆ ਵੀ ਕਿਵੇਂ ਸਕਦਾ ਸੀ। ਉਹ ਇਨਾਮੀ ਭਗੌੜਾ ਸੀ। ਕਿਸੇ ਥਾਣੇਦਾਰ ਦੇ ਕਤਲ ਦਾ ਝੂਠਾ ਕੇਸ ਉਹਦੇ ਸਿਰ 'ਤੇ ਸੀ। ਮੌਤ ਉਹਦੇ ਸਿਰ 'ਤੇ ਹਰ ਵੇਲੇ ਕੂਕਦੀ ਪਈ ਸੀ, ਪਰ ਉਹ ਅਜੇ ਵੀ ਖਿੜਖਿੜਾ ਕੇ ਹੱਸੀ ਜਾ ਰਿਹਾ ਸੀ। ਹੱਸਦਿਆਂ ਹੱਸਦਿਆਂ ਹੀ ਇੱਕ ਦਿਨ ਮੇਰੇ ਪਿੰਡ ਆਇਆ। ਉਹ ਬੇਪਛਾਣ ਲੱਗਦਾ ਸੀ। ਸਫ਼ਾ-ਚੱਟ ਚਿਹਰੇ ਤੇ ਅਰਧ-ਗੰਜੇ ਸਿਰ ਵਾਲਾ ਹਲਵਾਰਵੀ ਕਿੱਥੇ ਸੀ! ਉਹਦੇ ਸਿਰ 'ਤੇ ਤਾਂ ਵੱਡੀ ਸਾਰੀ ਪੱਗ ਬੱਝੀ ਹੋਈ ਸੀ। ਛੋਟੀ-ਛੋਟੀ ਕਤਰੀ ਹੋਈ ਦਾੜ੍ਹੀ। ਉਹਨੇ ਸੁਰੇਂਦਰ ਹੇਮਜਯੋਤੀ ਤੇ ਹੋਰ ਵਕੀਲ ਮਿੱਤਰਾਂ ਨਾਲ ਸਲਾਹ ਕਰ ਕੇ ਅਦਾਲਤ ਵਿੱਚ ਪੇਸ਼ ਹੋਣ ਦਾ ਫ਼ੈਸਲਾ ਕਰ ਲਿਆ ਸੀ। ਪਤਾ ਨਹੀਂ, ਪਾਰਟੀ ਦਾ ਫ਼ੈਸਲਾ ਸੀ ਜਾਂ ਉਹਦਾ ਆਪਣਾ। ਕਹਿੰਦਾ, "ਮੈਂ ਕੇਸ ਦਾ ਸਾਹਮਣਾ ਕਰਨ ਦੀ ਠਾਣ ਲਈ ਏ। ਕੇਸ ਤਾਂ ਝੂਠਾ ਈ ਏ। ਵੇਖੀਏ ਕੀ ਬਣਦਾ ਏ। ਮੈਂ ਸੋਚਿਆ ਪਤਾ ਨਹੀਂ ਫ਼ੈਸਲਾ



Sri Satguru Jagjit Singh Ji eLibrary NamdhariElibrary@gmail.com

ਕੀ ਹੋਣਾ ਏਂ, ਇੱਕ ਵਾਰ ਤੈਨੂੰ ਮਿਲ ਆਵਾਂ ਤੇ ਤੇਰੇ ਵਿਆਹ ਦੀ ਵਧਾਈ ਦੇ ਆਵਾਂ।''

ਪਤਾ ਲੱਗਾ, ਕੇਸ ਚੱਲ ਰਿਹਾ ਸੀ ਤੇ ਉਹ ਲੁਧਿਆਣੇ ਜੇਲ੍ਹ ਵਿੱਚ ਸੀ। ਕਦੀ ਕੋਈ ਸਾਥੀ ਆਉਂਦਾ ਤਾਂ ਉਹਦੇ ਕੇਸ ਦੀ ਤਫ਼ਸੀਲ ਦੱਸਦਾ ਕੇਸ ਦੇ ਗਵਾਹ ਹੀ ਨਹੀਂ ਸੀ ਭੁਗਤੇ ਜਾਂ ਗਵਾਹੀਆਂ ਵਿੱਚ ਕੋਈ ਕਸਰ ਰਹਿ ਗਈ ਸੀ ਜਾਂ ਕੇਸ ਬਣਾਉਣ ਵਿੱਚ ਪੁਲਿਸ ਤੋਂ ਕੋਈ ਢਿੱਲ ਰਹਿ ਗਈ ਸੀ; ਡੇਢ ਦੋ ਸਾਲਾਂ ਵਿੱਚ ਕੇਸ ਨਿਪਟ ਗਿਆ। ਉਹ ਬਰੀ ਹੋ ਗਿਆ। ਜੇਲ੍ਹ ਤੋਂ ਬਾਹਰ ਆ ਕੇ ਉਸ ਨੇ ਪੰਜਾਬ ਯੂਨੀਵਰਸਿਟੀ ਵਿੱਚ ਪੰਜਾਬੀ ਦੀ ਐਮ.ਏ. ਦੇ ਦੂਜੇ ਸਾਲ ਵਿਚ ਦਾਖ਼ਲਾ ਲੈ ਲਿਆ। ਪੰਜਾਬੀ ਦੀ ਐਮ ਏ ਦਾ ਪਹਿਲਾ ਇਮਤਿਹਾਨ ਉਹਨੇ ਪ੍ਰਾਈਵੇਟ ਪੜ੍ਹ ਕੇ ਪਾਸ ਕਰ ਲਿਆ ਸੀ। ਹਿਸਾਬ ਦੀ ਐਮ.ਏ. ਤਾਂ ਉਹਨੇ ਪਹਿਲਾਂ ਹੀ ਕੀਤੀ ਹੋਈ ਸੀ। ਯੂਨੀਵਰਸਿਟੀ ਵਿੱਚ ਪੜ੍ਹਨਾ ਤੇ ਯੂਨੀਵਰਸਟੀ ਦਾ ਪ੍ਰੋਫ਼ੈਸਰ ਬਣਨਾ ਉਹਦਾ ਖ਼ਾਬ ਸੀ।

ਇਹ ਐਮਰਜੈਂਸੀ ਦੇ ਦਿਨ ਸਨ। ਮੈਂ ਸਰਕਾਰ ਦੇ 'ਅਮਨ-ਕਾਨੂੰਨ' ਲਈ ਖ਼ਤਰਾ ਬਣ ਗਿਆ ਸਾਂ। ਦੋ ਵਾਰ ਜੇਲ੍ਹ ਜਾ ਆਇਆ ਸਾਂ। ਡੀ.ਆਈ.ਆਰ. ਅਧੀਨ ਬਣਾਏ ਦੂਜੇ ਕੇਸ ਵਿੱਚ ਪੁਲਿਸ ਵੱਲੋਂ ਗ਼ਲਤੀ ਰਹਿ ਜਾਣ ਕਰ ਕੇ ਰਿਹਾਅ ਹੋ ਗਿਆ ਤਾਂ ਹੁਣ ਤੀਜੀ ਵਾਰ ਮੁੜ ਗ੍ਰਿਫ਼ਤਾਰ ਕੀਤੇ ਜਾਣ ਦਾ ਤੌਖ਼ਲਾ ਸੀ। ਪੁਲਿਸ ਨੂੰ ਝਕਾਨੀ ਦੇ ਕੇ ਮੈਂ ਵੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਨਵੀਂ-ਨਵੀਂ ਸ਼ੁਰੂ ਹੋਈ ਪੰਜਾਬੀ ਦੀ ਐਮ.ਫਿਲ. ਵਿੱਚ ਜਾ ਦਾਖ਼ਲਾ ਲਿਆ।

ਹਲਵਾਰਵੀ ਨਾਲ ਤਾਂ ਹੁਣ ਰੋਜ਼ ਦਾ ਮੇਲ-ਮਿਲਾਪ ਸੀ। ਉਹੋ ਵਿਭਾਗ। ਉਹੋ ਅਧਿਆਪਕ। ਮੈਂ ਛੇ ਨੰਬਰ ਹੋਸਟਲ ਵਿੱਚ ਸਾਂ ਅਤੇ ਉਹ ਤੇ ਗੁਰਦੀਪ ਗਰੇਵਾਲ ਨੇੜੇ ਹੀ ਪੰਦਰਾਂ ਸੈਕਟਰ ਦੀ ਮਾਰਕੀਟ ਵਿਚਲੇ ਚੁਬਾਰੇ ਵਿੱਚ ਕਿਰਾਏ 'ਤੇ ਰਹਿੰਦੇ। ਪਿਛਲੀ ਜ਼ਿੰਦਗੀ ਨਾਲੋਂ ਟੁੱਟ ਕੇ ਅਸੀਂ ਨਵਾਂ ਰਸਤਾ ਤਲਾਸ਼ ਰਹੇ ਸਾਂ। ਨਵੇਂ ਸੁਪਨੇ ਉਣ ਰਹੇ ਸਾਂ। ਸਵੇਰੇ ਸਾਰਾ ਦਿਨ ਡਿਪਾਰਟਮੈਂਟ ਵਿੱਚ ਇਕੱਠੇ ਹੁੰਦੇ ਤੇ ਸ਼ਾਮ ਨੂੰ ਸਤਾਰਾਂ ਸੈਕਟਰ ਦੀਆਂ ਰੌਣਕਾਂ ਵੇਖਦੇ। ਸੰਸਾਰ ਕਲਾਸਿਕਸ 'ਤੇ ਬਣਾਈਆਂ ਫਿਲਮਾਂ ਵੇਖਣ ਲਈ ਉਹ ਮੈਨੂੰ ਨਾਲ ਲੈ ਕੇ ਜਾਂਦਾ। ਕਦੀ-ਕਦੀ ਰਘਬੀਰ ਸਿੰਘ ਸਿਰਜਣਾ ਦੇ ਪੰਦਰਾਂ ਸੈਕਟਰ ਵਾਲੇ ਘਰ ਵਿੱਚ ਵੀ ਮਹਿਫਲ ਜੰਮ ਜਾਂਦੀ। ਯੂਨੀਵਰਸਿਟੀ ਤੇ ਸਤਾਰਾਂ ਸੈਕਟਰ ਵਿੱਚ ਘੁੰਮਦਿਆਂ ਉਹ ਅਕਸਰ ਆਖਦਾ, ''ਵਰਿਆਮ! ਵੇਖ ਆਹ ਵੀ ਦੁਨੀਆਂ ਏਂ। ਵੱਖਰੀ ਤੇ ਅਨੋਖੀ। ਲਿਸ਼-ਲਿਸ਼ ਕਰਦੀ। ਕਦੀ ਵੇਖੀ ਸੋਚੀ ਸੀ ਆਪਾਂ? ਚੰਡੀਗੜ੍ਹ ਦੀਆਂ ਨਾਰਾਂ ਵੇਖ। ਸਤਿਆਰਥੀ ਦੇ ਆਖਣ ਵਾਂਗ, 'ਬਾਜ਼ੀਆਂ ਬਾਜ਼ੀਆਂ ਤੀਵੀਆਂ, ਹਾਇ! ਉਏ ਰੱਬਾ! ਅੱਖਾਂ ਕਰਨ ਨਾ ਨੀਵੀਆਂ, ਹਾਇ! ਉਏ ਰੱਬਾ!' ਇਥੇ ਬਾਜ਼ੀਆਂ-ਬਾਜ਼ੀਆਂ ਨਹੀਂ, ਸਾਰੀਆਂ ਤੀਵੀਆਂ ਈ 'ਹਾਇ! ਉਏ ਰੱਬਾ!' ਕਰਵਾਉਣ ਵਾਲੀਆਂ ਨੇ।''

ਅੰਡਰਗਰਾਊਂਡ ਰਹਿੰਦਿਆਂ ਉਹਨੂੰ ਭਰੋਸਾ ਨਹੀਂ ਸੀ ਕਿ ਜ਼ਿੰਦਗੀ ਵਿੱਚ ਕਦੀ ਕਿਸੇ ਕੁੜੀ ਦਾ ਪਿਆਰ ਨਸੀਬ ਵੀ ਹੋਏਗਾ ਜਾਂ ਨਹੀਂ! ਹੁਣ ਚਾਰੇ ਪਾਸੇ ਬਹਾਰਾਂ ਖਿੜੀਆਂ ਹੋਈਆਂ ਸਨ। ਨਾਲ ਪੜ੍ਹਦੀਆਂ ਖ਼ੂਬਸੂਰਤ ਕੁੜੀਆਂ ਉਹਨੂੰ ਖਿੱਚਾਂ ਪਾਉਂਦੀਆਂ। ਉਹ ਨਿੱਕੀਆਂ-ਨਿੱਕੀਆਂ, ਟੁੱਟਦੀਆਂ-ਜੁੜਦੀਆਂ ਮੁਹੱਬਤੀ ਤੰਦਾਂ ਬਾਰੇ ਮੈਨੂੰ ਦੱਸਦਾ ਰਹਿੰਦਾ। ਅਧਿਆਪਕ ਤੇ ਕੁੜੀਆਂ-ਮੁੰਡੇ ਉਹਦੀ ਸਿਆਣਪ ਤੋਂ ਪ੍ਰਭਾਵਤ ਸਨ। ਇਹ ਸਿਆਣਪ ਹੀ ਉਹਨੂੰ ਉਲਟੀ ਪੈ ਰਹੀ ਸੀ। ਉਹਦੀ ਕੁੱਝ ਤਾਂ ਉਂਝ ਹੀ ਉਮਰ ਵਡੇਰੀ ਹੋ ਗਈ ਸੀ, ਦੂਜਾ



Sri Satguru Jagjit Singh Ji eLibrary NamdhariElibrary@gmail.com

ਉਹਦੀ ਉਮਰ ਨੂੰ ਉਹਦੀ ਸਿਆਣਪ ਦੀ ਮਾਰ ਵੀ ਪੈਣ ਲੱਗੀ। ਉਹ ਕੁੜੀਆਂ ਨੂੰ ਆਪਣਾ ਹਾਣੀ ਨਾ ਲੱਗਦਾ। 'ਅੰਕਲ' ਲੱਗਦਾ. ਉਹ ਸਮਝਦਾ ਕੁੜੀ ਉਹਦੀ ਮੁਹੱਬਤ ਵਿੱਚ ਭਿੱਜਣ ਲੱਗੀ ਹੈ, ਪਰ ਪਿੱਛੋਂ ਪਤਾ ਲੱਗਦਾ, ਉਹ ਤਾਂ ਉਹਦੀ ਸਿਆਣਪ ਤੋਂ ਪ੍ਰਭਾਵਤ ਹੋਈ ਸੀ। ਉਹ ਪਹਿਲਾਂ ਹੀ ਬਥੇਰਾ ਪਛੜ ਚੁੱਕਾ ਸੀ ਤੇ ਹੁਣ ਕਾਹਲੀ ਨਾਲ ਪੈਂਡਾ ਨਿਬੇੜਨਾ ਚਾਹੁੰਦਾ ਸੀ। ਕਿਸੇ ਰਿਸ਼ਤੇ ਦੇ ਤਰਕਸੰਗਤ ਅੰਜਾਮ ਤੱਕ ਪਹੁੰਚਣ ਤੋਂ ਪਹਿਲਾਂ ਹੀ ਉਹ ਅਗਲੀ ਨੂੰ ਆਪਣਾ ਮਨ ਦੱਸ ਦਿੰਦਾ ਜਾਂ ਉਹਦਾ ਮਨ ਪੁੱਛ ਬੈਠਦਾ ਤੇ ਗੱਲ ਕਿਸੇ ਸਿਰ ਲੱਗਣ ਤੋਂ ਪਹਿਲਾਂ ਹੀ ਟੁੱਟ ਜਾਂਦੀ। ਉਹ ਉਦਾਸੇ ਮਨ ਨਾਲ ਹੱਸਦਿਆਂ ਆਖਦਾ, ''ਯਾਰ ਵਰਿਆਮ! ਉਹ ਤਾਂ ਗੱਲ ਈ ਹੋਰ ਨਿਕਲੀ।''

ਇਕ ਦਿਨ ਮੈਂ ਹੱਸਦਿਆਂ ਆਖਿਆ, ''ਤੂੰ ਚੰਦਰ-ਗੁਪਤ ਮੋਰੀਆ ਵਾਂਗ ਤੱਤੀ-ਤੱਤੀ ਖਿਚੜੀ ਵਿੱਚੋਂ ਈ ਚਮਚਾ ਭਰਨ ਬਹਿ ਜਾਂਦਾ ਏਂ। ਪਹਿਲਾਂ ਖਿਚੜੀ ਨੂੰ ਕੰਢਿਆਂ ਤੋਂ ਠੰਢੀ ਤਾਂ ਹੋ ਲੈਣ ਦਿਆ ਕਰ।''

ਕਈ ਵਾਰ ਉਹਦੇ ਨਾਲ ਉਹਦੀਆਂ ਜਮਾਤਣਾਂ ਦੇ ਸੰਗ-ਸਾਥ ਵਿੱਚ ਮੈਨੂੰ ਵੀ ਵਿਚਰਨ ਦਾ ਮੌਕਾ ਮਿਲਦਾ। ਹੇਠਾਂ 'ਚਾਚੇ' ਗੁਲਾਟੀ ਦੀ ਕਨਟੀਨ ਤੋਂ ਚਾਹ ਦੀਆਂ ਗਲਾਸੀਆਂ ਲੈਂਦੇ ਤੇ ਹਰੇ-ਹਰੇ ਘਾਹ 'ਤੇ ਬਹਿ ਕੇ ਚੁਸਕੀਆਂ ਭਰਦੇ। ਧੁੱਪ ਸੇਕਦੇ ਤੇ ਜਜ਼ਬਿਆਂ ਨੂੰ ਵੀ। ਲਤੀਫੇ ਵੀ ਚੱਲਦੇ, ਕਵਿਤਾਵਾਂ ਦੇ ਦੌਰ ਵੀ। ਹਲਵਾਰਵੀ ਮਹਿਫ਼ਿਲ ਦਾ ਸਰਦਾਰ ਹੁੰਦਾ। ਸੋਹਣੀਆਂ ਕੁੜੀਆਂ ਵੱਲ ਵਿੰਹਦਿਆਂ ਉਹਦੇ ਦੰਦਾਂ ਦੀ ਵਿਰਲ ਹੱਸਦੀ ਰਹਿੰਦੀ। ਸਟੂਡੈਂਟ ਸੈਂਟਰ ਵਿੱਚ ਜਾਂਦੇ ਤਾਂ ਸੋਹਣੇ ਸੂਟਾਂ, ਪਟਿਆਲੇ ਸ਼ਾਹੀ ਪੱਗਾਂ ਤੇ ਕੁੰਢੀਆਂ ਮੁੱਛਾਂ ਵਾਲੇ ਪਿੰਡਾਂ ਤੋਂ ਯੂਨੀਵਰਸਿਟੀ ਵਿੱਚ ਪੜ੍ਹਨ ਆਏ ਖ਼ੂਬਸੂਰਤ ਪੇਂਡੂ ਮੁੰਡਿਆਂ ਵੱਲ ਵੇਖ ਕੇ ਹਲਵਾਰਵੀ ਹੱਸਦਾ, ''ਇਹ ਭੋਲੇ ਪੰਛੀ ਸਮਝਦੇ ਨੇ ਕਿ ਸੋਹਣੇ ਜੁਸੇ ਤੇ ਸੋਹਣੇ ਕੱਪੜੇ ਈ ਕੁੜੀਆਂ ਦਾ ਮਨ ਮੋਹਣ ਲਈ ਕਾਫੀ ਨੇ। ਪਰ ਭਾਈ ਏਥੇ ਅਕਲਾਂ ਦੀ ਪੁੱਛ ਪ੍ਰਤੀਤ ਹੁੰਦੀ ਏ। ਔਹ ਵੇਖ ਸਾਹਮਣੇ ਟੇਬਲ ਵੱਲ, ਮੋਟੇ ਸ਼ੀਸ਼ਿਆਂ ਵਾਲੀਆਂ ਐਨਕਾਂ ਵਾਲਾ ਕੋਹੜੀ ਜਿਹਾ ਮੁੰਡਾ ਯੂਨੀਵਰਸਿਟੀ ਦੀ ਸਭ ਤੋਂ ਸੋਹਣੀ ਕੁੜੀ ਫਸਾਈ ਫਿਰਦਾ। ਤੇ ਇਹ ਵਿਚਾਰੇ ਛੜਿਆਂ ਵਾਂਗ ਚਾਰ ਚੁਫ਼ੇਰੇ ਟੇਬਲਾਂ ਤੇ ਬੈਠੀਆਂ ਕੁੜੀਆਂ ਨੂੰ ਹਸਰਤ ਨਾਲ ਘੂਰਨ ਤੋਂ ਸਿਵਾ ਕੁੱਝ ਨਹੀਂ ਕਰ ਸਕਦੇ।''

ਪਰ ਉਹਦੀ ਅਕਲ ਨੂੰ ਪਤਾ ਨਹੀਂ ਕੀ ਦੁਗਾੜਾ ਵੱਜ ਗਿਆ ਸੀ। ਕੁੜੀਆਂ ਉਹਦੇ ਲਾਗੇ-ਚਾਗੇ ਤਾਂ 'ਕੁੜ-ਕੁੜ' ਕਰਦੀਆਂ। ਘੁੱਗੀਆਂ ਵਾਂਗ ਚਹਿਕਦੀਆਂ ਫਿਰਦੀਆਂ, ਕਦੀ-ਕਦੀ ਲੱਗਦਾ... ਕੋਈ ਉਹਦੇ ਮੋਢਿਆਂ 'ਤੇ ਬਹਿਣ ਈ ਵਾਲੀ ਹੈ, ਪਰ ਪੈਰ ਰੱਖਦਿਆਂ ਈ ਉਹਦੇ ਮਨ ਵਿੱਚ ਖ਼ਬਰੇ ਕੀ ਆਉਂਦਾ 'ਫੁਰਰ' ਕਰ ਕੇ ਉਡ ਜਾਂਦੀ। ਉਹਦੀਆਂ ਜਮਾਤਣਾਂ ਵਿਚੋਂ ਦੋ ਪੱਕੀਆਂ ਸਹੇਲੀਆਂ ਸਨ। ਹਲਵਾਰਵੀ ਇੱਕ 'ਤੇ ਕੁਰਬਾਨ ਹੋ ਗਿਆ ਸੀ, ਪਰ ਉਸ ਕੁੜੀ ਦਾ ਤਾਂ ਆਪਣਾ ਹਾਣ-ਪ੍ਰਵਾਨ ਸੋਹਣਾ ਸੁਨੱਖਾ ਮੁੰਡਾ ਹਰ ਵੇਲੇ ਉਹਦੇ ਸੰਗ-ਸਾਥ ਵਿੱਚ ਵਿਚਰਦਾ ਸੀ। ਸਾਰੀ ਜਮਾਤ ਨੂੰ ਉਨ੍ਹਾਂ ਦੀ ਮੁਹੱਬਤ ਦਾ ਪਤਾ ਸੀ। ਹਲਵਾਰਵੀ, ਆਪਣੇ ਦਿਲ ਦਾ ਕੀ ਕਰਦਾ! ਆਪਣਾ ਦੁੱਖ ਮੇਰੇ ਨਾਲ ਫੋਲਦਾ। ਇੱਕ ਦਿਨ 'ਖਿਚੜੀ ਵਿਚੋਂ ਤੱਤਾ ਚਮਚਾ ਭਰਿਆ' ਤਾਂ ਕੁੜੀ ਨੇ ਕਿਹਾ ਕਿ ਉਹ ਉਹਦੀ 'ਕਦਰ' ਕਰਦੀ ਹੈ, ਪਰ, ਉਹਦੇ ਦਿਲ ਨੂੰ ਇਹ ਵੀ ਪਤਾ ਨਹੀਂ ਲੱਗਦਾ ਕਿ ਉਹ ਉਹਨੂੰ ਪਿਆਰ ਕਰਦੀ ਵੀ ਹੈ ਜਾਂ ਨਹੀਂ; ਪਰ ਤਦ ਵੀ ਉਹਦੇ ਮਾਪੇ ਹਲਵਾਰਵੀ ਨਾਲ ਉਹਦੇ



Sri Satguru Jagjit Singh Ji eLibrary NamdhariElibrary@gmail.com

ਉਮਰ ਭਰ ਦੇ ਸਾਥ ਨੂੰ ਕਦੀ ਪ੍ਰਵਾਨਗੀ ਨਹੀਂ ਦੇਣ ਲੱਗੇ। ਉਹ ਜੱਟਾਂ ਦੀ ਕੁੜੀ ਸੀ ਤੇ ਉਹ ਛੀਂਬਿਆਂ ਦਾ ਮੁੰਡਾ। ਹਲਵਾਰਵੀ ਦਾ ਦਿਲ ਢਹਿ ਗਿਆ. ਫਿਰ ਵੀ ਉਹ ਹੱਸਦਾ ਰਹਿੰਦਾ। ਉਹ ਕੁੜੀ ਉਮਰ ਦੇ ਅਖ਼ੀਰਲੇ ਸਾਲਾਂ ਤੱਕ ਉਹਦੇ ਮਨ ਵਿੱਚ ਧਸੀ ਰਹੀ। ਉਸੇ ਕੁੜੀ ਦੀ ਦੂਜੀ 'ਕਾਮਰੇਡ' ਸਹੇਲੀ ਅਜੇ 'ਵਿਹਲੀ' ਸੀ।

ਹਲਵਾਰਵੀ ਨੇ ਉਸ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਇੱਕ ਦਿਨ ਨਾਮਵਰ ਸਿੰਘ ਦਾ ਲੈਕਚਰ ਸੀ। ਅਸੀਂ ਪਿਛਲੀਆਂ ਸੀਟਾਂ 'ਤੇ ਬੈਠੇ ਸਾਂ। ਉਹ ਦੋਵੇਂ ਸਹੇਲੀਆਂ ਵੀ। ਦੋ ਕੁੜੀਆਂ ਹੋਰ ਵੀ ਸਨ। ਹਲਵਾਰਵੀ ਕਹਿੰਦਾ, "ਮੇਰੀ ਇਨ੍ਹਾਂ ਨਾਲ ਲੈਕਚਰ ਤੋਂ ਪਹਿਲਾਂ ਗੱਲ ਹੋ ਗਈ ਏ, ਆਪਾਂ ਅੱਜ ਫਿਲਮ ਵੇਖਣ ਚੱਲਾਂਗੇ।" ਮੈਂ ਝਿਜਕਦਾ ਸਾਂ। ਮੇਰੀ ਕੁੜੀਆਂ ਨਾਲ ਫਿਲਮ ਵੇਖਣ ਦੀ ਕੋਈ ਇੱਛਾ ਨਹੀਂ ਸੀ। ਮੈਂ ਤਾਂ ਆਪਣੀ ਨਵ-ਵਿਆਹੀ ਪਤਨੀ ਦੇ ਮੁਹੱਬਤੀ ਵਿਛੋੜੇ ਵਿੱਚ ਗ਼ਲਤਾਨ ਸਾਂ। ਸੋਹਣੀ ਪਤਨੀ ਦੇ ਚੇਤੇ ਵਿੱਚ ਖੁਭੀਆਂ ਨਜ਼ਰਾਂ ਨੂੰ ਕਿਸੇ ਹੋਰ ਵੱਲ ਅੱਖ ਭਰ ਕੇ ਵੇਖਣ ਦੀ ਵਿਹਲ ਨਹੀਂ ਸੀ। ਮੈਂ ਐਵੇਂ ਹੀ ਰੁੱਝੇ ਹੋਣ ਦਾ ਬਹਾਨਾ ਲਾਇਆ, ਤਾਂ ਮੇਰੇ ਸੱਜੇ ਹੱਥ ਬੈਠੀ ਕਾਮਰੇਡ ਕੁੜੀ ਕਹਿੰਦੀ, "ਸਾਰੇ ਈ ਜਾਣਗੇ ਤਾਂ ਜਾਵਾਂਗੇ, ਨਹੀਂ ਤਾਂ ਨਹੀਂ।"

"ਚੱਲ ਯਾਰ ਬਹੁਤੇ ਨਖ਼ਰੇ ਨਾ ਕਰ।" ਹਲਵਾਰਵੀ ਨੇ ਜ਼ੋਰ ਪਾਇਆ ਤਾਂ ਮੈਨੂੰ 'ਨਖ਼ਰਾ' ਛੱਡਣਾ ਪਿਆ। ਫ਼ਿਲਮ ਵੇਖਦਿਆਂ ਵੀ 'ਕਾਮਰੇਡ' ਮੇਰੇ ਵਾਲੇ ਪਾਸੇ ਬਹਿ ਗਈ। ਫ਼ਿਲਮ ਵੇਖ ਕੇ ਬਾਹਰ ਨਿਕਲੇ ਤਾਂ ਮੇਰੀ ਕੋਸ਼ਿਸ਼ ਇਹ ਕਿ ਉਹ ਤੇ ਹਲਵਾਰਵੀ ਮਿਲ ਕੇ ਤੁਰਨ। ਮੈਂ ਜਾਣ-ਬੁੱਝ ਕੇ ਪਿੱਛੇ ਰਹਿ ਗਿਆ। ਉਹ ਪਿੱਛੇ ਝਾਕਦੀ ਪੈਰ ਮਲ਼ਦੀ ਖਲੋ ਗਈ, "ਤੁਰਦੇ ਕਿਉਂ ਨਹੀਂ?" ਤੇ ਰੁਕ ਕੇ ਮੇਰੇ ਨਾਲ ਤੁਰਨ ਲੱਗੀ।

ਸਤਾਰਾਂ ਸੈਕਟਰ ਦੇ ਕੌਫ਼ੀ ਹਾਉਸ ਵਿੱਚ ਬੈਠੇ ਤਾਂ ਹਲਵਾਰਵੀ ਦੇ ਸਬਰ ਦਾ ਪਿਆਲਾ ਭਰ ਗਿਆ। ਮੈਨੂੰ ਕਹਿਣ ਲੱਗਾ, "ਵਰਿਆਮ ਤੇਰੀ ਬੱਚੀ ਰੂਪ ਬੜੀ ਪਿਆਰੀ ਏ। ਨਿੱਕੀ ਜਿਹੀ, ਗੋਭਲੀ ਤੇ ਲਾਡਲੀ।"

"ਹੈਂਅ! ਇਹਦੀ ਬੱਚੀ!" ਕੁੜੀ ਦਾ ਹੈਰਾਨੀ ਵਿੱਚ ਮੂੰਹ ਖੁੱਲ੍ਹਾ ਰਹਿ ਗਿਆ।

"ਹਾਂ ... ਅਜੇ ਪਿਛਲੇ ਦਿਨੀਂ ਹੀ ਇਹਦੀ ਪਤਨੀ ਆਈ ਸੀ ਚੰਡੀਗੜ੍ਹ। ਨਿੱਕੀ ਜਿਹੀ ਬੱਚੀ ਬਹੁਤ ਈ ਪਿਆਰੀ ਏ।" ਹਲਵਾਰਵੀ ਦਾ ਤੀਰ ਚੱਲ ਗਿਆ ਸੀ। ਕੁੜੀ ਦਾ ਉਤਸ਼ਾਹ ਮੱਧਮ ਪੈ ਗਿਆ। ਬੁਝ ਗਈ ਸੀ ਉਹ।

ਪਿੱਛੋਂ ਮੈਨੂੰ ਹੱਸਦਿਆਂ ਕਹਿੰਦਾ, "ਅਸੀਂ ਆਪਣਾ ਘਰ ਵਸਾਉਣ ਨੂੰ ਫਿਰਦੇ ਸਾਂ ... ਉਹ ਸਾਡੇ ਭਰਾ ਦਾ ਘਰ ਉਜਾੜਨ ਨੂੰ ਫਿਰਦੀ ਸੀ। ਇੰਝ ਕਿਵੇਂ ਹੋਣ ਦਿੰਦੇ ਅਸੀਂ!"

ਆਪਣਾ ਘਰ ਆਪਣੀ ਮਰਜ਼ੀ ਨਾਲ ਵਸਾਉਣ ਦੀ ਉਹਦੀ ਰੀਝ ਪੂਰੀ ਨਾ ਹੋ ਸਕੀ. ਉਹਦੀ ਹਰੇਕ ਪ੍ਰੀਤ ਦੀ ਤਾਰ ਅੱਧ ਵਿਚਾਲੇ ਟੁੱਟ ਜਾਂਦੀ। ਉਹ ਸਾਰੀ ਉਮਰ ਤਾਰ ਵਿਚੋਂ ਟੁੱਟ ਕੇ ਡਿੱਗੇ ਮਣਕੇ ਚੁੱਕ ਕੇ ਪੂੰਝਦਾ ਰਿਹਾ ਤੇ ਮੁੜਮੁੜ ਉਨ੍ਹਾਂ ਨੂੰ ਅੱਖਾਂ ਅੱਗੇ ਕਰ ਕੇ ਉਨ੍ਹਾਂ ਦੀ ਲਿਸ਼ਕ ਨੂੰ ਮਾਣਦਾ ਰਿਹਾ। ਘਰ ਵਸਾਉਣ ਦੀ ਕੋਸ਼ਿਸ਼ ਕੀਤੀ ਤਾਂ ਵਸਾਇਆ ਘਰ ਪਹਿਲੀ ਸੱਟੇ ਉੱਜੜ ਗਿਆ।

ਅਸੀਂ ਉਹਦੇ ਪਹਿਲੇ ਅਸਫ਼ਲ ਵਿਆਹ ਦੀ ਗੱਲ ਪਿੱਛੇ ਕਰ ਆਏ ਹਾਂ।

ਹੁਣ ਅਗਲੀ ਗੱਲ ਕਰਦੇ ਹਾਂ।

ਉਨ੍ਹੀਂ ਦਿਨੀਂ ਉਹ 'ਪੰਜਾਬੀ ਟ੍ਰਿਬਿਊਨ' ਦਾ ਸਹਾਇਕ ਸੰਪਾਦਕ ਆਣ ਲੱਗਾ



Sri Satguru Jagjit Singh Ji eLibrary NamdhariElibrary@gmail.com

ਸੀ. ਇੱਕ ਦਿਨ ਪਾਰਟੀ ਦਾ ਪੁਰਾਣਾ ਬਜ਼ੁਰਗ ਸਾਥੀ ਉਹਨੂੰ ਮਿਲਣ ਆ ਗਿਆ। ਹਲਵਾਰਵੀ ਨੂੰ ਕਹਿੰਦਾ ਕਿ ਉਹ ਦੂਜਾ ਵਿਆਹ ਕਿਉਂ ਨਹੀਂ ਕਰਵਾ ਲੈਂਦਾ? ਪਹਿਲੀ ਸੱਟ ਖਾਣ ਤੋਂ ਪਿੱਛੋਂ ਹਲਵਾਰਵੀ ਅਜੇ ਸੰਭਲਿਆ ਨਹੀਂ ਸੀ। ਨਵਾਂ ਵਿਆਹ ਕਰਵਾਉਣ ਦੀ ਉਹਦੀ ਕੋਈ ਮਨਸ਼ਾ ਨਹੀਂ ਸੀ।

ਬਜ਼ੁਰਗ ਸਾਥੀ ਕਹਿੰਦਾ, "ਮੇਰੀ ਧੀ ਏ ਇੱਕ। ਤੇਰੇ ਨਾਲੋਂ ਦਸ ਬਾਰਾਂ ਸਾਲ ਛੋਟੀ। ਕਾਲਜ ਜਾਣ ਦੀ ਉਮਰ ਦੀ। ਮੇਰੇ ਕੋਲ ਉਹਨੂੰ ਵਿਆਹੁਣ ਦੀ ਪੁੱਗਤ ਨਹੀਂ। ਤੈਨੂੰ ਮੇਰੀ ਮਾਲੀ ਹਾਲਤ ਦਾ ਪਤਾ ਈ ਐ। ਉਹਨੂੰ ਮਿਲ ਲੈ। ਕੋਈ ਜ਼ੋਰ-ਜ਼ਬਰਦਸਤੀ ਨਹੀਂ। ਪਸੰਦ ਆ ਜਾਏ ਤਾਂ ਸਾਥੀ ਬਣਾ ਸਕਦਾ ਏਂ। ਆਪਣੀ ਅਕਲ ਦੀ ਹਾਣੀ ਬਣਾਉਣੀ ਹੋਵੇ ਤਾਂ ਪੜ੍ਹਾ ਸਕਦਾ ਏਂ। ਨਾ-ਪਸੰਦ ਆਏ ਤਾਂ ਵੀ ਕੋਈ ਉਜਰ ਨਹੀਂ। ਉਹਦੇ ਨਾਲ ਮੈਂ ਗੱਲ ਕਰ ਲਈ ਏ।"

ਬੜੀ ਅਲੋਕਾਰ ਪੇਸ਼ਕਸ਼ ਸੀ। ਹਲਵਾਰਵੀ ਸੋਚਣ ਲੱਗਾ। ਇੱਕ ਵਾਰ ਵੇਖਣ 'ਚ ਕੀ ਹਰਜ ਏ? ਵੇਖਿਆ ਤਾਂ ਨਿੱਕੇ ਜਿਹੇ ਕੱਦ ਦੀ ਮਲੂਕੜੀ ਜਿਹੀ ਸੋਹਲ ਕੁੜੀ ਉਸ ਨੂੰ ਬੱਚੀ ਜਿਹੀ ਜਾਪੀ। ਨੈਣ-ਨਕਸ਼ ਸੋਹਣੇ ਸਨ। ਚਿਹਰੇ 'ਤੇ ਭੋਲਾਪਣ ਸੀ। ਫੱਬਤ ਚੰਗੀ ਸੀ। ਗੁਰਪਿੰਦਰ ਉਹਦੇ ਪਸੰਦ ਆ ਗਈ। ਉਹਦੇ ਨਾਲ ਰਹਿਣ ਲੱਗੀ। ਉਹਨੂੰ ਲਾਡ ਲਡਾਉਣ ਲੱਗੀ। ਉਹਨੇ ਹਲਵਾਰਵੀ ਦਾ ਦਿਲ ਜਿੱਤ ਲਿਆ।

ਹਲਵਾਰਵੀ ਨੇ ਗੁਰਪਿੰਦਰ ਨੂੰ ਕਾਲਜ ਪੜ੍ਹਨੇ ਪਾ ਦਿੱਤਾ। ਗੱਡੀ ਰਵਾਂ ਚਾਲੇ ਤੁਰਨ ਲੱਗੀ। ਗੁਰਪਿੰਦਰ ਬੜੀ ਸਿਆਣੀ ਕੁੜੀ ਸੀ। ਉਹਨੇ ਹਲਵਾਰਵੀ ਦੀਆਂ ਲੋੜਾਂ ਨੂੰ ਸਮਝਿਆ। ਉਹ ਇਹ ਵੀ ਜਾਣਦੀ ਕਿ ਹਲਵਾਰਵੀ ਦੇ ਕਿਹੜੇ ਦੋਸਤ ਮਿੱਤਰ ਨਾਲ, ਦਰਜੇਬੰਦੀ ਦੇ ਹਿਸਾਬ ਨਾਲ, ਕਿਵੇਂ ਦਾ ਵਿਹਾਰ ਕਰਨਾ ਏਂ। ਹਲਵਾਰਵੀ ਉਹਨੂੰ ਲੈ ਕੇ ਉਡਿਆ ਫਿਰਦਾ। ਕਦੀ ਕਿਸੇ ਪਹਾੜ 'ਤੇ, ਕਦੀ ਕਿਸੇ ਸਮੁੰਦਰ ਦੇ ਕਿਨਾਰੇ। ਹੱਸ ਕੇ ਆਖਦਾ, "ਨਿੱਕੀਏ ਜਿਹੀਏ ਕੁੜੀਏ! ਵੇਖ ਮੇਰੇ ਨਾਲ ਤੇਰੀ ਕਿਹੋ ਜਿਹੀ ਕਿਸਮਤ ਲਿਖੀ ਏ। ਐਸ਼ ਕਰਦੀ ਏਂ। ਨਹੀਂ ਤਾਂ ਵੱਧ ਤੋਂ ਵੱਧ ਕਿਸੇ ਟੁੱਟੜ ਜਿਹੇ ਕਲਰਕ ਦੇ ਘਰ ਭਾਂਡੇ ਮਾਂਜਦੀ ਹੋਣਾ ਸੀ!"

ਗੁਰਪਿੰਦਰ ਨੇ ਉਹਦਾ ਘਰ ਮਹਿਕਣ ਲਾ ਦਿੱਤਾ ਸੀ। ਅਪ੍ਰਾਪਤੀਆਂ ਦਾ ਜ਼ਹਿਰ ਚੂਸ ਲਿਆ ਸੀ। ਹਲਵਾਰਵੀ ਪੂਰਾ ਖੁਸ਼ ਸੀ, ਪਰ ਗੁਰਪਿੰਦਰ ਦੀ ਕਿਸਮਤ ਬਹੁਤੀ ਚੰਗੀ ਨਾ ਨਿਕਲੀ। ਹੁਣ ਤਾਂ ਹਲਵਾਰਵੀ ਦੀ ਕਿਸਮਤ ਵੀ ਉਹਦੇ ਨਾਲ ਜੁੜੀ ਹੋਈ ਸੀ। ਪਤਾ ਨਹੀਂ ਕਿੱਥੋਂ, ਹੈਪੀਟਾਈਟਸ 'ਬੀ' ਦਾ ਵਾਇਰਸ ਉਹਦੇ ਅੰਦਰ ਆ ਵੜਿਆ ਕਿ ਉਹਦੀ ਜ਼ਿੰਦਗੀ ਹੀ ਲੈ ਉਡਿਆ। ਹਲਵਾਰਵੀ ਫੇਰ ਇਕੱਲਾ ਰਹਿ ਗਿਆ।

ਫੇਰ ਪ੍ਰਿਤਪਾਲ ਉਹਦੇ ਘਰ ਆਈ। ਪੁੱਤਰ ਦੇ ਨਿੱਕੇ ਕਦਮਾਂ ਨਾਲ ਘਰ ਦਾ ਵਿਹੜਾ ਠੁਮਕਣ ਲੱਗਾ। ਦੋਸਤ-ਮਿੱਤਰਾਂ ਦੇ ਸੋਹਣੇ ਘਰ ਵੇਖ ਕੇ ਕਹਿੰਦਾ, "ਵਰਿਆਮ! ਆਪਣੇ ਕੋਲ ਵੀ ਕਦੀ ਏਹੋ ਜਿਹਾ ਆਪਣਾ ਘਰ ਹੋਏਗਾ?"

ਹੁਣ ਤਾਂ ਬੜੀ ਰੀਝ ਨਾਲ ਆਪਣਾ ਘਰ ਵੀ ਬਣਾ ਲਿਆ ਸੀ ਪਰ ਉਸ ਘਰ ਵਿਚ ਰੱਜ ਕੇ ਵੱਸਣ ਤੋਂ ਪਹਿਲਾਂ ਹੀ ਉਹ ਆਪਣੀਆਂ ਅਨੇਕ ਅਣਪੂਰੀਆਂ ਹਸਰਤਾਂ ਲੈ ਕੇ ਸੰਸਾਰ ਤੋਂ ਕੂਚ ਕਰ ਗਿਆ.

ਉਹਨੇ ਕਦੀ ਲਿਖਿਆ ਸੀ:



Sri Satguru Jagjit Singh Ji eLibrary NamdhariElibrary@gmail.com

ਅਸੀਂ ਤੁਰੇ ਨਹੀਂ ਕਦੇ ਵੀ ਕਿਨਾਰਿਆਂ ਦੇ ਨਾਲ.
ਸਾਡਾ ਸਾਥ ਰਿਹਾ ਛੱਲਾਂ ਦੇ ਹੁਲਾਰਿਆਂ ਦੇ ਨਾਲ.

ਸਾਰੀ ਉਮਰ ਉਹ ਉਚੀਆਂ ਮਾਰੂ ਛੱਲਾਂ ਨਾਲ ਘੁਲਦਾ ਰਿਹਾ। ਕਦੀ ਛੱਲਾਂ ਦੇ ਉਪਰ ਕਦੀ ਹੇਠਾਂ, ਪਰ ਕਦੀ ਹੌਸਲਾ ਨਹੀਂ ਹਾਰਿਆ। ਉਸ ਵੱਡੀਆਂ-ਵੱਡੀਆਂ ਸੱਟਾਂ ਝੱਲੀਆਂ। ਪਹਿਲੇ ਵਿਆਹੁਤਾ ਜੀਵਨ ਦਾ ਟੁੱਟਣਾ, ਸੜਕ ਹਾਦਸੇ ਵਿੱਚ ਮਾਂ ਅਤੇ ਭਰਾ ਦੀ ਮੌਤ, ਫਿਰ ਗੁਰਪਿੰਦਰ ਦਾ ਚਲਾਣਾ। ਥੋੜ੍ਹੇ ਸਾਲਾਂ ਦੇ ਵਕਫੇ ਵਿੱਚ ਉਹਨੂੰ ਕਈ ਵਾਰ ਮੱਚਣਾ ਪਿਆ। ਪਰ ਹਰ ਵਾਰ ਉਹ ਆਪਣੀ ਰਾਖ ਵਿਚੋਂ ਮੁੜ ਉਦੈ ਹੁੰਦਾ। ਜ਼ਿੰਦਗੀ ਨਾਲ ਜੁੜਦਾ ਤੇ ਮੁੜ ਤੋਂ ਅੱਗੇ ਨੂੰ ਤੇਜ਼ ਕਦਮੀਂ ਤੁਰਨ ਲੱਗਦਾ। ਅਤਿ ਦੀਆਂ ਪ੍ਰਤੀਕੂਲ ਸਥਿਤੀਆਂ ਵਿੱਚ ਵੀ ਆਪਣੇ ਆਪ ਨੂੰ ਸੰਤੁਲਨ ਵਿੱਚ ਰੱਖਣ ਤੇ ਵਿਚਰਨ ਦੀ ਉਸ ਕੋਲ ਅਥਾਹ ਸਮਰੱਥਾ ਸੀ। ਦੁੱਖ ਲੰਘ ਜਾਣ ਤੋਂ ਬਾਅਦ ਉਹ ਪਹਿਲਾਂ ਵਾਂਗ ਹੀ ਖਿੜ-ਖਿੜ ਹੱਸਦਾ। ਉਹਦੇ ਹਾਸੇ ਵਿੱਚ ਬੱਚਿਆਂ ਵਰਗੀ ਮਾਸੂਮੀਅਤ ਤੇ ਨਿਰਛਲਤਾ ਹੁੰਦੀ। ਉਹ ਪਿਛਲੇ ਦੁੱਖਾਂ ਨੂੰ ਨਾ ਫੋਲਦਾ, ਪਰ ਹਾਸੇ ਦੀ ਨਿੱਕੀ ਜਿਹੀ ਗੱਲ ਵੀ ਚੇਤੇ ਵਿਚੋਂ ਕੱਢ ਲੈਂਦਾ ਤੇ ਫਿਰ ਢਿੱਡ ਤੇ ਮੋਢੇ ਹਿਲਾ ਕੇ ਇਸ ਤਰ੍ਹਾਂ ਹੱਸਦਾ ਕਿ ਹੱਸਦਿਆਂ-ਹੱਸਦਿਆਂ ਗਲੇ'ਚੋਂ ਆਵਾਜ਼ ਨਿਕਲਣੀ ਮੁਸ਼ਕਲ ਹੋ ਜਾਂਦੀ। ਉਹਦਾ ਹਾਸਾ, "ਖੀ ... ਖੀ ..." ਵਿੱਚ ਬਦਲ ਜਾਂਦਾ।

ਕਦੀ-ਕਦੀ ਕਿਸੇ ਮਹਿਫਿਲ ਵਿੱਚ ਸਾਹਿਤ ਅਤੇ ਪ੍ਰਚਾਰ ਦੇ ਆਪਸੀ ਸਬੰਧਾਂ ਦੀ ਗੱਲ ਕਰਦਿਆਂ ਗੱਲ ਗੁਰਸ਼ਰਨ ਸਿੰਘ ਵੱਲ ਮੁੜਨੀ ਤਾਂ ਉਹਨੇ ਮੇਰੇ ਵੱਲ ਵੇਖ ਕੇ ਹੱਸਣਾ, "ਵਰਿਆਮ ਕਹਿੰਦਾ ... ਗੁਰਸ਼ਰਨ ਸਿੰਘ ...।"

ਅਗਲੀ ਗੱਲ ਕਰਨ ਤੋਂ ਪਹਿਲਾਂ ਹਾਸੇ ਦਾ ਫੁਹਾਰਾ ਚੱਲਣਾ ਤੇ ਪਿੱਛੋਂ ਉਹਨੇ ਗੱਲ ਮੁਕੰਮਲ ਕਰਨੀ।

ਐਮਰਜੈਂਸੀ ਹਟੀ ਤਾਂ ਚੋਣਾਂ ਦਾ ਐਲਾਨ ਹੋ ਗਿਆ। ਨਿੱਤ ਨਵਾਂ ਜਲਸਾ. ਲੀਡਰਾਂ ਦੇ ਭਾਸ਼ਨ। ਇੱਕ ਰਾਤ ਖੁੱਲ੍ਹੇ ਮੈਦਾਨ ਵਿੱਚ ਹੁੰਦਾ ਗੁਰਸ਼ਰਨ ਸਿੰਘ ਦਾ ਨਾਟਕ ਵੇਖਣ ਗਏ। ਗੁਰਸ਼ਰਨ ਸਿੰਘ ਦੇ ਆਮ ਨਾਟਕਾਂ ਵਾਂਗ ਇਸ ਨਾਟਕ ਵਿੱਚ ਵੀ ਉਹਦਾ 'ਸੁਨੇਹਾ' ਮੁੱਖ ਸੀ। ਉਹਦੇ ਭਾਸ਼ਨੀ ਬਿਰਤੀ ਵਾਲੇ ਵਾਰਤਾਲਾਪ ਸੁਣ ਕੇ ਹਲਵਾਰਵੀ ਕਹਿੰਦਾ, "ਗੁਰਸ਼ਰਨ ਸਿੰਘ ਤਾਂ ਆਪਣੇ ਨਾਟਕਾਂ ਵਿੱਚ ਹੁਣ ਭਾਸ਼ਨ ਈ ਕਰਦੈ, ਨਾਟਕ ਕਿੱਥੇ ਹੁੰਦਾ ਏ!"

ਨਾਟਕ ਖ਼ਤਮ ਹੋਇਆ ਤਾਂ ਗੁਰਸ਼ਰਨ ਸਿੰਘ ਹਾਲਾਤ-ਏ-ਹਾਜ਼ਰਾ 'ਤੇ ਟਿੱਪਣੀ ਕਰਨ ਲੱਗਾ। ਇੰਦਰਾ ਗਾਂਧੀ ਖਿਲਾਫ਼ ਇਨ੍ਹਾਂ ਦਿਨਾਂ ਵਿੱਚ ਲੋਕਾਂ ਵਿੱਚ ਰੋਹ ਕੁੱਝ ਜ਼ਿਆਦਾ ਹੀ ਸੀ। ਗੁਰਸ਼ਰਨ ਸਿੰਘ ਦਾ ਇਹ ਰੋਹ ਭਾਸ਼ਨ ਕਰਦਿਆਂ ਹੋਰ ਵੀ ਪ੍ਰਚੰਡ ਹੋ ਗਿਆ। ਗੁੱਸੇ ਨਾਲ ਕਹਿੰਦਾ, "ਇਹ ਇੰਦਰਾ! ਇਹ ਇੰਦਰਾ ... ਇਹਨੇ ਜੋ ਕੁੱਝ ਕੀਤਾ ਏ, ਇਹਦੇ ਨਾਲ ਤਾਂ ... ਇਹਦੇ ਨਾਲ ਤਾਂ", ਉਹ ਗਰਜਿਆ, "ਇਹਦੇ ਨਾਲ ਤਾਂ ਸਲੂਕ ਹੋਣਾ ਚਾਹੀਦੈ ... ਮੈਂ ਇਹਨੂੰ ਦੱਸਾਂ ...।"

ਪਰ ਇੰਦਰਾ ਨੂੰ 'ਦੱਸਣ' ਲਈ ਉਹਨੂੰ ਜੋਸ਼ ਤੇ ਗੁੱਸੇ ਵਿੱਚ ਗੱਲ ਅਹੁੜ ਨਹੀਂ ਸੀ ਰਹੀ। ਉਹ ਝੁੰਜਲਾ ਗਿਆ ਤੇ ਪੈਰਾਂ ਵੱਲ ਝੁਕ ਕੇ ਆਪਣੀ ਜੁੱਤੀ ਨੂੰ ਹੱਥ ਪਾ ਲਿਆ।

"ਇਹਦੇ ਤਾਂ ਜੁੱਤੀਆਂ ... ਹਾਂ ਜੁੱਤੀਆਂ।"

ਲੋਕ ਤਾੜੀਆਂ ਮਾਰ ਰਹੇ ਸਨ।



Sri Satguru Jagjit Singh Ji eLibrary NamdhariElibrary@gmail.com

ਮੈਂ ਹਲਵਾਰਵੀ ਨੂੰ ਕਿਹਾ, "ਤੂੰ ਕਹਿੰਦੈਂ ਕਿ ਗੁਰਸ਼ਰਨ ਸਿੰਘ ਨਾਟਕ ਨਹੀਂ ਕਰਦਾ। ਆਹ ਵੇਖ ਖਾਂ ਨਾਟਕ ਹੋ ਰਿਹਾ।"

ਮਹਿਫਿਲ ਵਿਚ ਸਾਰੀ ਗੱਲ ਸੁਣਾ ਕੇ ਉਸ ਨੇ ਤੋੜਾ ਝਾੜਨਾ, "ਵਰਿਆਮ ਕਹਿੰਦਾ ... ਗੁਰਸ਼ਰਨ ਸਿੰਘ ਨਾਟਕ 'ਚ ਭਾਸ਼ਨ ਕਰਦੈ ਤੇ ... ਭਾਸ਼ਨ ਵਿਚ ਨਾਟਕ।"

ਹੱਸਦਿਆਂ ਉਹਦੇ ਹਾਸੇ ਦੀ ਹੱਦ "ਖੀ ... ਖੀ" ਤੱਕ ਪਹੁੰਚ ਜਾਂਦੀ। ਫਿਰ ਗੰਭੀਰ ਹੋ ਕੇ ਕਹਿੰਦਾ, "ਗੁਰਸ਼ਰਨ ਭਾ ਜੀ ਦੇ 'ਨਾਟਕੀ ਪ੍ਰਚਾਰ' ਦੀ ਉਂਝ ਦੇਣ ਬੜੀ ਹੈ। ਪਿੰਡ-ਪਿੰਡ ਨਾਟਕ ਪੁਚਾ ਦਿੱਤੈ ਉਨ੍ਹਾਂ।"

ਜਦੋਂ ਪ੍ਰਬੰਧਕਾਂ ਨੇ ਉਹਨੂੰ ਉਹਦੇ ਖਿਲਾਫ ਅੰਦਰੋਂ ਉਠੇ ਵਿਰੋਧ ਕਾਰਨ 'ਪੰਜਾਬੀ ਟ੍ਰਿਬਿਊਨ' ਨਾਲੋਂ ਅਲੱਗ ਕੀਤਾ, ਤਾਂ ਇਹ ਉਸ ਲਈ ਬਹੁਤ ਵੱਡਾ ਸਦਮਾ ਸੀ। ਸੰਪਾਦਕੀ ਦੇ ਖੰਭਾਂ 'ਤੇ ਤਾਂ ਉਹ ਉਡਦਾ ਫਿਰਦਾ ਸੀ। ਵੱਡੇ-ਵੱਡੇ ਲੋਕਾਂ ਨਾਲ ਉਹਦੀਆਂ ਸਾਂਝਾਂ ਸਨ। ਕਦੀ ਕਹਿੰਦਾ, "ਬਾਦਲ ਦਾ ਸੁਨੇਹਾ ਆਇਆ ਸੀ, ਕਹਿੰਦਾ, ਮਿਲਣਾ ਚਾਹੁੰਨਾਂ ... ਟੌਹੜਾ ਸਾਹਿਬ ਕੱਲ੍ਹ ਘਰ ਈ ਆ ਗਏ। ਕਹਿੰਦੇ, ਚੰਡੀਗੜ੍ਹ ਆਇਆ ਸਾਂ, ਸੋਚਿਆ ਤੁਹਾਡੇ ਦਰਸ਼ਨ ਕਰਦਾ ਚੱਲਾਂ ...।" "ਪਿਛਲੇ ਮਹੀਨੇ ਸਤਿਗੁਰੂ ਜਗਜੀਤ ਸਿੰਘ ਦੇ ਸੱਦੇ 'ਤੇ ਥਾਈਲੈਂਡ ਦਾ ਚੱਕਰ ਲਾਇਆ। ਨਾਮਧਾਰੀਆਂ ਦੀ ਸੇਵਾ ਦੇ ਕਿਆ ਕਹਿਣੇ! ਸਤਿਗੁਰੂ ਬਹੁਤ ਲਾਈਵ ਨੇ ... ਜ਼ਿੰਦਾਦਿਲ ਤੇ ਵਿੱਟੀ। ਅਸੀਂ ਬੀਚ 'ਤੇ ਫੁੱਟਬਾਲ ਵੀ ਖੇਡਿਆ। ਸਤਿਗੁਰੂ ਜੀ ਨੇ ਵੀ ਫੁੱਟਬਾਲ ਨੂੰ ਕਿੱਕਾਂ ਮਾਰ ਕੇ ਵੇਖੀਆਂ।" ... "ਯੋਗੀ ਹਰਭਜਨ ਸਿੰਘ ਨੇ ਟਿਕਟ ਭੇਜੀ ਸੀ। ਉਹਦੇ ਕੋਲ ਅਮਰੀਕਾ ਰਹਿ ਕੇ ਆਇਆਂ ਕੁੱਝ ਦਿਨ। ਸ਼ਾਹੀ ਠਾਠ। ਗੋਰੀਆਂ ਸਿੰਘਣੀਆਂ ਯੋਗੀ ਦੀਆਂ ਪਿੰਜਣੀਆਂ ਘੁੱਟਣ। ਪੈਰ ਧੋਣ ...।"

ਉਹਦੇ ਵਿਰੋਧੀ ਸਹਿਕਰਮੀ ਕਹਿੰਦੇ, "ਐਡੀਟਰੀ ਇਹਦੇ ਸਿਰ ਨੂੰ ਚੜ੍ਹ ਗਈ ਸੀ ... ਇਹ ਤਾਂ ਹੋਰਾਂ ਨੂੰ ਸਮਝਦਾ ਈ ਕੁੱਝ ਨਹੀਂ ਸੀ। ਅਖ਼ਬਾਰਾਂ ਵਿਚ ਅਫ਼ਸਰੀ ਨਹੀਂ ਚੱਲਦੀ। ਹੁਣ ਪਤਾ ਲੱਗੂ ਜਦੋਂ ਸੜਕ 'ਤੇ ਆ ਗਿਆ। ਵੇਖੀਂ ਕਿਸ ਭਾਅ ਤੁੱਲਦੀ ਏ!"

'ਪੰਜਾਬੀ ਟ੍ਰਿਬਿਊਨ' ਵਿਚ ਵਾਪਰੀਆਂ ਅੰਦਰਲੀਆਂ ਗੱਲਾਂ ਦੀ ਮੇਰੇ ਕੋਲ ਪ੍ਰਮਾਣਿਕ ਗਵਾਹੀ ਨਹੀਂ ਸੀ। ਸੁਣੀਆਂ ਸੁਣਾਈਆਂ ਹੀ ਸਨ। ਉਂਝ ਕਦੀ-ਕਦੀ ਮੈਨੂੰ ਵੀ ਲੱਗਦਾ ਕਿ ਇਸ ਕਥਨ ਵਿਚ ਕੁੱਝ ਕੁ ਸੱਚਾਈ ਤਾਂ ਜ਼ਰੂਰ ਹੋਏਗੀ। 1993 ਦੀ ਗੱਲ ਹੈ। ਉਹ ਮੈਨੂੰ ਮਿਲਣ ਵਾਲੇ 'ਮਨਜੀਤ ਯਾਦਗਾਰੀ ਪੁਰਸਕਾਰ' ਮੌਕੇ ਜਲੰਧਰ ਵਿਚ ਹੋਏ ਭਰਵੇਂ ਸਮਾਗਮ, ਜਿੱਥੇ ਦਿੱਲੀ, ਚੰਡੀਗੜ੍ਹ, ਪਟਿਆਲੇ, ਲੁਧਿਆਣੇ ਤੇ ਅੰਬਰਸਰ ਤੋਂ ਮੇਰੇ ਸਾਰੇ ਯਾਰ-ਦੋਸਤ ਪਹੁੰਚੇ ਸਨ, ਵਿਚ ਹਲਵਾਰਵੀ ਦੇ ਨਾ ਪੁੱਜਣ ਬਾਰੇ ਮੈਂ ਸੋਚ ਵੀ ਨਹੀਂ ਸਾਂ ਸਕਦਾ, ਪਰ ਉਹ ਨਹੀਂ ਸੀ ਆਇਆ। ਸਾਰੇ ਪੁੱਛਣ, 'ਹਲਵਾਰਵੀ ਕਿਉਂ ਨਹੀਂ ਆਇਆ? ਕੀ ਗੱਲ ਹੋ 'ਗੀ?' ਮੈਂ ਕੀ ਦੱਸਦਾ? ਸੋਚਾਂ, ਸੁੱਖ ਹੋਵੇ ਸਹੀ। ਇਹ ਤਾਂ ਹੋ ਨਹੀਂ ਸੀ ਸਕਦਾ ਕਿ ਮੈਂ ਸੱਦਾਂ ਤੇ ਹਲਵਾਰਵੀ ਆਵੇ ਨਾ! ਉਹਨੇ ਨਾ ਆਉਣ ਬਾਰੇ ਦੱਸਿਆ ਵੀ ਤਾਂ ਨਹੀਂ ਸੀ। ਪਿੱਛੋਂ ਪਤਾ ਲੱਗਾ, ਉਸ ਨੇ ਜਾਣ-ਬੁੱਝ ਕੇ ਉਸ ਦਿਨ ਕਿਸੇ ਹੋਰ ਸਮਾਗਮ ਵਿਚ ਜਾਣ ਦਾ ਸੱਦਾ ਪ੍ਰਵਾਨ ਕਰ ਲਿਆ ਸੀ। ਬਾਅਦ ਵਿੱਚ ਕਹਿੰਦਾ, "ਅਖ਼ਬਾਰ ਦਾ ਸੰਪਾਦਕ ਹੋਣ ਦੀ ਮਜਬੂਰੀ! ਸਾਰੇ ਬੰਦਿਆਂ ਨੂੰ ਖ਼ੁਸ਼ ਰੱਖਣਾ ਵੀ ਤਾਂ ਜ਼ਰੂਰੀ ਹੁੰਦਾ ਏ!" ਉਹਦੀ ਇਹ ਦਲੀਲ ਜਾਣ-ਸੁਣ ਕੇ ਮੈਨੂੰ ਝਟਕਾ ਲੱਗਾ। ਉਹਨੂੰ 'ਬੰਦਿਆਂ ਨੂੰ ਖ਼ੁਸ਼ ਰੱਖਣ' ਦੀ ਮਜਬੂਰੀ ਸੀ। ਮੈਨੂੰ ਉਸ ਨੇ 'ਬੰਦਿਆਂ' ਵਿਚ ਨਹੀਂ ਸੀ ਗਿਣਿਆ। ਮੈਂ ਭੁਲੇਖੇ



Sri Satguru Jagjit Singh Ji eLibrary NamdhariElibrary@gmail.com

ਵਿੱਚ ਸਾਂ। ਹਲਵਾਰਵੀ ਸ਼ਾਇਦ ਹੁਣ ਦੋਸਤੀ ਨਾਲੋਂ ਵੱਧ 'ਸੰਪਾਦਕੀ' ਨੂੰ ਤੇ 'ਬੰਦਿਆਂ ਨੂੰ ਖ਼ੁਸ਼ ਰੱਖਣ ਦੀ ਮਜਬੂਰੀ ਦਾ ਸ਼ਿਕਾਰ ਹੋ ਗਿਆ ਸੀ।

ਮੈਂ ਵੀ ਉਹਦੇ ਵਿਹਾਰ ਨੂੰ ਘੋਖਵੀਂ ਨਜ਼ਰ ਨਾਲ ਵੇਖਣ ਲੱਗਾ। ਉਹ ਸਚਮੁਚ ਬਦਲ ਗਿਆ ਲੱਗਦਾ ਸੀ। ਜਿਹਦੀਆਂ ਵੱਡੇ-ਵੱਡੇ ਬੰਦਿਆਂ ਨਾਲ ਹਰੀਆਂ ਚੁਗਦੀਆਂ ਸਨ, ਮੈਂ ਉਹਦੇ ਲਈ ਕੀ ਅਰਥ ਰੱਖਦਾ ਸਾਂ! ਔਹ ਦੂਰ, ਹੱਦ 'ਤੇ ਵੱਸਦੇ ਪਿੰਡ ਵਿੱਚ ਰਹਿੰਦਾ ਆਮ ਜਿਹਾ ਲੇਖਕ! ਉਹਨੇ ਰਘਬੀਰ ਸਿੰਘ ਸਿਰਜਣਾ ਵਿਰੁਧ ਆਪਣੀ ਅਖ਼ਬਾਰ ਵਿੱਚ ਕਿਸੇ ਨਿੰਦਕ ਕੋਲੋਂ ਲਿਖਵਾਇਆ। ਸਾਡੀ ਤਿੰਨਾਂ ਦੀ ਬੜੀ ਪੀਚਵੀਂ ਸਾਂਝ ਸੀ। ਚੰਡੀਗੜ੍ਹ ਪੜ੍ਹਦਿਆਂ ਅਸੀਂ ਹਫ਼ਤੇ ਵਿੱਚ ਇੱਕ-ਦੋ ਵਾਰ ਤਾਂ ਰਘਬੀਰ ਸਿੰਘ ਦੇ ਘਰ ਮਹਿਫਿਲ ਜਮਾਉਂਦੇ ਹੀ ਸਾਂ। ਇਹ ਹਲਵਾਰਵੀ ਨੂੰ ਕੀ ਹੋ ਗਿਆ ਸੀ? ਆਪਣੇ ਯਾਰਾਂ ਦੀ ਨਿੰਦਿਆ?

ਮੈਂ ਪੁੱਛਿਆ ਤਾਂ ਕਹਿੰਦਾ, ਮੇਰੀ ਗ਼ੈਰ ਹਾਜ਼ਰੀ ਵਿੱਚ ਅਖ਼ਬਾਰ ਦੇ ਫ਼ਲਾਣੇ ਬੰਦੇ ਦੀ ਮਰਜ਼ੀ ਨਾਲ ਲੱਗ ਗਿਆ। ਇੱਕ ਵਾਰ ਪਟਿਆਲੇ ਕਿਸੇ ਕਾਨਫ਼ਰੰਸ 'ਤੇ ਮੈਂ ਤੇ ਰਘਬੀਰ ਸਿੰਘ 'ਕੱਠੇ ਗਏ। ਉਹਨੂੰ ਸਾਡੇ ਤੋਂ ਵੱਖ-ਵੱਖ ਫਿਰਦਿਆਂ ਵੇਖ ਕਿਸੇ ਨੇ ਮੈਨੂੰ ਦੱਸਿਆ, "ਕੀ ਗੱਲ, ਹਲਵਾਰਵੀ ਕਿਸੇ ਗੱਲੋਂ ਨਾਰਾਜ਼ ਐ? ਮੈਂ ਤੇਰੇ ਬਾਰੇ ਪੁੱਛਿਆ ਤਾਂ ਕਹਿੰਦਾ, ਐਥੇ ਫਿਰਦਾ ਹੋਣੈਂ ਰਘਬੀਰ ਨਾਲ।"

ਮੇਰੇ ਲਈ ਤਾਂ ਦੋਵੇਂ ਬਾਰਬਰ ਸਨ, ਪਰ ਪਿਛਲੇ ਦਿਨਾਂ ਤੋਂ ਰਘਬੀਰ ਸਿੰਘ ਨਾਲ ਨਾਰਾਜ਼ਗੀ ਹੋਣ ਕਰ ਕੇ ਮੈਨੂੰ ਵੀ ਉਹ ਰਘਬੀਰ ਸਿੰਘ ਦੀ ਧਿਰ ਸਮਝਣ ਲੱਗ ਪਿਆ ਸੀ। ਉਹਨੂੰ ਨਾਰਾਜ਼ਗੀ ਸੀ ਕਿ ਜਦੋਂ ਮੈਂ ਚੰਡੀਗੜ੍ਹ ਆਉਂਦਾ ਹਾਂ ਤਾਂ ਰਘਬੀਰ ਸਿੰਘ ਕੋਲ ਹੀ ਰਾਤ ਕਿਉਂ ਠਹਿਰਦਾਂ! ਮੈਂ ਤਾਂ ਅੱਗੇ ਵੀ ਉਥੇ ਹੀ ਠਹਿਰਦਾ ਸਾਂ। ਮੈਂ ਜਾਂਦਾ ਤਾਂ ਰਾਤ ਨੂੰ ਹਲਵਾਰਵੀ ਹੁਰੀਂ ਦੋਵੇਂ ਜੀਅ ਵੀ ਉਥੇ ਹੀ ਆ ਜਾਂਦੇ ਸਨ। ਅੱਧੀ ਰਾਤ ਤੱਕ ਹਾਸਾ-ਠੱਠਾ ਤੇ ਗੱਪ-ਗਿਆਨ ਚੱਲਦਾ ਰਹਿੰਦਾ ਸੀ। ਰਘਬੀਰ ਸਿੰਘ ਦਾ ਘਰ ਹਲਵਾਰਵੀ ਦਾ ਵੀ ਤਾਂ ਆਪਣਾ ਹੀ ਘਰ ਸੀ। ਉਹਨੇ ਇਹ ਫ਼ਰਕ ਕਿਉਂ ਪਾਉਣਾ ਸ਼ੁਰੂ ਕਰ ਦਿੱਤਾ ਸੀ! ਕੋਈ ਅੰਦਰਲੀ ਗੱਲ ਤਾਂ ਜ਼ਰੂਰ ਹੋਏਗੀ; ਪਰ ਨਾ ਉਹ ਦੋਵੇਂ ਦੱਸਦੇ ਸਨ ਤੇ ਨਾ ਮੈਂ ਪੁੱਛਦਾ ਸਾਂ। ਉਂਝ ਉਹਨੂੰ ਖ਼ੁਸ਼ ਕਰਨ ਲਈ ਹੁਣ ਮੈਂ ਕਦੀ-ਕਦੀ ਹਲਵਾਰਵੀ ਕੋਲ ਵੀ ਰਾਤ ਕੱਟ ਲੈਂਦਾ।

ਇੱਕ ਰਾਤ ਮੈਂ ਉਹਦੀ ਰਘਬੀਰ ਸਿੰਘ ਨਾਲ ਨਾਰਾਜ਼ਗੀ ਦਾ ਮੁੱਦਾ ਉਠਾ ਕੇ ਆਪਸ ਵਿੱਚ ਪਹਿਲਾਂ ਵਾਂਗ ਨੇੜੇ ਹੋਣ ਲਈ ਕਿਹਾ ਤਾਂ ਰਘਬੀਰ ਸਿੰਘ ਵਿਰੁਧ ਅਖ਼ਬਾਰ ਵਿੱਚ ਛਪੀ ਸੱਚਾਈ ਬਾਹਰ ਆ ਗਈ। ਉਹ ਆਪ ਈ ਕਹਿੰਦਾ, "ਉਹਨੂੰ ਥੋੜ੍ਹਾ ਜਿਹਾ ਝਟਕਾ ਲਾਉਣਾ ਜ਼ਰੂਰੀ ਸੀ।"

ਇਹ ਝਟਕਾ ਇੱਕ ਵਾਰ ਉਹਨੇ ਮੈਨੂੰ ਵੀ ਲਾ ਦਿੱਤਾ ਜਦੋਂ ਅਖ਼ਬਾਰ ਵਿੱਚ ਉਹਦਾ ਸੱਜਾ ਹੱਥ ਸਮਝੇ ਜਾਣ ਵਾਲੇ ਉਸੇ ਅਖ਼ਬਾਰ ਦੇ ਇੱਕ ਬੰਦੇ ਨੇ ਆਪਣੇ ਹਫ਼ਤਾਵਾਰੀ ਕਾਲਮ ਵਿੱਚ ਮੇਰੇ ਖ਼ਿਲਾਫ਼ ਬੇਬੁਨਿਆਦ ਟਿੱਪਣੀ ਛਾਪ ਦਿੱਤੀ। ਮੈਂ ਪੁੱਛਣਾ ਹੀ ਨਾ ਚਾਹਿਆ। ਲੋੜ ਈ ਕੋਈ ਨਹੀਂ ਸੀ। ਹੁਣ ਹਲਵਾਰਵੀ ਦੋਸਤਾਂ ਨੂੰ ਵੀ ਅਖ਼ਬਾਰ ਦਾ ਸੰਪਾਦਕ ਹੋਣ ਦੀ ਤਾਕਤ ਵਿਖਾਉਣ ਲੱਗ ਪਿਆ ਸੀ!

ਮੈਂ ਵੀ ਹੌਲੀ-ਹੌਲੀ ਵਿੱਥ ਸਿਰਜਣੀ ਸ਼ੁਰੂ ਕਰ ਦਿੱਤੀ। ਮੈਂ ਉਸ ਅਖ਼ਬਾਰ ਤੇ ਉਹਦੇ ਸੰਪਾਦਕ ਤੋਂ ਕੀ ਲੈਣਾ ਸੀ! ਦੋਸਤ ਤਾਂ ਉਹ ਮੇਰਾ ਸੀ ਹੀ ਪਰ ਜੇ ਉਹ ਹੁਣ ਇਸ



Sri Satguru Jagjit Singh Ji eLibrary NamdhariElibrary@gmail.com

ਦੋਸਤੀ ਨੂੰ ਪਹਿਲਾਂ ਜਿਹੀ ਮਾਨਤਾ ਦੇਣੋਂ ਹਟ ਗਿਆ ਸੀ ਤਾਂ ਮੈਂ ਕੀ ਕਰ ਸਕਦਾ ਸਾਂ! ਫਿਰ ਮੈਨੂੰ ਇਹ ਵੀ ਸੁਣਨ ਨੂੰ ਮਿਲਿਆ ਕਿ ਉਹਦੀ ਦਖ਼ਲ-ਅੰਦਾਜ਼ੀ ਨਾਲ ਭਾਸ਼ਾ ਵਿਭਾਗ ਦਾ 'ਸ਼੍ਰੋਮਣੀ ਪੰਜਾਬੀ ਸਾਹਿਤਕਾਰ' ਦਾ ਇਨਾਮ ਮੈਨੂੰ ਮਿਲਣੋਂ ਰਹਿ ਗਿਆ ਸੀ।

ਭਾਸ਼ਾ ਵਿਭਾਗ ਦੇ ਇਨਾਮਾਂ ਬਾਰੇ ਜਾਣਦੇ ਹੀ ਹਾਂ ਕਿ ਇਸ ਦੇ ਚੋਣ ਬੋਰਡ ਦੇ ਮੈਂਬਰਾਂ ਵਿਚੋਂ ਜਿਹੜਾ 'ਆਪਣੇ ਬੰਦੇ' ਦੇ ਹੱਕ ਵਿਚ ਜ਼ੋਰ ਪੁਆ ਜਾਵੇ, ਉਸ ਨੂੰ ਇਨਾਮ ਮਿਲ ਜਾਂਦਾ ਹੈ। ਇਸ ਬੋਰਡ ਦੇ ਮੈਂਬਰਾਂ ਦੀ ਗਿਣਤੀ ਜ਼ਿਆਦਾ ਹੋਣ ਕਰ ਕੇ, ਪਿਛੋਂ ਕਿਸੇ ਨਾ ਕਿਸੇ ਰਾਹੀਂ, ਅੰਦਰ ਹੋਈਆਂ ਗੱਲਾਂ ਬਾਹਰ ਆ ਹੀ ਜਾਂਦੀਆਂ ਹਨ। ਉਸ ਸਾਲ 'ਸ਼੍ਰੋਮਣੀ ਪੰਜਾਬੀ ਸਾਹਿਤਕਾਰ' ਲਈ ਮੇਰਾ ਨਾਂ ਪੇਸ਼ ਹੋਇਆ। ਬਾਅਦ ਵਿੱਚ ਕਿਸੇ ਨੇ ਦੱਸਿਆ। ਮੇਰੇ ਨਾਂ 'ਤੇ ਲਗਭਗ ਸਰਬ-ਸੰਮਤੀ ਹੋ ਗਈ ਸੀ ਕਿ ਅਚਨਚੇਤ ਮੇਰਾ ਹੀ ਬਹੁਤ ਨਜ਼ਦੀਕੀ ਹਰਭਜਨ ਹਲਵਾਰਵੀ ਉਠ ਕੇ ਖੜ੍ਹਾ ਹੋ ਗਿਆ, "ਵਰਿਆਮ ਦਾ ਨਾਂ ਤਾਂ ਇਸ ਇਨਾਮ ਲਈ ਬੜਾ ਢੁਕਵਾਂ ਹੈ ਪਰ ਮੈਂ ਕੁੱਝ ਹੋਰ ਤਰ੍ਹਾਂ ਵੀ ਸੋਚਦਾ ਹਾਂ। ਵਰਿਆਮ ਨੇ ਤਾਂ ਅਜੇ ਬਹੁਤ ਇਨਾਮ ਲੈਣੇ ਹਨ, ਇਸ ਤੋਂ ਵੀ ਵੱਡੇ ਇਨਾਮ! ਤੇ ਉਸ ਕੋਲ ਇਹ ਇਨਾਮ ਲੈਣ ਲਈ ਬੜੀ ਉਮਰ ਪਈ ਹੈ ਪਰ ਜਸਵੰਤ ਸਿੰਘ ਵਿਰਦੀ ਬੜੇ ਹੀ ਸਾਲਾਂ ਤੋਂ ਆਪਣੀ ਪੁੱਛ-ਗਿੱਛ ਨਾ ਹੋਣ ਕਰ ਕੇ ਆਪਣੇ ਆਪ ਨੂੰ ਅਣਗੌਲਿਆ ਮਹਿਸੂਸ ਕਰਦਾ ਹੈ। ਇਸ ਵਾਰੀ ਜੇ ਆਪਾਂ ਇਹ ਇਨਾਮ ਉਸ ਨੂੰ ਦੇ ਦਈਏ! ਵਰਿਆਮ ਨੂੰ ਅਗਲੇ ਸਾਲ ਦੇ ਦਿਆਂਗੇ।"

ਬੋਰਡ ਦੇ ਦੂਜੇ ਮੈਂਬਰਾਂ ਦੇ ਹਿਸਾਬ ਨਾਲ ਤੇ ਮੇਰੀ ਆਪਣੀ ਸੋਚ ਅਨੁਸਾਰ ਵੀ ਉਸ ਬੋਰਡ ਵਿੱਚ ਮੇਰੀ ਵਕਾਲਤ ਕਰਨ ਵਾਲਾ ਸਭ ਤੋਂ 'ਵੱਡਾ ਹਮਾਇਤੀ' ਤਾਂ ਹਲਵਾਰਵੀ ਹੀ ਹੋ ਸਕਦਾ ਸੀ! ਜੇ ਉਹ ਮੇਰੀ ਥਾਂ ਕਿਸੇ ਹੋਰ ਨੂੰ ਇਨਾਮ ਦੇ ਕੇ ਖ਼ੁਸ਼ ਸੀ ਤਾਂ ਦੂਜਿਆਂ ਨੂੰ ਕੀ ਇਤਰਾਜ਼ ਹੋ ਸਕਦਾ ਸੀ! ਤੇ ਇਨਾਮ ਵਿਰਦੀ ਨੂੰ ਮਿਲ ਗਿਆ। ਅਗਲੇ ਸਾਲ ਕਿਹੜਾ ਰਾਜਾ ਤੇ ਕਿਹਦੀ ਪਰਜਾ! ਮੈਨੂੰ ਇਨਾਮ ਕਿਸ ਨੇ ਦੇਣਾ ਸੀ! ਖਿਸਕਦਾ-ਖਿਸਕਦਾ ਇਹ ਇਨਾਮ, ਕਈ ਸਾਲਾਂ ਬਾਅਦ, ਮੈਨੂੰ 2003 ਵਿੱਚ ਉਦੋਂ ਸ਼ਰਮੋ-ਕੁ-ਸ਼ਰਮੀ ਦੇਣਾ ਪਿਆ, ਕਿਉਂਕਿ, 2000 ਵਿੱਚ ਤਾਂ ਮੈਨੂੰ ਸਾਹਿਤ ਅਕਾਦਮੀ ਦਾ ਇਨਾਮ ਵੀ ਮਿਲ ਚੁੱਕਾ ਸੀ!

ਜਸਵੰਤ ਸਿੰਘ ਵਿਰਦੀ ਨੂੰ ਇਨਾਮ ਦੇਣ ਦੇ ਹਲਵਾਰਵੀ ਦੇ ਨਿਰਣੈ ਬਾਰੇ ਜੇ ਨਿਰਪੱਖ ਹੋ ਕੇ ਆਖਾਂ, ਤਾਂ ਉਦੋਂ ਵੀ ਤੇ ਹੁਣ ਵੀ, ਮੇਰੀ ਰਾਇ ਹੈ ਕਿ ਵਿਰਦੀ ਨੂੰ ਸੱਚਮੁਚ ਅਣਗੌਲਿਆਂ ਕੀਤਾ ਗਿਆ ਸੀ। ਉਹ ਤਾਂ ਪੰਜਾਬੀ ਵਿੱਚ ਫ਼ੈਂਟਸੀ ਵਿਧਾ ਵਾਲੀ ਕਹਾਣੀ ਨੂੰ ਸਥਾਪਤ ਕਰਨ ਅਤੇ ਯਥਾਰਥ ਦੀ ਧਰਾਤਲ 'ਤੇ ਤਿੱਖੇ ਵਿਅੰਗ ਵਾਲੀ ਮੁੱਲਵਾਨ ਕਹਾਣੀ ਲਿਖਣ ਕਰ ਕੇ ਸਾਹਿਤ ਅਕਾਦਮੀ ਦੇ ਇਨਾਮ ਦਾ ਹੱਕਦਾਰ ਵੀ ਸੀ। ਉਮਰ ਤੇ ਲਿਖਤ ਵਿੱਚ ਮੇਰੇ ਤੋਂ ਸੀਨੀਅਰ ਹੋਣ ਕਰ ਕੇ ਵੀ ਇਸ ਇਨਾਮ 'ਤੇ ਉਹਦਾ ਹੱਕ ਬਣਦਾ ਸੀ। ਪਰ ਬੰਦਾ 'ਨਿਰਪੱਖ' ਹੁੰਦਾ ਕਿੱਥੇ ਹੈ! ਹਕੀਕਤ ਨੂੰ ਅੰਦਰੋਂ ਪਰਵਾਨ ਕਰਦਿਆਂ ਵੀ ਮੇਰੇ ਮਨ ਵਿੱਚ ਖ਼ਲਿਸ਼ ਸੀ ਕਿ ਮੇਰਾ ਆਪਣਾ ਮਿੱਤਰ ਹੀ ਮਿਲਦੇ ਇਨਾਮ ਵਿੱਚ ਕਿਉਂ ਵੰਢ ਮਾਰ ਗਿਆ ਜਦੋਂ ਕਿ ਸਾਰੀ ਕਮੇਟੀ ਮੇਰੇ ਹੱਕ ਵਿੱਚ ਇਕਮੱਤ ਸੀ। ਮੈਂ ਇਸ ਘਟਨਾ ਨੂੰ ਵੀ ਉਹਦੀ ਨਾਰਾਜ਼ਗੀ ਦੇ ਖ਼ਾਤੇ ਵਿੱਚ ਜੋੜ ਲਿਆ।

ਕਦੀ ਉਹ ਵੀ ਦਿਨ ਸਨ ਜਦੋਂ ਉਹ ਮੈਨੂੰ ਲੰਮੀਆਂ ਚਿੱਠੀਆਂ ਲਿਖਦਾ ਸੀ।



Sri Satguru Jagjit Singh Ji eLibrary NamdhariElibrary@gmail.com

ਕਾਲੇ ਸਮਿਆਂ ਵਿੱਚ ਵਰ੍ਹਦੀਆਂ ਗੋਲੀਆਂ ਵਿੱਚ ਮੇਰੇ ਪਿੰਡ ਮਿਲਣ ਉਡਿਆ ਜਾਂਦਾ ਸੀ। ਹੁਣ ਤਾਂ ਕੇਵਲ ਕਮਰੇ ਦੀ ਨੁਕਰੇ ਪਏ ਟੈਲੀਫ਼ੋਨ ਤੱਕ ਜਾ ਕੇ ਫ਼ੋਨ ਨੰਬਰ ਮਿਲਾਉਣਾ ਸੀ, ਪਰ ਅਸੀਂ ਦੋਵੇਂ ਇੰਨੀ ਖੇਚਲ ਵੀ ਨਾ ਕਰਦੇ। ਫ਼ੋਨ ਵੀ ਝਨਾਂ ਦਾ ਦੂਜਾ ਕੰਢਾ ਬਣ ਗਿਆ ਸੀ। ਸਾਂਝੇ ਮਿੱਤਰਾਂ ਲਈ ਅਸੀਂ ਸ਼ਾਇਦ ਪਹਿਲਾਂ ਵਰਗੇ ਦੋਸਤ ਹੀ ਸਾਂ।

ਇੱਕ ਦਿਨ ਮੇਰੀ ਪਤਨੀ ਕਹਿੰਦੀ, "ਤੁਸੀਂ ਵੀ ਐਵੇਂ ਫ਼ਜ਼ੂਲ ਦੀ ਆਕੜ ਚੁੱਕੀ ਫਿਰਦੇ ਓ। ਭਲਾ ਤੁਸੀਂ ਆਪ ਨਹੀਂ ਉਹਨੂੰ ਫ਼ੋਨ ਕਰ ਸਕਦੇ? ਉਹਨੂੰ ਤਾਂ ਹੋ ਸਕਦੈ ਕਿ ਅਖ਼ਬਾਰ ਦੇ ਰੁਝੇਵਿਆਂ ਕਰ ਕੇ ਟੈਮ ਨਾ ਮਿਲਦਾ ਹੋਵੇ। ਬੰਦੇ ਨੂੰ ਪੁਰਾਣੀਆਂ ਸਾਂਝਾਂ ਫੋਕੀ ਆਕੜ ਤੋਂ ਕੁਰਬਾਨ ਨਹੀਂ ਕਰਨੀਆਂ ਚਾਹੀਦੀਆਂ।"

ਹੋਰਨਾਂ ਨਾਲ ਮੇਰੇ ਕਿਸੇ ਵਿਗਾੜ ਨੂੰ ਉਹ ਸਦਾ ਮੇਰੀ ਵਾਧੂ ਦੀ ਹਉਮੈ ਨਾਲ ਜੋੜ ਕੇ ਵੇਖਦੀ ਰਹਿੰਦੀ ਹੈ। ਦੋਸ਼ ਭਾਵੇਂ ਅਗਲੇ ਦਾ ਹੋਵੇ ਪਰ ਉਹ ਮੇਰੀ ਹਉਮੈ ਨੂੰ ਹੀ ਆਪਸੀ ਰਿਸ਼ਤਿਆਂ ਵਿੱਚ ਕਿਸੇ ਪ੍ਰਕਾਰ ਦੀ ਆਈ ਤ੍ਰੇੜ ਦਾ ਕਾਰਨ ਮੰਨਦੀ ਹੈ।

"ਭਲੀਏ ਲੋਕੇ! ਉਹ ਵੱਡਾ ਆਦਮੀ ਏ। ਮੇਰੀ ਉਹਦੇ ਨਾਲ ਕਾਹਦੀ ਆਕੜ! ਉਹਨੂੰ ਮੇਰੀ ਕੀ ਲੋੜ ਏ? ਮੈਂ ਤਾਂ ਇਸ ਕਰ ਕੇ ਚੁੱਪ ਆਂ ਕਿ ਉਹ ਇਹ ਨਾ ਸਮਝੇ ਕਿ ਮੈਂ ਉਹਦੀ 'ਸੰਪਾਦਕੀ' ਕਰ ਕੇ ਉਹਦੇ ਪਿੱਛੇ ਭੱਜਾ ਫਿਰਦਾਂ! ਪੁਰਾਣੀਆਂ ਸਾਂਝਾਂ ਤੇ ਦੋਸਤੀ ਨੂੰ ਮੈਂ ਤਾਂ ਨਹੀਂ ਭੁੱਲਿਆ, ਉਹ ਭੁੱਲ ਗਿਐ ਤਾਂ ਮੈਂ ਕੀ ਕਰ ਸਕਦਾਂ?"

"ਲੈ ਇਹ ਕੀ ਗੱਲ ਹੋਈ! ਜੇ ਵੱਡਾ ਏ ਤਾਂ ਹੈਗਾ ਤਾਂ ਤੁਹਾਡਾ ਆਪਣਾ ਈ ਏਂ ਨਾ! ਉਹ ਨਾ ਤੁਹਾਨੂੰ ਮਨਾਉਂਦਾ ਤਾਂ ਤੁਸੀਂ ਕਦੀ ਵੀ ਖ਼ਾਲਸਾ ਕਾਲਜ ਨਾ ਆਉਂਦੇ. ਹੁਣ ਤੱਕ ਪਿੰਡ ਬੈਠੇ ਹੁੰਦੇ। ਪਿੰਡੋਂ ਜਲੰਧਰ ਸ਼ਹਿਰ ਵਿੱਚ ਮੇਰੀ ਬਦਲੀ ਕਰਾਉਣ ਲਈ ਐਜੂਕੇਸ਼ਨ ਸੈਕਟਰੀ ਕੋਲ ਭੱਜਾ ਗਿਆ ਸੀ।"

ਮੈਂ ਇਨ੍ਹਾਂ ਗੱਲਾਂ ਤੋਂ ਕਦੋਂ ਮੁਕਰਦਾ ਸਾਂ. ਪੰਜਾਬ ਵਿੱਚ ਦਹਿਸ਼ਤ ਦੇ ਸਿਖ਼ਰਲੇ ਦਿਨ ਸਨ। ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਦੇ ਪੰਜਾਬੀ ਵਿਭਾਗ ਦੇ ਮੁਖੀ ਤੇ ਸਾਡੇ ਸਾਂਝੇ ਮਿੱਤਰ ਨਿਰੰਜਣ ਸਿੰਘ ਢੇਸੀ ਨੇ ਮੈਨੂੰ ਆਪਣੇ ਕਾਲਜ ਵਿੱਚ ਅਪਲਾਈ ਕਰਨ ਲਈ ਚਿੱਠੀ ਲਿਖੀ ਸੀ। ਮੈਂ ਚਿੱਠੀ ਦਾ ਜਵਾਬ ਹੀ ਨਾ ਦਿੱਤਾ. ਕੁੱਝ ਵਿਸ਼ੇਸ਼ ਕਾਰਨਾਂ ਕਰ ਕੇ ਮੈਂ ਕੋਈ ਇੰਟਰਵੀਊ ਨਾ ਦੇਣ ਅਤੇ ਪਿੰਡ ਨਾ ਛੱਡਣ ਦਾ ਮਨ ਹੀ ਬਣਾ ਲਿਆ ਹੋਇਆ ਸੀ। ਢੇਸੀ ਨੇ ਹਲਵਾਰਵੀ ਨੂੰ ਕਿਹਾ ਕਿ ਜਾ ਕੇ ਮੈਨੂੰ ਸਮਝਾਵੇ।

ਹਲਵਾਰਵੀ ਤੇ ਉਹਦੀ ਪਤਨੀ ਗੁਰਪਿੰਦਰ ਮੇਰੇ ਪਿੰਡ ਸੂਰ ਸਿੰਘ ਜਾ ਪੁੱਜੇ। ਇਹ ਦਿਨ ਸਨ ਜਦੋਂ ਸਾਡੇ ਪਿੰਡ ਰੋਜ਼ ਈ ਗੋਲੀਆਂ ਦਾ ਖੜਾਕ ਸੁਣਦਾ ਸੀ। ਸਵੇਰੇ ਜੰਗਲ ਪਾਣੀ ਗਿਆ ਉਹਦਾ ਡਾਰਾਈਵਰ ਸਾਹੋ ਸਾਹ ਭੱਜਾ ਆਇਆ। ਕਹਿੰਦਾ, "ਸਾਬ੍ਹ ਜੀ! ਮਾਰੇ ਗਏ ਸੀ। ਬਾਹਰ ਤਾਂ ਗੋਲੀ ਚੱਲ ਗਈ।"

ਗੋਲੀਆਂ ਦਾ ਖੜਾਕ ਤਾਂ ਸਾਨੂੰ ਵੀ ਸੁਣਿਆ ਸੀ।

"ਲੈ ਵੇਖ ਲੈ. ਤੂੰ ਏਥੇ ਰਹਿ ਕੇ ਆਪ ਮਰਨਾ ਤੇ ਟੱਬਰ ਨੂੰ ਮਰਵਾਉਣਾ ਚਾਹੁੰਦੈਂ?"

ਉਹਨੂੰ ਇਹ ਵੀ ਪਤਾ ਸੀ ਕਿ ਮੈਂ ਦੋ ਤਿੰਨ ਵਾਰ ਮਰਦਾ-ਮਰਦਾ ਬਚਿਆ ਸਾਂ।

ਮੈਂ ਹੱਸ ਪਿਆ, "ਗੋਲੀ ਤਾਂ ਏਥੇ ਰੋਜ਼ ਚੱਲਦੀ ਏ। ਕਦੀ ਮੁੰਡਿਆਂ ਵੱਲੋਂ, ਕਦੀ ਸੀ.ਆਰ.ਪੀ. ਵੱਲੋਂ।"



Sri Satguru Jagjit Singh Ji eLibrary NamdhariElibrary@gmail.com

"ਓ ਭਾਈ! ਜਲੰਧਰ ਚਲਾ ਜਾਏਂਗਾ ਤਾਂ ਇਹ ਰੋਜ਼ ਦਾ ਸਹਿੰਸਾ ਮੁੱਕੂ। ਉਂਝ ਅਗਲੇਰੇ ਸਾਲ ਰੂਪ ਨੇ ਦਸਵੀਂ ਕਰ ਜਾਣੀ ਏਂ। ਪਿੱਛੇ ਸੁਪਨ ਮੋਢਿਆਂ 'ਤੇ ਚੜ੍ਹਿਆ ਆਉਂਦੈ। ਇਨ੍ਹਾਂ ਦੀ ਅਗਲੀ ਪੜ੍ਹਾਈ ਪਿੰਡ 'ਚ ਤਾਂ ਨਹੀਂ ਹੋਣੀ। ਕਿਸੇ ਕਾਲਜ ਵਿੱਚ ਦਾਖ਼ਲ ਤਾਂ ਕਰਾਉਣਾ ਪੈਣਾ। ਜਲੰਧਰ ਚਲਿਆ ਜਾਏਂਗਾ ਤਾਂ ਬੱਚਿਆਂ ਦੀ ਪੜ੍ਹਾਈ ਲਈ ਵੀ ਸਹੂਲਤ ਰਹੂ।"

ਮੈਂ ਸੱਚਾ ਬਹਾਨਾ ਲਾਇਆ, "ਮੈਂ ਅੱਗੇ ਇੰਟਰਵੀਊਆਂ ਦੇ ਕੇ ਜ਼ਲੀਲ ਹੋ ਕੇ ਵੇਖ ਲਿਐ। ਮੈਂ ਨਹੀਂ ਕਿਸੇ ਦੇ ਤਰਲੇ ਕਰਨੇ।"

"ਤੈਨੂੰ ਤਰਲੇ ਲੈਣ ਲਈ ਕੌਣ ਕਹਿੰਦੈ? ਤੂੰ ਕਿਸੇ ਨੂੰ ਨਾ ਆਖੀਂ। ਇਹ ਸਾਡੇ 'ਤੇ ਰਹੀ।"

ਓਦਣ ਅਸੀਂ ਪੱਟੀ ਕਿਸੇ ਕੰਮ ਜਾਣਾ ਸੀ। ਗੁਰਪਿੰਦਰ ਘਰ ਰਹੀ ਤੇ ਅਸੀਂ ਪੱਟੀ ਜਾਣ ਲਈ ਕਾਰ ਵਿੱਚ ਸਵਾਰ ਹੋ ਗਏ। ਪਿੰਡ ਦੇ ਮੋੜ 'ਤੇ ਹੀ ਸਾਨੂੰ ਸੀ.ਆਰ.ਪੀ. ਵਾਲਿਆਂ ਨੇ ਹੱਥ ਦੇ ਕੇ ਰੋਕ ਲਿਆ।

"ਕੌਨ ਹੈਂ ਆਪ? ਕਹਾਂ ਸੇ ਆਏ, ਔਰ ਕਹਾਂ ਜਾ ਰਹੇ ਹੈਂ?"

ਮੈਂ ਪਿੰਡ ਦਾ ਵਸਨੀਕ ਤੇ ਪਿੰਡ ਦੇ ਸਕੂਲ ਦਾ ਅਧਿਆਪਕ ਹੋਣ ਬਾਰੇ ਦੱਸ ਕੇ 'ਪੰਜਾਬੀ ਟ੍ਰਿਬਿਊਨ' ਦੇ ਸੰਪਾਦਕ ਵਜੋਂ ਹਲਵਾਰਵੀ ਦੀ ਪਛਾਣ ਦੱਸੀ।

"ਨਹੀਂ; ਆਪ ਬਤਾਏਂ ਆਪ ਹੈਂ ਕੌਨ?" ਉਹ ਹਲਵਾਰਵੀ ਨੂੰ ਪੁੱਛਣ ਲੱਗਾ।

"ਇਨਹੋਂ ਨੇ ਬਤਾਇਆ ਤੋ ਹੈ।"

ਹਲਵਾਰਵੀ ਨੇ ਮੇਰੇ ਵੱਲੋਂ ਦਿੱਤੀ ਜਾਣਕਾਰੀ ਦੁਹਰਾਈ। ਅਖ਼ਬਾਰ ਬਾਰੇ ਦੱਸਿਆ, ਪਰ ਉਨ੍ਹਾਂ 'ਤੇ ਕੋਈ ਅਸਰ ਨਾ ਹੋਇਆ।

"ਬਾਹਰ ਆਈਏ. ਹਮ ਪੂਛ ਰਹੇ ਹੈਂ ਕਿ ਆਪ ਕੌਨ ਹੈਂ। ਆਪ ਔਰ ਈ ਬਾਤੇਂ ਕਰ ਰਹੇ ਹੈਂ। ਉਧਰ ਗੋਲੀ ਚਲ ਗਈ ਹੈ। ਹਮ ਆਪ ਕੋ ਅਰੈਸਟ ਭੀ ਕਰ ਸਕਤੇ ਹੈਂ।"

ਸਾਨੂੰ ਸਮਝ ਨਾ ਆਵੇ ਕਿ ਜਾਨਣਾ ਕੀ ਚਾਹੁੰਦੇ ਨੇ! ਕੈਸੇ ਅਨਪੜ੍ਹ ਬੰਦਿਆਂ ਨਾਲ ਵਾਹ ਪੈ ਗਿਆ! ਕੁੱਝ ਸੋਚ ਕੇ ਹਲਵਾਰਵੀ ਬੋਲਿਆ, "ਮੇਰਾ ਨਾਂ ਹਰਭਜਨ ਹਲਵਾਰਵੀ ਹੈ।"

"ਤੋ ਐਸੇ ਕਹੀਏ ਨਾ! ਹਰਬਜਨ ਹਲ ਹਲ? ਕਿਆ ਬੋਲਾ, ਹਰਬਜਨ ਹਲ ਹਲ?"

"ਹਾਂ ਜੀ!" ਅਸੀਂ ਪੂਰੀ ਨਰਮੀ ਨਾਲ ਕਿਹਾ।

"ਤੋ ਜਾਈਏ।"

ਕੇਡੀ ਹਾਸੋਹੀਣੀ ਗੱਲ ਸੀ। ਉਹ ਜਿਵੇਂ 'ਹਰਬਜਨ ਹਲ ਹਲ' ਨੂੰ ਤਾਂ ਨਿੱਜੀ ਤੌਰ 'ਤੇ ਜਾਣਦਾ ਹੋਵੇ ਪਰ ਉਨ੍ਹਾਂ ਲਈ ਅਖ਼ਬਾਰ ਤੇ ਉਹਦੇ ਸੰਪਾਦਕ ਦਾ ਕੋਈ ਅਰਥ ਨਹੀਂ ਸੀ। ਅਸਲ ਵਿੱਚ ਉਨ੍ਹਾਂ ਨੂੰ ਕੁੱਝ ਵੀ ਪਤਾ ਨਹੀਂ ਸੀ।

ਅਸੀਂ ਡਰਾਈਵਰ ਨੂੰ ਕਾਰ ਤੋਰਨ ਲਈ ਕਿਹਾ. ਹੱਸਦਿਆਂ ਹਲਵਾਰਵੀ ਕਹਿੰਦਾ, "ਇਹੋ ਜਿਹੇ ਅਨਪੜ੍ਹ ਤੇ ਬੇਦਲੀਲੇ ਬੰਦੇ ਜਦੋਂ ਚਾਹੇ ਕਿਸੇ ਨੂੰ ਸ਼ੱਕੀ ਸਮਝ ਕੇ ਫੜ ਲੈਣ ਜਾਂ ਗੋਲੀ ਮਾਰ ਦੇਣ। ਸੱਚੀਂ, ਇਹ ਤਾਂ ਅੱਜ ਚੱਲੀ ਗੋਲੀ ਵਾਲੇ ਕੇਸ 'ਚ ਫਸਾ ਵੀ ਸਕਦੇ ਆ। ਬਚ ਜਾ ਏਸ ਕੁੜਿੱਕੀ ਵਿਚੋਂ ਤੇ ਮੰਨ ਜਾਹ ਮੇਰੀ ਗੱਲ।"



Sri Satguru Jagjit Singh Ji eLibrary NamdhariElibrary@gmail.com

ਮੈਂ ਪਿੰਡ ਵਿੱਚ ਪਹਿਲਾਂ ਚੱਲੀ ਗੋਲੀ ਦੇ ਕੇਸ ਵਿੱਚ 'ਫਸ' ਚੁੱਕਾ ਸਾਂ। ਮੈਨੂੰ ਕਿਹੜਾ ਇਨ੍ਹਾਂ ਗੱਲਾ ਦਾ ਪਤਾ ਨਹੀਂ ਸੀ! ਚੁੱਪ ਰਿਹਾ।

ਪੱਟੀ ਸੁਰਿੰਦਰ ਮੰਡ ਕਚਹਿਰੀਆਂ ਵਿੱਚ ਮਿਲ ਪਿਆ। ਕਹਿੰਦਾ, "ਵਧਾਈ ਹੋਵੇ!"

ਗੱਲ ਮੇਰੇ ਗੇੜ 'ਚ ਨਾ ਆਈ, "ਕਾਹਦੀ ਵਧਾਈ?"

"ਸੁਣਿਐਂ ਤੁਹਾਡੀ ਖ਼ਾਲਸਾ ਕਾਲਜ ਜਲੰਧਰ ਵਿੱਚ ਨਿਯੁਕਤੀ ਪੱਕੀ ਐ।"

"ਤੁਹਾਨੂੰ ਕਿਵੇਂ ਪਤੈ?"

"ਲਓ ਜੀ! ਸਭ ਨੂੰ ਪਤੈ ਇਹ ਤਾਂ।"

ਮੈਂ ਤਾਂ ਅਪਲਾਈ ਕਰਨ ਲਈ ਨਹੀਂ ਸਾਂ ਮੰਨ ਰਿਹਾ। ਏਧਰ ਮੇਰੀ ਨਿਯੁਕਤੀ 'ਪੱਕੀ' ਵੀ ਹੋਈ ਪਈ ਸੀ।

"ਸੁਣ ਲੈ। ਇਹ ਕਹਿੰਦਾ; ਮੈਂ ਅਪਲਾਈ ਨਹੀਂ ਕਰਨਾ।" ਹਲਵਾਰਵੀ ਨੇ ਮੈਨੂੰ ਤੇ ਮੰਡ ਨੂੰ ਸੁਣਾਇਆ।

"ਨਾ ਜੀ, ਨਾ! ਅਪਲਾਈ ਜ਼ਰੂਰ ਕਰੋ। ਏਨੇ ਇੱਜ਼ਤ-ਮਾਣ ਨਾਲ ਅਗਲੇ ਤੁਹਾਨੂੰ ਬੁਲਾ ਰਹੇ ਨੇ। ਇਹੋ ਜਿਹੇ ਮੌਕੇ ਕਿਹੜਾ ਹਰ ਕਿਸੇ ਨੂੰ ਨਸੀਬ ਹੁੰਦੇ ਨੇ।"

ਘਰ ਵਾਪਸੀ ਤੱਕ ਹਲਵਾਰਵੀ ਨੇ ਮੈਨੂੰ ਮਨਾ ਹੀ ਲਿਆ। ਹੁਣ ਉਹ ਜੇ ਲੋਕਾਂ ਨੂੰ ਕਹਿੰਦਾ ਸੀ ਕਿ ਉਹ ਮੈਨੂੰ ਖ਼ਾਲਸਾ ਕਾਲਜ ਵਿੱਚ ਲੈ ਕੇ ਆਇਆ ਹੈ, ਤਾਂ ਸੱਚ ਕਹਿੰਦਾ ਸੀ।

ਮੇਰੀ ਪਤਨੀ ਕਹਿੰਦੀ, "ਤੁਸੀਂ ਆਪ ਵੀ ਤਾਂ ਉਹਨੂੰ ਫ਼ੋਨ ਕਰ ਸਕਦੇ ਓ। ਸਦਾ ਏਹੋ ਸੋਚਦੇ ਓ ਕਿ ਅਗਲਾ ਈ ਤੁਹਾਨੂੰ ਫ਼ੋਨ ਕਰੇ। ਸਾਲਾਂ ਦੀਆਂ ਦੋਸਤੀਆਂ ਨਿੱਕੀਆਂ-ਨਿੱਕੀਆਂ ਗੱਲਾਂ ਪਿੱਛੇ ਨਹੀਂ ਛੱਡੀਦੀਆਂ। ਮੈਂ ਲੱਗੀ ਆਂ ਫੋਨ ਮਿਲਾਉਣ। ਤੁਸੀਂ ਗੱਲ ਕਰਨੀ ਹੋਊਗੀ।"

ਮੇਰੇ ਰੋਕਦਿਆਂ-ਰੋਕਦਿਆਂ ਉਹਨੇ ਹਲਵਾਰਵੀ ਦੇ ਘਰ ਦਾ ਨੰਬਰ ਮਿਲਾ ਦਿੱਤਾ। ਅੱਗਿਉਂ ਉਹਦੀ ਪਤਨੀ ਪ੍ਰਿਤਪਾਲ ਬੋਲੀ। ਹਲਵਾਰਵੀ ਘਰ ਨਹੀਂ ਸੀ। ਦੋਵੇਂ ਜਣੀਆਂ ਸੁੱਖ-ਸਾਂਦ ਤੇ ਆਪਸੀ ਹਾਲ-ਹਵਾਲ ਪੁੱਛਦੀਆਂ ਦੱਸਦੀਆਂ ਰਹੀਆਂ। ਫਿਰ ਮੇਰੀ ਪਤਨੀ ਕਹਿੰਦੀ, "ਬੜਾ ਚਿਰ ਹੋਇਆ, ਇਨ੍ਹਾਂ ਦੋਵਾਂ ਭਰਾਵਾਂ ਦੀ ਕਦੀ ਗੱਲ ਨਹੀਂ ਹੋਈ। ਪਤਾ ਨਹੀਂ ਕੀ ਨਾਰਾਜ਼ਗੀ ਏ। ਮੈਂ ਕਿਹਾ, ਅਸੀਂ ਭੈਣਾਂ-ਭੈਣਾਂ ਤਾਂ ਨਾਰਾਜ਼ ਨਹੀਂ ਨਾ! ਅਸੀਂ ਤਾਂ ਗੱਲ ਕਰ ਈ ਸਕਦੀਆਂ।"

ਅੱਗਿਉਂ ਜੋ ਪ੍ਰਿਤਪਾਲ ਨੇ ਕਿਹਾ, ਉਹਨੇ ਤਾਂ ਮੇਰੇ ਅੰਦਰਲੇ ਸਾਰੇ ਪੱਥਰ ਪਿਘਲਾ ਦਿੱਤੇ। ਕਹਿੰਦੀ, "ਭੈਣ ਜੀ! ਹਲਵਾਰਵੀ ਸਾਬ੍ਹ ਤਾਂ ਭਾ ਜੀ ਨੂੰ ਬੇਹੱਦ ਪਿਆਰ ਕਰਦੇ ਨੇ। ਦੱਸ ਨਹੀਂ ਸਕਦੀ। ਇੱਕ ਦਿਨ ਮੈਂ ਹਾਸੇ-ਹਾਸੇ ਵਿੱਚ ਪੁੱਛਿਆ ਕਿ ਹੁਣ ਤਾਂ ਤੁਸੀਂ ਅਖ਼ਬਾਰ ਦੇ ਸੰਪਾਦਕ ਓ। ਵੱਡੇ-ਵੱਡੇ ਸਿਆਸਤਦਾਨ, ਧਾਰਮਿਕ ਆਗੂ, ਅਫ਼ਸਰ ਤੇ ਲੇਖਕ-ਚਾਖ਼ਕ ਤੁਹਾਡੇ 'ਤੇ ਡੁੱਲ੍ਹ ਡੁੱਲ੍ਹ ਪੈਂਦੇ ਨੇ, ਪਰ ਕੱਲ੍ਹ ਨੂੰ ਜੇ ਰੱਬ ਨਾ ਕਰੇ, ਤੁਸੀਂ ਸੰਪਾਦਕ ਨਾ ਰਹੋ ਤਾਂ ਕੌਣ-ਕੌਣ ਨੇ ਜੋ ਤੁਹਾਡੇ ਨਾਲ ਖਲੋ ਸਕਦੇ ਨੇ। ਤਾਂ ਕਹਿੰਦੇ; ਹੈ



Sri Satguru Jagjit Singh Ji eLibrary NamdhariElibrary@gmail.com

ਇੱਕ ਜਣਾ, ਤੇ, ਉਹ ਹੈ ਵਰਿਆਮ ਸੰਧੂ. ਸਾਰੀ ਦੁਨੀਆਂ ਮੈਨੂੰ ਛੱਡ ਜਾਵੇ, ਤਦ ਵੀ ਉਹ ਮੇਰੇ ਨਾਲ ਖੜ੍ਹੂ।"

ਤਾਂ ਮੈਂ ਹਲਵਾਰਵੀ ਲਈ 'ਇਹ ਕੁੱਝ' ਸਾਂ? ਆਪਣੇ ਆਪ ਨੂੰ ਫ਼ਿਟਕਾਰ ਪਾਈ।

ਹਲਵਾਰਵੀ ਘਰ ਆਇਆ ਤਾਂ ਪ੍ਰਿਤਪਾਲ ਨੇ ਸਾਡੇ ਫ਼ੋਨ ਬਾਰੇ ਦੱਸਿਆ। ਉਹਨੇ ਤੁਰੰਤ ਸਾਡਾ ਨੰਬਰ ਘੁਮਾਇਆ। ਸਭ ਬਦਲੀਆਂ ਉਡ ਗਈਆਂ ਸਨ। ਬੰਨ੍ਹ ਲੱਗੇ ਮੋਹ ਦੇ ਦਰਿਆ ਟੁੱਟ ਕੇ ਉਛਲ ਪਏ ਸਨ।

ਮੈਂ ਉਹਦੀਆਂ ਪੁਰਾਣੀਆਂ ਲਿਖੀਆਂ ਚਿੱਠੀਆਂ ਫੋਲਣ ਲੱਗਾ। ਪਹਿਲੀ ਚਿੱਠੀ ਹੀ ਪੜ੍ਹੀ ਸੀ ਕਿ ਮੇਰਾ ਮਨ ਪਿਘਲ ਗਿਆ। ਚਿੱਠੀ ਦਾ ਉਤਾਰਾ ਦਰਜ ਹੈ:

7-5-1992

ਪਿਆਰੇ ਵਰਿਆਮ,

ਇੰਗਲੈਂਡ ਤੋਂ ਵੀਰ ਅਵਤਾਰ 13 ਅਪ੍ਰੈਲ ਤੋਂ 4 ਮਈ ਤਕ ਤਿੰਨ ਹਫ਼ਤਿਆਂ ਲਈ ਆਇਆ ਸੀ। ਅਸੀਂ ਦਾਰਜੀਲਿੰਗ, ਗੰਗਟੋਕ ਤੇ ਕਾਠਮੰਡੂ ਦੀ ਸੈਰ ਕੀਤੀ। ਫਿਰ ਉਹਨੂੰ ਜਹਾਜ਼ ਚੜ੍ਹਾਉਣ ਲਈ ਦਿੱਲੀ ਚਲਾ ਗਿਆ ਤੇ ਪਰਸੋਂ ਰਾਤ ਏਥੇ ਆਇਆ। ਹੁਣ ਦੋ ਮਹੀਨੇ ਟਿਕ ਕੇ ਬਹਾਂਗਾ। ਇਸੇ ਲਈ ਤੈਨੂੰ ਖ਼ਤ ਨਹੀਂ ਲਿਖ ਸਕਿਆ।

ਉਸ ਦਿਨ ਸਮਾਗਮ ਬਹੁਤ ਵਧੀਆ ਰਿਹਾ। ਮੇਰੇ ਬਾਰੇ ਲਿਖੇ ਤੇਰੇ ਲਫ਼ਜ਼ ਸੁਣ ਕੇ ਮੇਰੀਆਂ ਅੱਖਾਂ ਸਿੰਮ ਆਈਆਂ। ਬੜੇ ਔਖੇ ਸਮੇਂ ਵਿੱਚ ਤੂੰ ਮੈਨੂੰ ਮਾਨਸਿਕ, ਭਾਵਕ ਤੇ ਨੈਤਿਕ ਸਹਾਰਾ ਦਿੱਤਾ ਹੈ। ਮੈਂ ਜ਼ਿੰਦਗੀ ਵਿੱਚ ਸਿਰੇ ਦੀ ਬਦਕਿਸਮਤੀ ਵੀ ਵੇਖੀ ਹੈ ਤੇ ਸਿਰੇ ਦੀ ਖ਼ੁਸ਼ਕਿਸਮਤੀ ਵੀ। ਤੇਰੇ ਵਰਗੇ ਦੋਸਤ ਦੇ ਹੁੰਦਿਆਂ ਮੈਨੂੰ ਜ਼ਿੰਦਗੀ ਨਾਲ ਕੋਈ ਗਿਲਾ ਨਹੀਂ। ਉਂਜ ਵੀ ਮੈਂ ਸ਼ਿਕਵੇ ਸ਼ਿਕਾਇਤਾਂ ਵਿੱਚ ਵਿਸ਼ਵਾਸ ਨਹੀਂ ਰੱਖਦਾ। ਬਹੁਤ ਸਾਲ ਪਹਿਲਾਂ 'ਆਰਸੀ' ਵਿੱਚ ਤਾਰਾ ਸਿੰਘ ਵੱਲੋਂ ਕੀਤੇ ਇੰਟਰਵੀਊ ਵਿੱਚ ਕ੍ਰਿਸ਼ਨਾ ਸੋਬਤੀ ਨੇ ਕਿਹਾ ਸੀ ਕਿ ਉਸ ਨੂੰ 'ਸਾਧਾਰਨ ਬਹਾਦਰ ਮਨੁੱਖ' ਚੰਗੇ ਲੱਗਦੇ ਨੇ। ਮੈਂ ਵੀ ਆਪਣੇ ਆਪ ਨੂੰ ਇਸ ਵਰਗ ਵਿੱਚ ਰੱਖਦਾ ਹਾਂ, ਭਾਵੇਂ ਇਸ ਦਾ ਕਾਰਨ ਕ੍ਰਿਸ਼ਨਾ ਸੋਬਤੀ ਨਹੀਂ।

ਹੋਰ ਕੀ ਹਾਲ ਹੈ! ਮਿਲਣ ਨੂੰ ਮਨ ਕਰਦਾ ਹੈ। ਸ਼ਾਇਦ 'ਪੌਣ ਉਦਾਸ ਹੈ' ਦੇ ਪਰੂਫ਼ ਪੜ੍ਹਨ ਲਈ 18-19 ਮਈ ਨੂੰ ਅੰਮ੍ਰਿਤਸਰ ਜਾਣਾ ਪਵੇ। ਆਉਂਦਾ ਜਾਂਦਾ ਤੇਰੇ ਕੋਲ ਰਾਤ ਰਹਾਂਗਾ। ਜੇ ਪਹਿਲਾਂ ਤੇਰਾ ਚੱਕਰ ਲੱਗ ਜਾਵੇ ਤਾਂ ਮੇਰੇ ਕੋਲ ਰਹੀਂ। ਗੱਲਾਂ ਕਰਨ ਨੂੰ ਜੀਅ ਕਰਦਾ ਹੈ।

ਮੈਂ ਗੁਰਪਿੰਦਰ* ਦੇ ਨਾਂ ਨਾਲ ਲੰਬੀ ਕਵਿਤਾ ਲਿਖੀ ਹੈ। 'ਸਿਰਜਣਾ' ਦੇ ਅਗਲੇ ਅੰਕ 'ਚ ਛਪੇਗੀ।

ਸ਼ੁਭ ਇਛਾਵਾਂ ਨਾਲ ਤੇਰਾ ਆਪਣਾ-ਹਲਵਾਰਵੀ

ਉਹ ਸੱਚਮੁੱਚ ਦਾ 'ਸਾਧਾਰਨ ਬਹਾਦਰ ਮਨੁੱਖ' ਸੀ।

ਸੁਭਾਵਕ ਹੀ ਬੋਲਿਆ ਪ੍ਰਿਤਪਾਲ ਦਾ ਕਥਨ ਕਿ 'ਰੱਬ ਨਾ ਕਰੇ, ਤੁਸੀਂ ਸੰਪਾਦਕ ਨਾ ਰਹੋ ਤਾਂ ...' ਸੱਚ ਹੋ ਗਿਆ। ਅਖ਼ਬਾਰ ਦੀ ਅੰਦਰਲੀ ਸਿਆਸਤ ਨੇ ਉਹਨੂੰ ਸੰਪਾਦਕੀ ਛੱਡਣ ਲਈ ਮਜਬੂਰ ਕਰ ਦਿੱਤਾ। ਪਰ ਹਲਵਾਰਵੀ ਸਹਿਜ ਨਾਲ ਈ ਇਸ ਝਟਕੇ ਨੂੰ ਵੀ



Sri Satguru Jagjit Singh Ji eLibrary NamdhariElibrary@gmail.com

ਸਹਿ ਗਿਆ। ਇਸ ਤੋਂ ਪਹਿਲੀਆਂ ਸੱਟਾਂ ਤਾਂ ਉਹ ਇਕੱਲਾ ਸਹਿੰਦਾ ਆਇਆ ਸੀ, ਪਰ ਇਸ ਵਾਰ ਤਾਂ ਉਹਦੀ ਪਤਨੀ ਵੀ ਉਹਦੇ ਨਾਲ ਸੀ।

"ਬੜੀ ਦਲੇਰ ਔਰਤ ਏ ਉਹ। ਆਖਦੀ ਏ, 'ਅੱਧੀ ਖਾ ਕੇ ਗੁਜ਼ਾਰਾ ਕਰ ਲਵਾਂਗੇ, ਪਰ ਘਬਰਾਉਣਾ ਨਹੀਂ।' ਆਪਾਂ ਤਾਂ ਪਹਿਲਾਂ ਈ ਮਜ਼ਬੂਤ ਦਿਲ ਵਾਲੇ ਆਂ ਪਰ ਜਦੋਂ ਨਾਲ ਪ੍ਰਿਤਪਾਲ ਵਰਗੀ ਔਰਤ ਆਪਣੀਆਂ ਬਾਹਵਾਂ ਦਾ ਆਸਰਾ ਦੇਵੇ ਤਾਂ ਬੰਦਾ ਕਿਵੇਂ ਡੋਲ ਸਕਦਾ ਏ।" ਪਰ ਉਹਦੇ ਆਲੋਚਕ ਆਖਦੇ, "ਪੰਜਾਬੀ ਟ੍ਰਿਬਿਊਨ ਤੋਂ ਪਿੱਛੋਂ 'ਅੱਜ ਦੀ ਆਵਾਜ਼' ਦੀ ਸੰਪਾਦਕੀ ਸੰਭਾਲ ਕੇ ਉਹ ਵਿਚਾਰਧਾਰਕ ਤੌਰ 'ਤੇ ਡੋਲ ਗਿਆ ਹੈ।"

ਹਲਵਾਰਵੀ ਮੈਨੂੰ ਆਖਦਾ, "ਇਨ੍ਹਾਂ ਨੂੰ ਸਮਝ ਨਹੀਂ, ਪੱਤਰਕਾਰੀ ਮੇਰਾ ਕਿੱਤਾ ਹੈ। ਤੁਹਾਡਾ ਕਿੱਤਾ ਤੁਹਾਡੀ ਰੋਜ਼ੀ-ਰੋਟੀ ਦਾ ਸਾਧਨ ਹੁੰਦਾ ਐ। ਜਿਵੇਂ ਸਰਕਾਰੀ ਨੌਕਰੀ ਕਰਨਾ ਰੋਜ਼ੀ ਦਾ ਵਸੀਲਾ ਹੈ। ਕਿੰਨੇ ਲੋਕ ਆਪਣੇ ਆਪ ਨੂੰ 'ਅਗਾਂਹਵਧੂ' ਕਹਿੰਦੇ ਨੇ ਪਰ ਕਰਦੇ ਸਰਕਾਰ ਦੀ ਨੌਕਰੀ ਨੇ। ਓਸੇ ਸਰਕਾਰ ਦੀ ਜਿਹਨੂੰ ਉਹ ਬਦਲਣਾ ਚਾਹੁੰਦੇ ਨੇ। ਅਸਹਿਮਤੀ ਦੇ ਬਾਵਜੂਦ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਪ੍ਰੋਫ਼ੈਸਰ ਓਸੇ ਸਰਕਾਰ ਦਾ ਸਿਲੇਬਸ ਪੜ੍ਹਾਉਂਦੇ ਨੇ, ਜਿਸ ਦਾ ਤਖ਼ਤਾ ਪਲਟਣਾ ਚਾਹੁੰਦੇ ਨੇ। ਉਨ੍ਹਾਂ ਨੂੰ ਪੁੱਛੋ ਤਾਂ ਉਹ ਕਹਿੰਦੇ ਨੇ, 'ਅਸੀਂ ਆਪਣੀ ਸੇਵਾ ਵੇਚ ਰਹੇ ਆਂ, ਜ਼ਮੀਰ ਨਹੀਂ।'- ਮੈਂ ਵੀ ਤਾਂ ਏਥੇ ਆਪਣੀ ਸੇਵਾ ਵੇਚ ਰਿਹਾਂ, ਜ਼ਮੀਰ ਨਹੀਂ ਵੇਚ ਦਿੱਤੀ। ਨਾਲੇ ਇੰਝ ਮੈਂ ਦੂਜੀ ਧਿਰ ਦਾ ਦ੍ਰਿਸ਼ਟੀਕੋਣ ਵੀ ਸਮਝ ਰਿਹਾਂ ਤੇ ਖ਼ੁਦ ਵੀ ਕਈ ਗੱਲਾਂ ਉਨ੍ਹਾਂ ਨੂੰ ਸਮਝਾਉਣ ਵਿੱਚ ਕਾਮਯਾਬ ਹੋਇਆਂ।"

ਜਲੰਧਰ ਤੋਂ ਛਪਣ ਵਾਲੀ ਅਖ਼ਬਾਰ 'ਅੱਜ ਦੀ ਆਵਾਜ਼' ਵਿੱਚ ਆਇਆ ਤਾਂ ਜਿੰਨਾ ਚਿਰ ਉਹਦੀ ਰਿਹਾਇਸ਼ ਦਾ ਵੱਖਰਾ ਬੰਦੋਬਸਤ ਨਾ ਹੋ ਗਿਆ, ਉਹ ਕੁੱਝ ਮਹੀਨੇ ਸਾਡੇ ਘਰ ਹੀ ਠਹਿਰਿਆ। ਜਦੋਂ ਰਾਤ ਦੀ ਰਿਹਾਇਸ਼ ਦਾ ਬੰਦੋਬਸਤ ਹੋ ਵੀ ਗਿਆ ਤਦ ਵੀ ਹਫ਼ਤੇ ਵਿੱਚ ਤਿੰਨ-ਚਾਰ ਦਿਨ ਰਾਤ ਦੀ ਰੋਟੀ ਉਹ ਸਾਡੇ ਨਾਲ ਹੀ ਖਾਂਦਾ। ਮੇਰਾ ਬੇਟਾ ਸੁਪਨਦੀਪ ਉਹਨੂੰ ਸ਼ਾਮੀ ਮੋਟਰ ਸਾਈਕਲ 'ਤੇ ਘਰ ਲੈ ਆਉਂਦਾ ਤੇ ਰੋਟੀ-ਪਾਣੀ ਤੋਂ ਵਿਹਲੇ ਹੋਣ ਪਿੱਛੋਂ ਅਸੀਂ ਦੋਵੇਂ ਸੈਰ ਕਰਦੇ, ਗੋਲਡਨ ਐਵੇਨਿਊ ਤੋਂ ਡਿਫ਼ੈਂਸ ਕਾਲੋਨੀ ਵਿਚਲੀ ਉਹਦੀ ਰਿਹਾਇਸ਼ ਵੱਲ ਤੁਰ ਪੈਂਦੇ। ਦੁਨੀਆਂ-ਜਹਾਨ ਦੀਆਂ ਗੱਲਾਂ ਕਰਦੇ।

ਇਹਨਾਂ ਦਿਨਾਂ ਵਿੱਚ ਬਾਹਰੋਂ ਆ ਕੇ ਕਿਸੇ ਨੇ ਉਹਦੀ ਖ਼ਬਰ-ਸੁਰਤ ਤਾਂ ਕੀ ਲੈਣੀ ਸੀ, ਕਦੀ ਜਲੰਧਰੋਂ ਚੰਡੀਗੜ੍ਹ ਤੱਕ ਉਹਨੂੰ ਮਿਲਣ ਭੱਜੇ ਜਾਣ ਵਾਲੇ ਤਥਾਕਥਿਤ ਮਿੱਤਰ ਜਲੰਧਰ ਰਹਿੰਦਿਆਂ ਵੀ ਉਹਨੂੰ ਮਿਲਣ ਨਾ ਆਏ। ਫ਼ਸਲੀ ਬਟੇਰਿਆਂ ਦੀ ਅਜਿਹੀ ਬੇਰੁਖ਼ੀ ਦੇ ਬਾਵਜੂਦ ਉਹਦੇ ਵੱਜਦੇ ਠਹਾਕਿਆਂ ਤੋਂ ਕਦੀ ਲੱਗਦਾ ਈ ਨਾ ਉਹ ਕੇਡੀ ਉਚੀ ਥਾਂ ਤੋਂ ਹੇਠਾਂ ਡਿਗ ਪਿਆ ਹੈ! ਕਦੀ-ਕਦੀ ਇਹ ਜ਼ਰੂਰ ਕਹਿੰਦਾ, "ਵਰਿਆਮ! ਦੁਨੀਆਂ ਦੇ ਬਦਲਦੇ ਰੰਗਾਂ ਦਾ ਤਾਂ ਪਤਾ ਈ ਹੁਣ ਲੱਗਾ ਐ!"

ਰਾਤ ਨੂੰ ਮੇਰਾ ਬੇਟਾ ਸੁਪਨਦੀਪ ਹੱਸਦਾ-ਹੱਸਦਾ ਇੰਗਲੈਂਡ ਤੋਂ ਲਿਆਂਦੀ 'ਬਲੈਕ ਲੇਬਲ' ਮੇਜ਼ 'ਤੇ ਲਿਆ ਰੱਖਦਾ, "ਆ ਜੋ ਅੰਕਲ! ਤਰ ਹੋ ਜੋ ਥੋੜ੍ਹੇ ਜਿਹੇ।"

"ਬੜਾ ਬਦਮਾਸ਼ ਏਂ ਤੂੰ!" ਉਹ ਹੱਸ ਕੇ ਪੈਗ ਪਾਉਂਦਾ। ਦੋ ਨਿੱਕੇ-ਨਿੱਕੇ ਹਾੜ੍ਹੇ ਲੈਂਦਾ। ਆਮ ਲੋਕਾਂ ਵਾਂਗ ਬਹੁਤੀ ਪੀਣ ਦਾ ਲਾਲਚ ਨਾ ਕਰਦਾ। ਫਿਰ ਸਾਰਾ ਟੱਬਰ ਬੈਠ ਕੇ ਰੋਟੀ ਖਾਂਦਾ। ਘਰ ਵਾਲੀ ਰਸੋਈ ਦਾ ਕੰਮ-ਕਾਰ ਖ਼ਤਮ ਕਰ ਕੇ ਭਾਂਡੇ-ਟੀਂਡੇ ਧੋਣ, ਸਾਂਭਣ



Sri Satguru Jagjit Singh Ji eLibrary NamdhariElibrary@gmail.com

ਦੇ ਕੰਮ ਲੱਗ ਜਾਂਦੀ। ਮੈਂ ਤੇ ਮੇਰੇ ਬੱਚੇ ਹਲਵਾਰਵੀ ਕੋਲ ਡਰਾਇੰਗ ਰੂਮ ਵਿੱਚ ਬੈਠੇ ਹੁੰਦੇ। ਉਹ ਬੱਚਿਆਂ ਨਾਲ ਹਾਣੀਆਂ ਵਾਂਗ, ਉਨ੍ਹਾਂ ਵਰਗਾ ਹੋ ਕੇ ਗੱਪਾਂ ਮਾਰਦਾ। ਉਨ੍ਹਾਂ ਨਾਲ ਰਲਦੇ ਮਿਲਦੇ ਆਪਣੇ ਬਚਪਨ ਦੇ ਅਨੁਭਵ ਸਾਂਝੇ ਕਰਦਾ। ਬੱਚਿਆਂ ਨਾਲ ਬੱਚਾ ਬਣ ਕੇ ਨਿੱਕੀਆਂ-ਨਿੱਕੀਆਂ ਗੱਲਾਂ 'ਤੇ ਠਹਾਕੇ ਲਾਉਂਦਾ। ਵਿੱਚ-ਵਿੱਚ ਗੰਭੀਰ ਹੋ ਕੇ ਜ਼ਿੰਦਗੀ 'ਚੋਂ ਕਸ਼ੀਦ ਕੀਤੇ ਅਨੁਭਵ ਤੇ ਨਿਚੋੜ ਵੀ ਸਾਂਝੇ ਕਰਦਾ। ਸੁਪਨਦੀਪ ਦੀ ਚੜ੍ਹਦੀ ਜਵਾਨੀ ਦੀ ਬੇਚੈਨੀ ਨੂੰ ਸਿੱਧੇ ਰਾਹ ਪਾਉਣ ਲਈ ਉਹਨੂੰ ਮਸ਼ਵਰੇ ਦਿੰਦਾ।

ਸੁਪਨਦੀਪ ਉਸ ਨਾਲ ਦੋਸਤਾਂ ਵਾਂਗ ਖੁੱਲ੍ਹ ਗਿਆ। ਉਹਦੇ ਨਾਲ ਆਪਣੀ ਇੰਗਲੈਂਡ ਫੇਰੀ ਦੇ ਅਨੁਭਵ ਸਾਂਝੇ ਕਰਦਾ। ਉਹਦੀਆਂ ਦਿਲਚਸਪ ਗੱਲਾਂ ਸੁਣ ਕੇ ਹਲਵਾਰਵੀ ਖ਼ੁਸ਼ ਹੁੰਦਾ। ਰਸੋਈ ਦੇ ਕੰਮ-ਕਾਜ ਤੋਂ ਮਾਂ ਵਿਹਲੀ ਹੁੰਦੀ ਤਾਂ ਧੀਆਂ ਉਹਦੇ ਨਾਲ ਸੌਣ ਚਲੇ ਜਾਂਦੀਆਂ ਪਰ ਸਾਡੀ ਤਿੰਨਾਂ ਦੀ ਮਹਿਫਿਲ ਦੇਰ ਤੱਕ ਚੱਲਦੀ ਰਹਿੰਦੀ।

ਇੱਕ ਦਿਨ ਸੁਪਨ ਰੌਂਅ ਵਿੱਚ ਲੱਗਾ ਹੋਇਆ ਸੀ, "ਅੰਕਲ ਮੈਂ ਓਥੇ ਦੋ ਕੁ ਮਹੀਨੇ ਕੰਮ ਵੀ ਕੀਤਾ। ਸਾਡੇ ਨਾਲ ਪੋਲੈਂਡ ਤੋਂ ਆਈ ਕੁੜੀ ਅਲੀਜ਼ਾ ਵੀ ਕੰਮ ਕਰਦੀ ਸੀ। ਭੂਰੇ ਵਾਲਾਂ ਵਾਲੀ ਗੋਭਲੀ ਜਿਹੀ ਸੋਹਣੀ ਕੁੜੀ। ਸਾਰੇ ਉਹਨੂੰ ਆਨੇ-ਬਹਾਨੇ ਵਿੰਹਦੇ, ਉਹਦੇ ਨਾਲ ਗੱਲ ਕਰਨਾ ਚਾਹੁੰਦੇ। ਕਦੀ-ਕਦੀ ਉਹ ਲੰਘਦੀ ਆਉਂਦੀ ਮੈਨੂੰ ਵੀ ਸਮਾਈਲ ਸੁੱਟਦੀ। ਮੈਨੂੰ ਵੀ ਟੁੱਟੀ ਫੁੱਟੀ ਅੰਗਰੇਜ਼ੀ 'ਚ ਉਹਦੇ ਨਾਲ ਗੱਲ ਕਰਨੀ ਚੰਗੀ ਲੱਗਦੀ। ਇੱਕ ਦਿਨ ਲੰਚ ਟਾਈਮ ਵੇਲੇ ਉਹ ਮੇਰੇ ਕੋਲ ਬੈਠੀ ਸੀ। ਮੈਂ ਸ਼ੁਗਲ-ਸ਼ੁਗਲ 'ਚ ਪੁੱਛਿਆ, "ਅਲੀਜ਼ਾ! ਡੂ ਯੂ ਲਾਈਕ ਮੀ?" ਕਹਿੰਦੀ, "ਯਾ! ਆਈ ਲਾਈਕ ਯੂ।" ਮੈਂ ਗੱਲ ਅੱਗੇ ਵਧਾਈ, "ਹੈਵ ਯੂ ਐਨੀ ਬੁਆਇ ਫ਼ਰੈਂਡ ਇਨ ਪੋਲੈਂਡ?" ਮੁਸਕਰਾ ਕੇ ਕਹਿੰਦੀ, "ਨੋ!" ਮੈਂ ਥੋੜ੍ਹਾ ਅੱਗੇ ਵਧ ਗਿਆ, "ਅਲੀਜ਼ਾ! ਆਈ ਲਵ ਯੂ। ਡੂ ਯੂ ਲਵ ਮੀ?" ਅੱਗੋਂ ਓਦਾਂ ਮੁਸਕਰਾਉਂਦੀ ਕਹਿੰਦੀ, "ਓ ਨੋ!" ਮੈਂ ਜ਼ਿਦ ਕੀਤੀ, "ਬੱਟ ਵਾਇ?" ਤੁਰਦੇ ਫਿਰਦੇ ਦੂਜੇ ਮੁੰਡਿਆਂ ਵੱਲ ਹੱਥ ਕਰ ਕੇ ਆਖਣ ਲੱਗੀ, "ਬੀਕੋਜ਼ ਐਵਰੀਬਡੀ ਸੇਜ਼ ਇਟ ਟੂ ਮੀ।" ਮੈਂ ਹੱਸ ਕੇ ਕਿਹਾ, "ਬੱਟ ਮਾਈ ਲਵ ਇਜ਼ ਟਰੂਅ।" ਉਹ ਹੱਸੀ, "ਦਿਸ ਇਜ਼ ਯੂਅਰ ਪਰੌਬਲਮ।" ਮੈਂ ਕਿਹਾ, "ਨਹੀਂ, ਦਿਸ ਇਜ਼ ਔਵਰ ਪਰੌਬਲਮ।" ਉਹ ਖਿੜਖਿੜਾ ਕੇ ਹੱਸ ਪਈ, "ਨੋ, ਦਿਸ ਇਜ਼ ਯੂਅਰ ਪਰੌਬਲਮ, ਐਂਡ ਵੈਰੀ ਬਿੱਗ ਪਰੌਬਲਮ।"

ਹਲਵਾਰਵੀ ਸਦਾ ਬਹਾਰ ਹਾਸੀ ਹੱਸਿਆ.

"ਸੁਪਨ, ਤੇਰੇ ਅੰਕਲ ਨੂੰ ਵੀ ਤੇਰੇ ਵਾਂਗ 'ਵੈਰੀ ਬਿੱਗ ਪਰੌਬਲਮ' ਦਾ ਕਈ ਵਾਰ ਸਾਹਮਣਾ ਕਰਨਾ ਪਿਐ।" ਹਲਵਾਰਵੀ ਨੇ ਮੇਰੇ ਵੱਲ ਮੁਸਕਰਾਉਂਦੀ ਘੂਰੀ ਵੱਟੀ ਕਿ ਅਗਾਂਹ ਕੁੱਝ ਹੋਰ ਭੇਤ ਨਾ ਨਸ਼ਰ ਕਰ ਦੇਵਾਂ। ਇਸ ਤੋਂ ਵੱਧ ਤਾਂ ਮੈਂ ਕੁੱਝ ਕਹਿਣਾ ਵੀ ਨਹੀਂ ਸੀ। ਏਨੇ ਵਿੱਚ ਸੁਪਨ ਖਿੜਖਿੜਾ ਕੇ ਹੱਸਿਆ ਤੇ ਕਹਿੰਦਾ, "ਅੰਕਲ! ਫਿਰ ਮਿਲਾਓ ਹੱਥ।"

ਸੁਪਨ ਨਾਲ ਹੱਥ ਮਿਲਾ ਕੇ ਹਲਵਾਰਵੀ ਮੁੜ ਸਦਾ-ਬਹਾਰ ਹਾਸੀ ਹੱਸਿਆ, "ਬੜਾ ਬਦਮਾਸ਼ ਏਂ ਤੂੰ।" ਫਿਰ ਗੰਭੀਰ ਹੋ ਕੇ ਕਹਿੰਦਾ, "ਸੁਪਨ! ਤੂੰ ਇਹ ਲਿਖਦਾ ਕਿਉਂ ਨਹੀਂ ਸਭ ਕੁੱਝ। ਮੈਂ ਛਾਪਾਂਗਾ ਅਖ਼ਬਾਰ ਵਿੱਚ।"

"ਪਰ ਤਸਵੀਰਾਂ ਸਮੇਤ ਛਾਪਣਾ ਪਊ।" ਸੁਪਨ ਨੇ ਸ਼ਰਤ ਰੱਖੀ।

"ਠੀਕ ਏ, ਪਰ ਘੱਟੋ-ਘੱਟ ਛੇ ਕਿਸ਼ਤਾਂ ਪਹਿਲਾਂ ਲਿਖ ਕੇ ਦੇ।"



Sri Satguru Jagjit Singh Ji eLibrary NamdhariElibrary@gmail.com

ਦੋਵਾਂ ਨੇ ਇੱਕ-ਦੂਜੇ ਦੀ ਸ਼ਰਤ ਮੰਨ ਲਈ।

ਸੁਪਨ ਦਾ ਸਫ਼ਰਨਾਮਾ 'ਅੱਜ ਦੀ ਆਵਾਜ਼' ਵਿੱਚ ਛਪਣ ਲੱਗ ਪਿਆ। ਹਰ ਸ਼ਾਮ ਹਲਵਾਰਵੀ ਸੁਪਨ ਨੂੰ ਅਗਲੀ ਕਿਸ਼ਤ ਲਿਖਣ ਲਈ ਪ੍ਰੇਰਦਾ। ਇੰਝ ਸੁਪਨ ਦਾ ਸਫ਼ਰਨਾਮਾ ਕਿਤਾਬੀ ਰੂਪ ਵਿੱਚ ਵੀ ਛਪ ਗਿਆ। ਇਸ ਦਾ ਨਾਂ 'ਜਾਣੇ-ਅਣਜਾਣੇ ਸਫ਼ਰ' ਵੀ ਹਲਵਾਰਵੀ ਨੇ ਰੱਖਿਆ ਤੇ ਇਸ ਦਾ ਮੁੱਖ-ਬੰਧ ਵੀ ਉਹਨੇ ਹੀ ਲਿਖਿਆ। ਸੁਪਨਦੀਪ ਅੰਦਰ ਲੁਕੀ ਸੰਭਾਵਨਾ ਨੂੰ ਪਛਾਣ ਕੇ ਉਹਦੀ ਪਤ੍ਰਿਭਾ ਨੂੰ ਸਹੀ ਰਾਹ ਦੱਸਣ ਵਿੱਚ ਉਹਦੀ ਸਿਆਣਪ ਤੇ ਦੂਰ-ਦ੍ਰਿਸ਼ਟੀ ਦਾ ਵੱਡਾ ਯੋਗਦਾਨ ਸੀ। ਉਹ ਆਖਦਾ, "ਇਸ ਮੁੰਡੇ ਵਿੱਚ ਬੜੀਆਂ ਸੰਭਾਵਨਾਵਾਂ ਨੇ। ਇਹ ਬੜੀ ਤੇਜ਼ੀ ਨਾਲ ਜ਼ਿੰਦਗੀ ਵਿੱਚ ਰਾਹ ਬਣਾਉਣ ਲਈ ਤਰਲੋਮੱਛੀ ਹੋ ਰਿਹੈ। ਇਹਦੀ ਬੇਚੈਨੀ ਤੋਂ ਡਰੋ ਨਾ ... ਇਹਨੂੰ ਸਮਝੋ।"

ਉਹਨੀਂ ਦਿਨੀਂ ਉਹ ਕਦੀ-ਕਦੀ ਜੋਤਸ਼ੀਆਂ ਦੇ ਹਵਾਲੇ ਨਾਲ ਕਿਸਮਤ ਬਦਲ ਜਾਣ ਦੀ ਭਵਿੱਖਵਾਣੀ ਵੀ ਕਰਨ ਲੱਗ ਪਿਆ ਸੀ। ਸੰਕਟ ਸਮੇਂ ਕਈ ਵਾਰ ਬੰਦੇ ਦੀ ਤਰਕਸ਼ੀਲਤਾ ਖ਼ਾਮੋਸ਼ ਵੀ ਹੋ ਜਾਂਦੀ ਹੈ, ਪਰ ਉਹਦੀ ਭਵਿੱਖਵਾਣੀ ਸੱਚ ਨਿਕਲੀ। ਉਹਨੂੰ ਦੁਬਾਰਾ 'ਪੰਜਾਬੀ ਟ੍ਰਿਬਿਊਨ' ਦੀ ਸੰਪਾਦਕੀ ਦਾ ਸੱਦਾ ਮਿਲ ਗਿਆ ਸੀ। ਪਿਛਲੇ ਸਾਰੇ ਧੋਣੇ ਧੋਤੇ ਗਏ ਸਨ। ਦੁਸ਼ਮਣਾਂ ਨੂੰ ਮੂੰਹ ਦੀ ਖਾਣੀ ਪਈ ਸੀ। ਸੰਗਮਰਮਰ 'ਤੇ ਚਿਪਕਿਆ ਚਿੱਕੜ ਸੁੱਕ ਕੇ ਝੜ ਗਿਆ ਸੀ। ਹੁਣ ਉਹ ਸਹਿਜ ਹੋ ਕੇ ਵਿਚਰਨ ਲੱਗਾ। ਸੱਚੀਆਂ ਝੂਠੀਆਂ ਦੋਸਤੀਆਂ ਦੀ ਉਹਨੂੰ ਪਛਾਣ ਹੋ ਗਈ ਸੀ। ਗਵਾਚੀਆਂ ਖ਼ੁਸ਼ੀਆਂ ਪਰਤ ਆਈਆਂ ਸਨ। ਬੇਟਾ ਅਸੀਮ ਵੱਡਾ ਹੋ ਰਿਹਾ ਸੀ। ਆਪਣਾ ਘਰ ਬਣਾ ਲਿਆ ਸੀ।

ਉਹਨੇ ਸਾਨੂੰ ਦੋਵਾਂ ਜੀਆਂ ਨੂੰ ਨਵਾਂ ਘਰ ਵਿਖਾਉਣ ਲਈ ਸੱਦਿਆ। ਅਸੀਮ ਨੇ ਸਾਜ਼ 'ਤੇ ਸੰਗੀਤਕ ਧੁਨਾਂ ਛੇੜੀਆਂ ਤਾਂ ਲੱਗਾ, ਹੁਣ ਹਲਵਾਰਵੀ ਦੀ ਰੂਹ ਸੱਤ-ਸੁਰਾਂ ਵਿੱਚ ਘੁਲ਼ ਗਈ ਹੋਵੇ। ਸੱਤ ਰੰਗਾਂ ਵਿੱਚ ਰੰਗੀ ਗਈ ਹੋਵੇ।

ਹਲਵਾਰਵੀ ਨੂੰ ਘੁੰਮਣ-ਫਿਰਨ ਤੇ ਅਣਗਾਹੀਆਂ ਧਰਤੀਆਂ ਨੂੰ ਗਾਹੁਣ ਦਾ ਬੇਪਨਾਹ ਸ਼ੌਕ ਸੀ। ਉਹ ਕਦੀ ਇੱਕ ਪਹਾੜ 'ਤੇ ਜਾਂਦਾ ਤੇ ਕਦੀ ਦੂਜੇ 'ਤੇ। ਚੀਨ, ਅਮਰੀਕਾ, ਕੈਨੇਡਾ, ਬਰਤਾਨੀਆ, ਯੂਰਪ ਦੇ ਕਈ ਦੇਸ਼ ਕਿੰਨੀ ਵਾਰ ਗਾਹ ਮਾਰੇ। ਵਾਪਸ ਆਉਂਦਾ ਤਾਂ ਸਫ਼ਰਨਾਮਾ ਲਿਖ ਮਾਰਦਾ। ਸਦਾ ਘਰ ਨਾਲ ਚੰਬੜੇ ਰਹਿਣ ਕਰ ਕੇ ਮੇਰਾ ਮਜ਼ਾਕ ਉਡਾਉਂਦਾ। ਚੀਨ ਦਾ ਸਫ਼ਰਨਾਮਾ ਉਹਨੇ ਮੈਨੂੰ ਇਹ ਸਤਰਾਂ ਲਿਖ ਕੇ ਭੇਟ ਕੀਤਾ: ਆਪਣੇ ਪਿਆਰੇ ਮਿੱਤਰ ਵਰਿਆਮ ਸੰਧੂ ਨੂੰ ਜਿਸ ਲਈ ਉਹਦਾ ਪਿੰਡ ਸੁਰ ਸਿੰਘ ਹੀ ਦੇਸ-ਪਰਦੇਸ ਹੈ।

ਏਦਾਂ ਇੱਕ ਵਾਰ ਟੋਰਾਂਟੋ ਗਿਆ ਤਾਂ ਪਰਿਵਾਰ ਸਮੇਤ ਸੁਪਨ ਨੂੰ ਮਿਲਿਆ। ਆ ਕੇ ਕਹਿੰਦਾ, "ਰਿਟਾਇਰ ਹੋਣ ਬਾਅਦ ਟੋਰਾਂਟੋ ਜਾ ਵੱਸਣਾ।"

ਜਿਉਂਦਾ ਰਹਿੰਦਾ ਤਾਂ ਉਹਨੇ ਸੱਚਮੁਚ ਹੁਣ ਨੂੰ ਟੋਰਾਂਟੋ ਹੋਣਾ ਸੀ। ਉਹਦੀਆਂ ਗਿਣਤੀਆਂ-ਮਿਣਤੀਆਂ ਕਈ ਵਾਰ ਸੱਚ ਹੁੰਦੀਆਂ ਸਨ। ਇੱਕ ਵਾਰ ਮੈਨੂੰ ਕਹਿੰਦਾ, "ਸਾਹਿਤ ਅਕਾਦਮੀ ਦਾ ਇਸ ਵਾਰ ਦਾ ਇਨਾਮ ਹੋ ਸਕਦੈ ਤੈਨੂੰ ਮਿਲ ਜਾਵੇ। ਅਗਲੇ ਸਾਲ ਦਾ ਤਾਂ ਦੇਵ ਨੂੰ ਮਿਲਣੈ। ਓਦੋਂ ਅਗਲੇ ਸਾਲ ਮੇਰਾ ਪੱਕੈ।" ਤੇ ਹੋਇਆ ਵੀ ਇੰਝ ਹੀ।

ਪਰ ਅਜਿਹਾ ਸਦਾ ਨਹੀਂ ਸੀ ਹੁੰਦਾ।

ਉਹਦਾ ਦਾਅਵਾ ਸੀ, "ਪੰਜਾਬੀ ਟ੍ਰਿਬਿਊਨ ਤੋਂ ਰਿਟਾਇਰ ਹੋਣ ਪਿੱਛੋਂ ਆਪਣਾ



Sri Satguru Jagjit Singh Ji eLibrary NamdhariElibrary@gmail.com

ਪੰਜਾਬੀ ਯੂਨੀਵਰਸਿਟੀ ਦੇ ਜਰਨਲਿਜ਼ਮ ਵਿਭਾਗ ਵਿਚ ਪ੍ਰੋਫ਼ੈਸਰ ਤੇ ਮੁਖੀ ਦਾ ਅਹੁਦਾ ਰਾਖਵਾਂ ਸਮਝੋ।"

ਯੂਨੀਵਰਸਿਟੀ ਦਾ ਪ੍ਰੋਫ਼ੈਸਰ ਬਣਨਾ ਉਹਦੀ ਦਿਲੀ ਖ਼ਾਹਿਸ਼ ਸੀ। ਸੰਪਾਦਕ ਤਾਂ ਉਹ ਮੌਕਾ ਮਿਲਣ 'ਤੇ ਬਣ ਗਿਆ। ਪਰ ਇੰਝ ਨਾ ਹੋਇਆ।

ਜੋਗਿੰਦਰ ਸਿੰਘ ਪੁਆਰ ਨੇ ਉਹਨੂੰ 'ਦੇਸ਼-ਸੇਵਕ' ਦੀ ਸੰਪਾਦਕੀ ਲਈ ਮਨਾ ਲਿਆ। ਫਿਰ ਵੀ ਉਹ ਖ਼ੁਸ਼ ਸੀ। ਫ਼ੋਨ 'ਤੇ ਦੂਜੇ ਚੌਥੇ ਗੱਲ ਹੁੰਦੀ ਰਹਿੰਦੀ।

ਇੱਕ ਦਿਨ ਦੁਪਹਿਰੇ ਉਹਦਾ ਫੋਨ ਆਇਆ, "ਬੁਖ਼ਾਰ ਜਿਹਾ ਹੋ ਗਿਐ। ਕੰਮ ਕਰਨ ਨੂੰ ਜੀ ਨਹੀਂ ਕਰਦਾ। ਘਰ ਚੱਲਿਆਂ।"

ਅਗਲੇ ਦਿਨ ਮੈਂ ਹਾਲ-ਚਾਲ ਜਾਣਨ ਲਈ ਫ਼ੋਨ ਕੀਤਾ ਤਾਂ ਕਹਿੰਦਾ, "ਛੁੱਟੀ ਲਈ ਹੈ। ਸਰੀਰ ਠੀਕ ਨਹੀਂ।"

ਤੇ ਫਿਰ ਪਤਾ ਲੱਗਾ ਬਿਮਾਰੀ ਏਨੀ ਵਧ ਗਈ ਹੈ ਕਿ ਪੀ.ਜੀ.ਆਈ. ਵਿਚ ਦਾਖ਼ਲ ਹੋਣਾ ਪੈ ਗਿਆ ਏ। ਮੈਂ ਫ਼ੋਨ ਕਰ ਕੇ ਸੁੱਖ-ਸਾਂਦ ਪੁੱਛਦਾ ਰਹਿੰਦਾ। ਇੱਕ ਦਿਨ ਅੱਗਿਉਂ ਉਹਦੇ ਛੋਟੇ ਭਰਾ ਅਵਤਾਰ ਨੇ ਫ਼ੋਨ ਚੁੱਕਿਆ। ਬਿਮਾਰੀ ਦੀ ਸੁਣ ਕੇ ਉਹ ਇੰਗਲੈਂਡ ਤੋਂ ਆ ਗਿਆ ਸੀ। ਖ਼ਬਰ ਚੰਗੀ ਨਹੀਂ ਸੀ। ਮੈਂ ਚੰਡੀਗੜ੍ਹ ਗਿਆ। ਕਾਰੀਡੋਰ ਵਿਚ ਪ੍ਰਿਤਪਾਲ ਤੇ ਉਹਦਾ ਪਰਿਵਾਰ, ਅਵਤਾਰ ਤੇ ਨਵਤੇਜ ਵੀ ਓਥੇ ਖਲੋਤੇ ਸਨ। ਚਿਹਰਿਆਂ 'ਤੇ ਗੂੜ੍ਹੀ ਉਦਾਸੀ। ਮਿਲਣ ਆਉਣ ਵਾਲਿਆਂ ਨੂੰ ਬਾਹਰੋਂ ਹੀ ਧੰਨਵਾਦ ਕਰ ਕੇ ਮੋੜ ਰਹੇ ਸਨ।

ਮੈਂ ਦੂਰੋਂ ਆਇਆ ਸਾਂ। ਅੰਦਰ ਜਾਣ ਦਿੱਤਾ. ਸਦਾ ਹੱਸਦੇ ਰਹਿਣ ਵਾਲੇ ਫੁੱਲਝੜੀ ਚਿਹਰੇ 'ਤੇ ਪੀਲੱਤਣ ਛਾਈ ਹੋਈ ਸੀ। ਬੇਹੋਸ਼ੀ ਦਾ ਆਲਮ। ਨਾ ਗੱਲ, ਨਾ ਬਾਤ।

ਕੁੱਝ ਪਲ ਉਦਾਸ ਖਲੋਤਾ ਰਿਹਾ ਤੇ ਫਿਰ ਭਿੱਜੀਆਂ ਅੱਖਾਂ ਨਾਲ ਬਾਹਰ ਆ ਗਿਆ।

ਜਲੰਧਰੋਂ ਫ਼ੋਨ ਕਰ ਕੇ ਅਵਤਾਰ ਤੋਂ ਹਾਲ ਪੁੱਛਦਾ। ਤੀਜੇ-ਚੌਥੇ ਦਿਨ ਅਵਤਾਰ ਕਹਿੰਦਾ, "ਹੁਣ ਅੱਗੇ ਨਾਲੋਂ ਫ਼ਰਕ ਲੱਗਦੈ। ਸੁਰਤ ਵਿਚ ਵੀ ਐ ਤੇ ਗੱਲ-ਬਾਤ ਵੀ ਕਰਦੈ। ਹੋ ਸਕਦੈ, ਮੋੜਾ ਪੈ ਜਾਏ।"

ਖ਼ੁਸ਼ ਹੋ ਕੇ ਮੈਂ ਅਗਲੇ ਦਿਨ ਮਿਲਣ ਲਈ ਉਡਦਾ ਗਿਆ। ਓਦਣ ਵਾਂਗ ਹੀ, ਕਿਸੇ ਨੂੰ ਵੀ ਮਿਲਣ ਲਈ ਅੰਦਰ ਨਹੀਂ ਸੀ ਜਾਣ ਦਿੱਤਾ ਜਾ ਰਿਹਾ।

ਮੈਂ ਗਿਆ ਤਾਂ ਪ੍ਰਿਤਪਾਲ ਕਹਿੰਦੀ, "ਤੁਸੀਂ ਚਲੇ ਜਾਓ ਅੰਦਰ। ਤੁਹਾਨੂੰ ਮਿਲਣਾ ਸ਼ਾਇਦ ਉਨ੍ਹਾਂ ਨੂੰ ਚੰਗਾ ਵੀ ਲੱਗੇ।"

ਉਹ ਤੇ ਅਵਤਾਰ ਮੇਰੇ ਨਾਲ ਅੰਦਰ ਗਏ।

ਹਲਵਾਰਵੀ ਨੂੰ ਸਿਰਹਾਣਿਆਂ ਦੀ ਢੋਹ ਲਵਾਈ ਗਈ। ਮੈਨੂੰ ਵੇਂਹਦਿਆਂ ਸਾਰ ਪੀਲੇ ਚਿਹਰੇ 'ਤੇ ਚੌੜੀ ਮੁਸਕਾਣ ਫੈਲ ਗਈ। ਮੇਰੇ ਵੱਲ ਹੱਥ ਵਧਾਇਆ। ਮੈਂ ਹੱਥ ਅੱਗੇ ਕੀਤਾ ਤਾਂ ਘੁੱਟ ਕੇ ਫੜ ਲਿਆ। ਦੋ-ਤਿੰਨ ਵਾਰ ਇਸ ਤਰ੍ਹਾਂ ਹਿਲਾਇਆ, ਜਿਵੇਂ ਦੱਸਣਾ ਚਾਹੁੰਦਾ ਹੋਵੇ ਕਿ ਫ਼ਿਕਰ ਕਿਉਂ ਕਰਦਾ ਏਂ, ਆਪਾਂ ਦੋ-ਚਾਰ ਦਿਨਾਂ 'ਚ ਠੀਕ ਹੋਏ ਲੈ!"

ਘੁੱਟੇ ਹੱਥੀਂ ਮੈਂ ਕਿਹਾ, "ਆਪਾਂ ਲੜਨਾ ਏਂ ਤੇ ਸਦਾ ਵਾਂਗ ਜਿੱਤਣਾ ਵੀ ਏਂ."

ਉਹ ਫਿਰ ਮੁਸਕਰਾਇਆ ਤੇ ਬਾਰੀਓਂ ਬਾਹਰ ਵੇਂਹਦਾ ਆਖਣ ਲੱਗਾ, "ਵੇਖ



Sri Satguru Jagjit Singh Ji eLibrary NamdhariElibrary@gmail.com

ਵਰਿਆਮ! ਰੁਮਕਦੀ ਹਵਾ ਵਿੱਚ ਸਫ਼ੈਦਿਆਂ ਦੇ ਪੱਤਿਆਂ ਦਾ ਨਾਚ। ਸਫ਼ੈਦਿਆਂ ਤੋਂ ਪਾਰ ਅਸਮਾਨ ਵਿੱਚ ਉਡਦੇ ਜਾਂਦੇ ਬੱਦਲ! ਇਸ ਕਮਰੇ ਤੋਂ ਬਾਹਰ ਏਹੋ ਜਿਹੀ ਜਿਉਂਦੀ ਕਵਿਤਾ ਵੇਖ ਕੇ, ਮਹਿਸੂਸ ਕਰ ਕੇ, ਭਲਾ ਕਿਸ ਦਾ ਮਰਨ ਨੂੰ ਚਿੱਤ ਕਰਦੈ?''

ਪਰ ਚੌਥੇ ਦਿਨ ਕਵਿਤਾ ਦੇ ਮਰਨ ਦੀ ਖ਼ਬਰ ਆ ਗਈ। ਉਹਦੇ ਸਸਕਾਰ ਅਤੇ ਭੋਗ 'ਤੇ ਪਤਾ ਨਹੀਂ ਉਹਦੇ ਸਨੇਹੀਆਂ ਦੀ ਏਡੀ ਭੀੜ ਕਿੱਥੋਂ ਉਲਰ ਆਈ ਸੀ। ਮੈਂ ਤਾਂ ਸਮਝਦਾ ਸਾਂ ਕਿ ਹਲਵਾਰਵੀ 'ਮੇਰਾ' ਹੀ ਹੈ; ਪਰ ਏਥੇ ਤਾਂ ਸੈਂਕੜੇ ਲੋਕ ਉਹਦੇ ਬੇਵਕਤ ਤੁਰ ਜਾਣ 'ਤੇ ਉਹਦੀ ਦੁਖਦਾਈ ਮੌਤ ਦੇ ਗ਼ਮ ਵਿੱਚ ਡੁੱਬੇ ਖਲੋਤੇ ਸਨ। ਉਹਦੇ ਆਪਣੇ ਬਣ ਕੇ। ਇਨ੍ਹਾਂ ਵਿੱਚ ਮੂੰਹ ਰਖਣੀ ਲਈ ਉਹਦੇ ਦੁਸ਼ਮਣ ਵੀ ਜ਼ਰੂਰ ਆਏ ਹੋਣਗੇ। ਪਰ ਆਈਆਂ ਭੀੜਾਂ ਦੱਸਦੀਆਂ ਸਨ, ਉਹਦੀ ਦੋਸਤੀ ਦਾ ਕਲਾਵਾ ਕੇਡਾ ਵੱਡਾ ਸੀ। ਹੁੰਦਾ ਵੀ ਕਿਉਂ ਨਾ! ਉਹ ਤਾਂ ਅਗਲੇ ਦੀ ਥੋੜ੍ਹੀ ਕੁ ਮੁਹੱਬਤ ਅੱਗੇ ਵੀ ਪੂਰੇ ਦਾ ਪੂਰਾ ਡੁੱਲ੍ਹ ਜਾਂਦਾ ਸੀ। ਉਹਨੇ ਆਪਣੇ ਬਾਰੇ ਸੱਚ ਹੀ ਤਾਂ ਲਿਖਿਆ ਸੀ:

ਤੇਰੀ ਤੇਹ ਦੀ ਸੀਮਾ ਤਾਂ ਸੀ ਇੱਕ ਦੋ ਬੂੰਦਾਂ ਪਾਣੀ,
ਬੱਸ ਐਵੇਂ ਹੀ ਪਿਘਲ ਗਿਆ ਸਾਂ ਮੈਂ ਸਾਰੇ ਦਾ ਸਾਰਾ.

ਹਲਵਾਰਵੀ ਸਾਰੇ ਦਾ ਸਾਰਾ ਪਿਘਲ ਗਿਆ ਸੀ.

ਹਵਾ ਅਜੇ ਵੀ ਰੁਮਕਦੀ ਸੀ. ਰੁਮਕਦੀ ਹਵਾ ਨਾਲ ਰੁੱਖਾਂ ਦੇ ਪੱਤੇ ਅਜੇ ਵੀ ਝੂਮ ਰਹੇ ਸਨ। ਬੱਦਲ ਅਜੇ ਵੀ ਅਣਜਾਣੇ ਦੇਸ਼ ਵੱਲ ਉਡਦੇ ਜਾਂਦੇ ਸਨ। ਉਹ ਜਿਉਂਦੇ ਰਹਿਣ ਦੀ ਖ਼ਾਹਿਸ਼ ਆਪਣੇ ਨਾਲ ਲੈ ਕੇ, ਕਵਿਤਾ ਦੀ ਬੁੱਕਲ ਮਾਰ ਕੇ ਬੱਦਲਾਂ ਵਿੱਚ ਜਾ ਵੜਿਆ ਸੀ।

ਅਣਜਾਣੀਆਂ ਧਰਤੀਆਂ ਨੂੰ ਵੇਖਣ-ਜਾਨਣ ਦਾ ਉਹਨੂੰ ਅਵੱਲਾ ਸ਼ੌਕ ਜੁ ਸੀ!

-0-



Sri Satguru Jagjit Singh Ji eLibrary NamdhariElibrary@gmail.com

# ਚੇਤਿਆਂ ਵਿੱਚ ਲਿਸ਼ਕ ਉਠਿਆ ਪਾਸ਼

**ਚੇਤਿਆਂ** ਵਿੱਚ ਲਿਸ਼ਕ ਉਠੇ ਪਾਸ਼ ਨਾਲ ਜੁੜੇ ਇੱਕ ਯਾਦਗਾਰੀ ਬਿਰਤਾਂਤ ਨਾਲ ਗੱਲ ਸ਼ੁਰੂ ਕਰਦੇ ਹਾਂ

1971-72 ਦਾ ਸਾਲ ਸੀ ਸ਼ਾਇਦ। ਨਕੋਦਰ ਵਿੱਚ 'ਕ੍ਰਾਂਤੀਕਾਰੀ ਲੇਖਕਾਂ' ਵੱਲੋਂ ਇੱਕ ਕਾਨਫਰੰਸ ਕੀਤੀ ਗਈ। ਪਰਚੇ ਪੜ੍ਹੇ ਗਏ, ਗਰਮਾ ਗਰਮ ਤਕਰੀਰਾਂ ਹੋਈਆਂ। ਸਰਕਾਰ ਦੀਆਂ ਨੀਤੀਆਂ ਤੇ ਪੁਲਿਸ ਦੀਆਂ ਵਧੀਕੀਆਂ ਖ਼ਿਲਾਫ਼ ਰੋਹਦਾਰ ਆਵਾਜ਼ ਬੁਲੰਦ ਹੋਈ। ਫਿਰ ਨਕੋਦਰ ਦੇ ਬਜ਼ਾਰਾਂ ਵਿੱਚ ਜੋਸ਼ੀਲੇ ਨਾਅ੍ਰੇ ਲਾਉਂਦਾ ਲੇਖਕਾਂ ਦਾ ਜਲੂਸ ਨਿਕਲਿਆ। ਰਾਤ ਨੂੰ ਕਵੀ ਦਰਬਾਰ ਸੀ। ਸਵੇਰ ਵਾਲੀ ਕਾਨਫਰੰਸ ਤੇ ਰਾਤ ਵਾਲੇ ਕਵੀ ਦਰਬਾਰ ਦੀ ਸਟੇਜ ਨਕੋਦਰ ਦੇ ਪੁਲਿਸ ਥਾਣੇ ਨਾਲ ਲੱਗਵੀਂ ਕੰਧ ਨਾਲ ਬਣੀ ਹੋਈ ਸੀ। ਕਵੀਆਂ ਦੀਆਂ ਕਵਿਤਾਵਾਂ ਵੀ ਰੋਹ ਤੇ ਰੰਜ ਨਾਲ ਭਰੀਆਂ ਹੋਈਆਂ ਸਨ। ਮੈਂ ਪਹਿਲੀ ਵਾਰ ਕਿਸੇ ਕਵੀ ਦਰਬਾਰ ਵਿੱਚ ਆਪਣਾ ਗੀਤ ਗਾ ਕੇ ਪੜ੍ਹਿਆ।

ਇਸ ਕਾਨਫਰੰਸ ਦੇ ਮੁੱਖ ਕਰਨਧਾਰਾਂ ਵਿੱਚ ਪਾਸ਼ ਵੀ ਸੀ। ਉਹ ਕੁੱਝ ਚਿਰ ਹੋਇਆ ਜੇਲ੍ਹ ਵਿਚੋਂ ਰਿਹਾਅ ਹੋ ਕੇ ਆਇਆ ਸੀ। ਉਹਨੀਂ ਦਿਨੀਂ ਉਹਦੀ ਬੜੀ ਚੜ੍ਹਤ ਸੀ। ਕਈ ਲੇਖਕਾਂ ਨੇ ਤਾਂ ਉਹਨੂੰ ਪਹਿਲੀ ਵਾਰ ਵੇਖਿਆ ਸੀ। ਉਹ ਸਵੇਰ ਦੇ ਪ੍ਰੋਗਰਾਮ ਵਿੱਚ ਬੋਲਿਆ ਨਹੀਂ ਸੀ। ਸਾਰੇ ਸਮਝਦੇ ਸਨ ਕਿ ਰਾਤ ਦੇ ਕਵੀ ਦਰਬਾਰ ਵਿੱਚ ਉਹ ਆਪਣੀ ਕਵਿਤਾ ਸੁਣਾਏਗਾ; ਆਪਣੇ ਅਨੁਭਵ ਸਾਂਝੇ ਕਰੇਗਾ। ਕਵੀ ਦਰਬਾਰ ਸਮਾਪਤੀ 'ਤੇ ਪੁੱਜਾ ਤਾਂ ਸਟੇਜ ਸਕੱਤਰ ਨੇ ਪਾਸ਼ ਦਾ ਨਾਂ ਲਿਆ। ਪਾਸ਼ ਥਾਣੇ ਦੀ ਕੰਧ ਨਾਲ ਲੱਗੀ ਸਟੇਜ 'ਤੇ ਖੜਾ ਹੋਇਆ। ਇਹੋ ਥਾਣਾ ਸੀ ਜਿਸ ਵਿੱਚ ਉਹਨੂੰ ਕਦੀ ਗ੍ਰਿਫਤਾਰ ਕਰ ਕੇ ਲਿਆਂਦਾ ਗਿਆ ਸੀ। ਉਸ ਨਾਲ ਜ਼ਿਆਦਤੀ ਕੀਤੀ ਗਈ ਸੀ। ਝੂਠਾ ਕਤਲ ਕੇਸ ਉਹਦੇ ਨਾਂ ਮੜ੍ਹਿਆ ਗਿਆ ਸੀ। ਸਪੀਕਰ ਦਾ ਮੂੰਹ ਵੀ ਥਾਣੇ ਵੱਲ ਸੀ। ਜ਼ਾਹਿਰ ਹੈ ਸਵੇਰ ਤੋਂ ਹੁਣ ਤੱਕ ਥਾਣੇ ਵਾਲੇ ਸਭ ਕੁੱਝ ਸੁਣਦੇ ਰਹੇ ਸਨ।

ਹੁਣ ਸਰੋਤੇ ਸੁਣਨਾ ਤੇ ਜਾਨਣਾ ਚਾਹੁੰਦੇ ਸਨ ਕਿ ਪਾਸ਼ ਕੀ ਬੋਲਦਾ ਹੈ। ਪਾਸ਼ ਨੇ ਕੋਈ ਭਾਸ਼ਨ ਨਹੀਂ ਕੀਤਾ। ਕੋਈ ਕਵਿਤਾ ਨਹੀਂ ਸੁਣਾਈ। ਉਸਨੇ ਅਸਮਾਨ ਵੱਲ ਸੱਜੀ ਬਾਂਹ ਉੱਚੀ ਚੁੱਕੀ ਤੇ ਗਰਜਵੀਂ ਆਵਾਜ਼ ਵਿੱਚ ਪੁਲਿਸ ਵਾਲਿਆਂ ਨੂੰ ਸੁਣਾ ਕੇ ਸਿਰਫ਼ ਏਨਾ ਹੀ ਕਿਹਾ:

"ਗਾਲ੍ਹਾਂ ਕੱਢੀਆਂ ਗਲੀ ਵਿੱਚ ਖੜ ਕੇ, ਮਾਣ ਭਰਾਵਾਂ ਦੇ"

ਏਨੀ ਆਖ ਕੇ ਉਹ ਸਟੇਜ ਤੋਂ ਉੱਤਰ ਆਇਆ। ਤਾੜੀਆਂ ਦੀ ਗੜਗੜਾਹਟ ਨਾਲ ਮੈਦਾਨ ਤੇ ਅਸਮਾਨ ਗੂੰਜ ਉੱਠਿਆ। ਇੱਕੋ ਗੱਲ ਵਿੱਚ ਸਾਰੀ ਗੱਲ ਆਖੀ ਗਈ



Sri Satguru Jagjit Singh Ji eLibrary NamdhariElibrary@gmail.com

ਸੀ। ਭਰਾਵਾਂ ਦਾ ਮਾਣ ਤੇ ਲੋਕਾਂ ਦੀ ਤਾਕਤ ਪਿੱਠ ਪਿੱਛੇ ਹੋਵੇ ਤਾਂ ਬੰਦਾ ਆਪਣੇ ਹਿੱਸੇ ਦੀ ਲੜਾਈ ਬੁਲੰਦ ਇਰਾਦਿਆਂ ਨਾਲ ਲੜ ਸਕਦਾ ਹੈ। ਦੁਸ਼ਮਣ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਲਲਕਾਰ ਸਕਦਾ ਹੈ। ਭਰਾ ਨਾਲ ਨਾ ਹੋਣ ਤਾਂ ਮਿਰਜ਼ੇ ਵਰਗੇ ਜਵਾਨ ਦੀ ਵੀ ਦੁਸ਼ਮਣਾਂ ਦੇ ਵਾਰ ਸਹਿੰਦਿਆਂ ਧਾਹ ਨਿਕਲ ਜਾਂਦੀ ਹੈ, "ਜੱਟ ਬਾਝ ਭਰਾਵਾਂ ਮਾਰਿਆ, ਕੋਈ ਨਾ ਮਿਰਜ਼ੇ ਦੇ ਸੰਗ।'

*** *** *** ***

-ਆਪਣੀ ਲਾਸਾਨੀ ਪ੍ਰਤਿਭਾ ਦੇ ਜਲੌਅ ਨਾਲ ਜਗਮਗਾਉਂਦਾ ਪਾਸ਼ ਸ਼ਾਇਰੀ ਦੇ ਆਕਾਸ਼ ਵਿੱਚ ਚਾਨਣ ਦੀ ਲੰਮੀ ਲੀਕ ਪਿੱਛੇ ਛੱਡ ਕੇ ਭਰ ਜਵਾਨੀ ਵਿੱਚ ਤੁਰ ਗਿਆ। ਸ਼ਹੀਦ ਭਗਤ ਸਿੰਘ ਨੂੰ ਆਪਣਾ ਆਦਰਸ਼ ਮੰਨਣ ਵਾਲਾ ਪਾਸ਼ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਉਹਦਾ ਛੋਟਾ ਭਰਾ ਬਣ ਕੇ 23 ਮਾਰਚ 1988 ਨੂੰ ਅੰਨ੍ਹੇ ਧਾਰਮਿਕ ਜਨੂੰਨ ਦੀ ਭੇਟ ਚੜ੍ਹ ਗਿਆ।

ਨਾ ਕੋਈ ਭਗਤ ਸਿੰਘ ਨੂੰ ਕੋਈ ਮਾਰ ਸਕਿਆ ਏ ਤੇ ਨਾ ਹੀ ਪਾਸ਼ ਮਰਨ ਲੱਗਾ ਏ। ਉਹਦੀ ਕਵਿਤਾ ਉਦੋਂ ਵੀ ਬੋਲਦੀ ਸੀ, ਅੱਜ ਵੀ ਬੋਲਦੀ ਹੈ ਤੇ ਹਮੇਸ਼ਾ ਬੋਲਦੀ ਰਹੇਗੀ। ਸਰੀਰ ਨੂੰ ਕਤਲ ਕੀਤਾ ਜਾ ਸਕਦਾ ਏ ਪਰ ਕਵਿਤਾ ਨੂੰ ਕੌਣ ਮਾਰ ਸਕਦਾ ਏ!

ਪਾਸ਼ ਜ਼ਿੰਦਗੀ ਦਾ ਆਸ਼ਕ ਸੀ। ਆਪਣੀ ਡਾਇਰੀ ਵਿੱਚ ਇੱਕ ਥਾਂ ਉਹ ਲਿਖਦਾ ਹੈ, 'ਮੇਰੀ ਕਵਿਤਾ ਕਦੇ ਵੀ ਚੁੱਪ ਨਹੀਂ ਹੋਣੀ। ਮੇਰੀ ਕਵਿਤਾ ਬੜਾ ਚਿਰ ਜਿਉਂਦੀ ਰਹੇਗੀ, ਕਿਉਂਕਿ ਇਹ ਸਮੁੱਚੀ ਜ਼ਿੰਦਗੀ ਨਾਲ ਇਸ਼ਕ ਦੀ ਕਵਿਤਾ ਹੈ।"

ਪਾਸ਼ ਇੱਕ ਯੁਗ ਕਵੀ ਸੀ। ਯੁਗ ਕਵੀ ਉਹ ਹੁੰਦਾ ਏ ਜੋ ਆਪਣੇ ਦੌਰ ਦੇ ਕਾਵਿਕ ਆਕਾਸ਼ ਵਿੱਚ ਚੰਦਰਮਾ ਵਾਂਗ ਚਮਕ ਉਠਦਾ ਹੈ ਤੇ ਦੂਜੇ ਸ਼ਾਇਰ ਨਿੱਕੇ ਤਾਰਿਆਂ ਵਾਂਗ ਉਹਦੀ ਚਾਨਣੀ ਦੀ ਦੂਧੀਆ ਰੌਸ਼ਨੀ ਵਿੱਚ ਮੱਧਮ ਪੈ ਜਾਂਦੇ ਨੇ। ਯੁਗ ਕਵੀ ਜਿੱਥੇ ਵਿਚਾਰਧਾਰਕ ਤੌਰ 'ਤੇ ਨਵੇਂ ਰੰਗ ਲੈ ਕੇ ਆਉਂਦਾ ਹੈ ਓਥੇ ਉਹ ਸ਼ਾਇਰੀ ਦਾ ਅਜਿਹਾ ਨਵਾਂ ਤੇ ਨਿਆਰਾ ਮੁਹਾਵਰਾ ਸਿਰਜਦਾ ਹੈ ਕਿ ਬਾਕੀ ਸ਼ਾਇਰ ਉਸ ਵਰਗਾ ਲਿਖਣਾ ਤੇ ਉਸ ਵਰਗਾ ਬਣਨਾ ਆਪਣਾ ਮਾਣ ਸਮਝਣ ਲੱਗਦੇ ਨੇ। ਪਾਸ਼ ਅਜਿਹਾ ਸ਼ਾਇਰ ਹੀ ਸੀ।

ਇਸ ਅਜ਼ੀਮ ਸ਼ਾਇਰ ਨੂੰ ਸਿਰਫ਼ ਪੰਜਾਬੀ ਦਾ ਹੀ ਨਹੀਂ ਸਗੋਂ ਭਾਰਤ ਦਾ ਮਹਾਨ ਸ਼ਾਇਰ ਸਮਝਿਆ ਜਾਂਦਾ ਏ। ਲਹਿੰਦੇ ਪੰਜਾਬ ਵਿੱਚ ਮਕਸੂਦ ਸਾਕਿਬ ਵਰਗੇ ਦਾਨਿਸ਼ਵਰ ਆਪਣੀਆਂ ਬੈਠਕਾਂ ਵਿੱਚ ਸਾਥੀਆਂ ਨਾਲ ਲਗਾਤਾਰ ਪਾਸ਼ ਦੀ ਕਵਿਤਾ ਦਾ ਪਾਠ ਕਰ ਤੇ ਉਹਨੂੰ ਸਮਝ ਰਹੇ ਤੇ ਪਿਆਰ ਰਹੇ ਹਨ।

ਪਾਸ਼ ਪੰਜਾਬੀ ਦਾ ਪਹਿਲਾ ਅਜਿਹਾ ਸ਼ਾਇਰ ਹੈ ਜਿਸਦੀ ਸ਼ਾਇਰੀ ਦਾ ਵੱਖ ਵੱਖ ਜ਼ਬਾਨਾਂ ਵਿੱਚ ਅਨੁਵਾਦ ਹੋਇਆ ਤੇ ਉਹ ਵੱਖ ਵੱਖ ਭਾਸ਼ਾਵਾਂ ਵਿੱਚ ਬੈਠੇ ਕਵਿਤਾ ਦੇ ਆਸ਼ਕਾਂ ਦੇ ਦਿਲਾਂ ਵਿੱਚ ਫੁੱਲ ਬਣ ਕੇ ਖਿੜ ਪਿਆ।

ਪਾਸ਼ ਪਹਿਲਾ ਪੰਜਾਬੀ ਸ਼ਾਇਰ ਹੈ, ਜਿਸ ਨੇ ਪੇਂਡੂ ਜੀਵਨ, ਖਾਸ ਕਰ ਕੇ ਟੁੱਟ ਰਹੀ ਤੇ ਖਿੰਘਰ ਹੋ ਰਹੀ ਕਿਸਾਨੀ ਨੂੰ ਆਪਣੀਆਂ ਕਵਿਤਾਵਾਂ ਵਿੱਚ ਚਿਤਰਿਆ ਹੈ। ਕਿਰਤੀ ਹੱਥਾਂ ਦੀ ਮਹਾਨਤਾ ਦਾ ਗੁਣਗਾਨ ਕਰਨਾ ਤੇ ਇਨ੍ਹਾਂ ਹੱਥਾਂ ਦਾ ਹਥਿਆਰਾਂ ਵਿੱਚ



Sri Satguru Jagjit Singh Ji eLibrary NamdhariElibrary@gmail.com

ਵਟਣਾ ਉਸ ਦੀ ਸ਼ਾਇਰੀ ਦੇ ਮੂਲ ਸੂਤਰ ਹਨ।

ਪਰ ਅੱਜ ਉਹ ਕਿਰਤੀ ਹੱਥ ਜਿਨ੍ਹਾਂ ਨੇ ਹਥਿਆਰ ਬਣਨਾ ਸੀ, ਆਪਣੇ ਗਲ ਵਿਚ ਫਾਹੀ ਦਾ ਫੰਦਾ ਪਾਉਣ ਲਈ ਮਜਬੂਰ ਹੋ ਗਏ ਨੇ। ਕਾਲੀਆਂ ਹਨੇਰੀਆਂ ਤਾਕਤਾਂ ਹੋਰ ਵੀ ਗੂੜ੍ਹੀਆਂ ਹੋ ਗਈਆਂ ਨੇ। ਅੰਨ੍ਹਾਂ ਧਾਰਮਿਕ ਜਨੂੰਨ ਅੱਜ ਜ਼ੋਰਾਂ ਨਾਲ ਗੜਗੜਾ ਰਿਹਾ ਏ। ਪਾਸ਼ ਵਰਗੇ ਚੇਤੰਨ ਤੇ ਲੋਕਾਂ ਦੀ ਆਵਾਜ਼ ਬਣ ਕੇ ਪਾਸ਼ ਦੇ ਰਾਹੇ ਤੁਰ ਗਏ ਯੋਧਿਆਂ ਦੇ ਗਲੇ ’ਤੇ ਚੱਲਣ ਵਾਲੇ ਲਹੂ ਲਿੱਬੜੇ ਤ੍ਰਿਸ਼ੂਲ ਤੇ ਤਲਵਾਰਾਂ ਅੱਜ ਭੀੜ ਦੇ ਹੱਥ ਬਣ ਕੇ ਲਲਕਾਰ ਰਹੇ ਨੇ।

ਪਰ ਪਾਸ਼ ਦੀ ਕਵਿਤਾ ਅੱਜ ਵੀ ਜਿਊਂਦੀ ਹੈ। ਉਹ ਵੀ ਜ਼ੋਰ ਨਾਲ ਲਲਕਾਰ ਰਹੀ ਏ।

"ਅਸੀਂ ਲੜਾਂਗੇ ਸਾਥੀ!"

ਪਰ ਲੜਨ ਲਈ ਭਰਾਵਾਂ ਦੀਆਂ ਬਾਹਵਾਂ ਦੀ ਲੋੜ ਤਾਂ ਹੈ ਈ ਏ ਨਾ।

ਦੇਸ਼ ਵਿੱਚ ਨਕਸਲੀ ਲਹਿਰ ਦੀ ਤੇਜ਼ ਹਨੇਰੀ ਝੁੱਲੀ ਤਾਂ ਪੰਜਾਬ ਦੇ ਨੌਜਵਾਨ ਵਰਗ ਦੇ ਚਿੰਤਕਾਂ ਅਤੇ ਲੇਖਕਾਂ ਦਾ ਵੱਡਾ ਹਿੱਸਾ, ਇਸ ਹਨੇਰੀ ਦੇ ਵੇਗ ਵਿੱਚ ਵਹਿ ਤੁਰਿਆ। ਪੰਜਾਬੀ ਕਵਿਤਾ ਵਿੱਚ ਪਾਸ਼ ਦਾ ਨਾਂ ਧਮਾਕੇ ਵਾਂਗ ਫਟਿਆ ਤੇ ਚਾਰੇ ਪਾਸੇ ਲਿਸ਼ਕਣ ਤੇ ਗੂੰਜਣ ਲੱਗਾ। ਇਸ ਸਮੇਂ ਪੁਲਸ ਨੇ ਉਹਨੂੰ ਝੂਠੇ ਕਤਲ ਕੇਸ ਵਿੱਚ ਅੜੁੰਗ ਲਿਆ।

ਉਹਦੀਆਂ ਜਲੰਧਰ ਜੇਲ੍ਹ ਵਿਚੋਂ ਭੇਜੀਆਂ ਤੇ ਛਪੀਆਂ ਕਵਿਤਾਵਾਂ ਲੋਕ ਉੱਡ ਕੇ ਪੜ੍ਹਦੇ। ਲੁਧਿਆਣਾ ਤੋਂ ਛਪਦਾ ਮਾਸਿਕ-ਪੱਤਰ ‘ਹੇਮ-ਜਯੋਤੀ’ ਤੱਤੇ ਲੇਖਕਾਂ ਦੇ ਵਿਚਾਰਾਂ ਅਤੇ ਰਚਨਾਵਾਂ ਨੂੰ ਛਾਪਣ ਦਾ ਮੁੱਖ ਪਰਚਾ ਬਣ ਗਿਆ। ਏਥੇ ਹੀ ਪਾਸ਼ ਛਪਦਾ ਸੀ।

ਪਾਸ਼ ਅਜੇ ਜੇਲ੍ਹ ਵਿੱਚ ਹੀ ਸੀ ਕਿ ਪਤਾ ਲੱਗਾ, ਪਾਸ਼ ਦਾ ਗਿਰਾਈਂ ਤੇ ਦੋਸਤ ਸੰਤ ਸੰਧੂ ਅੰਮ੍ਰਿਤਸਰ ਗੁਰਸ਼ਰਨ ਸਿੰਘ ਕੋਲ ਆਇਆ ਹੋਇਆ ਹੈ। ਸੰਤ ਸੰਧੂ ਨੇ ਮਸ਼ਹੂਰ ਕਰ ਦਿੱਤਾ ਸੀ ਜਾਂ ਮਸ਼ਹੂਰ ਹੋ ਗਿਆ ਸੀ ਕਿ ਸੰਤ ਸੰਧੂ ਕਵਿਤਾ ਲਿਖਣ ਵਿੱਚ ਪਾਸ਼ ਦਾ ‘ਗੁਰੂ’ ਹੈ। ਛੋਟੀਆਂ ਮੀਟਿੰਗਾਂ ਵਿੱਚ ਉਹ ਆਪਣੀਆਂ ਤੇ ਪਾਸ਼ ਦੀਆਂ ਕਵਿਤਾਵਾਂ ਸੁਣਾਉਂਦਾ। ਉਹਦੀ ਤੇ ਪਾਸ਼ ਦੀ ‘ਬੱਲੇ! ਬੱਲੇ!’ ਹੋਈ ਪਈ ਸੀ। ਅੰਮ੍ਰਿਤਸਰ ਦੇ ਟਾਊਨ ਹਾਲ ਸਕੂਲ ਵਿੱਚ ਇੱਕ ਵੱਡੀ ਮੀਟਿੰਗ ਰੱਖੀ ਗਈ। ਮੈਂ ਵੀ ਪਿੰਡੋਂ ਓਥੇ ਪਹੁੰਚਿਆ। ਓਥੇ ਸੰਤ ਸੰਧੂ ਨਾਟਕੀ ਅੰਦਾਜ਼ ਵਿੱਚ ਆਪਣੀਆਂ ਤੇ ਪਾਸ਼ ਦੀਆਂ ਕਵਿਤਾਵਾਂ ਸੁਣਾ ਰਿਹਾ ਸੀ। ਸਰੋਤੇ ਸੁੰਨ ਹੋਏ ਬੈਠੇ ਸਨ। ਪਾਸ਼ ਦੀਆਂ ਕੁੱਝ ਕਵਿਤਾਵਾਂ ਪਹਿਲਾਂ ਛਪ ਚੁੱਕੀਆਂ ਸਨ ਪਰ ਜਿਹੜਾ ਪ੍ਰਭਾਵ ਇਕੋ ਬੈਠਕ ਵਿੱਚ ਉਹਦੀਆਂ ਕਵਿਤਾਵਾਂ ਸੁਣ ਕੇ ਪਿਆ, ਉਹ ਬਾ-ਕਮਾਲ ਸੀ। ਇਸ ਵਿੱਚ ਸੰਤ ਸੰਧੂ ਦੀ ਜਾਦੂ-ਬਿਆਨੀ ਦਾ ਵੀ ਅਸਰ ਸੀ।

ਮੀਟਿੰਗ ਤੋਂ ਬਾਅਦ ਸੰਤ ਸੰਧੂ ਮੈਨੂੰ ਮਿਲਿਆ। ਉਹ ਮੇਰੀਆਂ ਕਹਾਣੀਆਂ ਤੇ ਕਵਿਤਾਵਾਂ ਪੜ੍ਹ ਚੁੱਕਾ ਸੀ। ਉਹ ਸ਼ਹਿਰੀਆਂ ਵਿੱਚ ਏਨੇ ਦਿਨਾਂ ਤੋਂ ਰਹਿ ਕੇ ਪਿੰਡ ਨੂੰ ਤਰਸ ਗਿਆ ਲੱਗਦਾ ਸੀ। ਸਾਡਾ ਵਿਚਾਰਧਾਰਕ ਕਰੂਰਾ ਵੀ ਮਿਲਦਾ ਸੀ। ਮੈਨੂੰ ਕਹਿੰਦਾ,



Sri Satguru Jagjit Singh Ji eLibrary NamdhariElibrary@gmail.com

"ਮੈਂ ਤੇਰੇ ਨਾਲ ਤੇਰੇ ਪਿੰਡ ਚੱਲੂੰਗਾ।"

ਯਾਦ ਨਹੀਂ ਉਹ ਮੇਰੇ ਕੋਲ ਇੱਕ ਦਿਨ ਜਾਂ ਦੋ ਦਿਨ ਰਿਹਾ ਪਰ ਏਨਾ ਯਾਦ ਹੈ ਕਿ ਅਸਾਂ ਪਾਸ਼ ਦੀਆਂ ਬਹੁਤ ਗੱਲਾਂ ਕੀਤੀਆਂ। ਉਹ ਪਾਸ਼ ਨਾਲ ਪੀਚਵੀਂ ਦੋਸਤੀ ਬਾਰੇ, ਪਾਸ਼ ਦੇ ਬਚਪਨ ਬਾਰੇ, ਉਹਦੇ ਪਰਿਵਾਰ ਬਾਰੇ ਉਹਦੀ ਗ੍ਰਿਫ਼ਤਾਰੀ ਬਾਰੇ ਗੱਲਾਂ ਕਰਦਾ ਰਿਹਾ। ਆਪਸੀ ਦੋਸਤੀ ਦੇ ਹਵਾਲੇ ਵਜੋਂ ਉਹ ਪਾਸ਼ ਦੀ ਉਹ ਨਜ਼ਮ ਸੁਣਾਉਂਦਾ, ਜਿਸ ਵਿੱਚ ਪਾਸ਼ ਕਹਿੰਦਾ ਹੈ ਕਿ ਅਸੀਂ ਤਾਂ ਹੇਮ-ਕੁੰਟ 'ਤੇ ਬਹਿ ਕੇ ਭਗਤੀ ਕਰਨੀ ਸੀ ਪਰ ਧਰਤੀ 'ਤੇ ਪਾਪਾਂ ਦਾ ਭਾਰ ਵਧਦਾ ਜਾਂਦਾ ਹੈ। ਚੱਲ ਭਈ ਸੰਤ ਸੰਧੂ ਧਰਤੀ 'ਤੇ ਚੱਲੀਏ।

ਪਾਸ਼ ਦਾ ਇਹ ਮਸੀਹੀ ਅੰਦਾਜ਼ ਜੁਰਅਤ ਦਾ ਪੈਗ਼ਾਮ ਸੀ। ਇਸ ਕਵਿਤਾ ਵਿੱਚ ਪਾਸ਼ ਨੇ ਸੰਤ ਸੰਧੂ ਨੂੰ ਖ਼ੁਦ ਹੀ ਵੱਡਾ ਥਾਂ ਦੇ ਦਿੱਤਾ ਸੀ। ਮੈਨੂੰ ਸੰਤ ਸੰਧੂ ਵੀ ਪਾਸ਼ ਹੀ ਲੱਗਣ ਲੱਗਾ। ਅੰਮ੍ਰਿਤਸਰੀਆਂ ਨੂੰ ਵੀ ਇੰਜ ਹੀ ਲੱਗਦਾ ਸੀ।

ਅੰਮ੍ਰਿਤਸਰ ਦੇ ਸਾਹਿਤਕ ਹਲਕਿਆਂ ਵਿੱਚ ਪਾਸ਼ ਕਾਵਿ-ਨਾਇਕ ਸਥਾਪਤ ਹੋ ਚੁੱਕਾ ਸੀ। ਛੇਤੀ ਹੀ ਉਹ ਸਭਨਾਂ ਦਾ ਚਹੇਤਾ ਸ਼ਾਇਰ ਬਣ ਗਿਆ। ਉਹ ਸਥਾਪਤੀ ਨੂੰ ਅੱਗਿਓਂ ਹੋ ਕੇ ਟੱਕਰਿਆ ਸੀ। ਸਥਾਪਤੀ ਦੇ ਚਾਪਲੂਸਾਂ, ਚਮਚਿਆਂ ਦਾ ਮਖ਼ੌਲ ਉਡਾ ਰਿਹਾ ਸੀ। ਪਾਪੂਲਰ ਸਾਹਿਤ, ਕਲਾ ਤੇ ਪੱਤਰਕਾਰੀ ਦੇ ਲੋਕ-ਵਿਰੋਧੀ ਕਿਰਦਾਰ 'ਤੇ ਮਾਰੂ ਹਮਲਾ ਬੋਲ ਰਿਹਾ ਸੀ। ਡਿੱਗਿਆਂ ਢੱਠਿਆਂ ਨੂੰ ਉਹਦੀ ਕਵਿਤਾ ਉਠਣ ਲਈ ਬਲ ਦੇ ਰਹੀ ਸੀ। ਜਿਹੜੇ ਲੋਕ ਸਥਾਪਤ ਤਾਕਤ ਦੇ ਜ਼ੁਲਮ ਤੇ ਜਬਰ ਤੋਂ ਦਹਿਸ਼ਤ-ਜ਼ਦਾ ਸਨ, ਜਿਹੜੇ ਡਰਦੇ ਹਕੂਮਤ ਦੇ ਧੱਕੇ ਤੇ ਧੋਖੇ ਖ਼ਿਲਾਫ਼ ਬੋਲਦੇ ਨਹੀਂ ਸਨ, ਉਹ ਪਾਸ਼ ਦੀਆਂ ਕਵਿਤਾਵਾਂ ਪੜ੍ਹਦੇ-ਸੁਣਦੇ ਤਾਂ ਉਹਨਾਂ ਨੂੰ ਲੱਗਦਾ ਕਿ ਉਹਨਾਂ ਅੰਦਰਲੇ ਰੋਹ ਅਤੇ ਰੰਜ ਨੂੰ ਜ਼ਬਾਨ ਮਿਲ ਗਈ ਹੈ। ਪਾਸ਼ ਕੋਈ ਉਹਨਾਂ ਤੋਂ ਵੱਖ ਨਹੀਂ ਸਗੋਂ ਉਹਨਾਂ ਦੀ ਆਪਣੀ ਹੋਂਦ ਦਾ ਹੀ ਹਿੱਸਾ ਸੀ। ਉਹਦੇ ਰਾਹੀਂ ਉਹ ਆਪ ਹੀ ਲਿਖ ਰਹੇ ਹਨ। ਉਹਦੇ ਰਾਹੀਂ ਉਹ ਆਪ ਹੀ ਬੋਲ ਰਹੇ ਹਨ।

ਇਸ ਦੌਰ ਵਿੱਚ ਜਿਹੜੇ ਨੌਜਵਾਨ ਲੇਖਕ ਏਸੇ ਤਰਜ਼ 'ਤੇ ਲਿਖ ਰਹੇ ਸਨ, ਮੈਂ ਵੀ ਉਸ ਢਾਣੀ ਦਾ ਸਰਗਰਮ ਮੈਂਬਰ ਸਾਂ। ਮੈਂ ਜੁਝਾਰੂ ਰੁਝਾਨ ਦੀਆਂ ਕਵਿਤਾਵਾਂ ਵੀ ਲਿਖਦਾ ਪਰ ਮੇਰੀ ਚਿੰਤਾ ਸੀ ਕਿ ਕਵੀਆਂ ਵਾਂਗ ਕਹਾਣੀ ਦੇ ਖੇਤਰ ਵਿੱਚ ਅਜਿਹੀ ਰਾਜਸੀ ਤੇ ਸਮਾਜੀ ਜ਼ਿੰਮੇਵਾਰੀ ਨਿਭਾਉਣ ਵਾਲੀ ਕਹਾਣੀ ਕਿਉਂ ਨਹੀਂ ਲਿਖੀ ਜਾ ਰਹੀ? ਭਾਵੇਂ ਮੈਨੂੰ ਪਤਾ ਸੀ ਕਿ ਸਿਆਸੀ ਸਮਾਜੀ ਤਬਦੀਲੀ ਦੀ ਤੇਜ਼ ਤੀਬਰ ਭਾਵਨਾ ਦੀ ਤੁਰਤ-ਫੁਰਤ ਅਭਿਵਿਅਕਤੀ ਲਈ ਕਵਿਤਾ ਹੀ ਸਭ ਤੋਂ ਢੁਕਵਾਂ ਮਾਧਿਅਮ ਹੁੰਦਾ ਹੈ ਅਤੇ ਗਲਪ ਸਮੇਂ ਦੀ ਵਿੱਥ ਤੋਂ ਸਮੁੱਚੇ ਵਰਤਾਰੇ ਨੂੰ ਜੋਖ-ਜਾਂਚ ਕੇ ਹੀ ਰਚੀ ਜਾ ਸਕਦੀ ਹੈ। ਤਦ ਵੀ ਮੈਂ ਮਿਥੇ ਹੋਏ ਮਕਸਦ ਦੀ ਪ੍ਰਾਪਤੀ ਲਈ ਸਾਹਿਤ ਤੋਂ ਫ਼ੌਰੀ ਸੇਵਾ ਲੈਣ ਲਈ ਅਜਿਹੀ ਕਹਾਣੀ ਲਿਖਣੀ ਸ਼ੁਰੂ ਕੀਤੀ। 'ਲੋਹੇ ਦੇ ਹੱਥ' ਤੇ ਜੇਬ ਕਤਰੇ' ਵਰਗੀਆਂ ਮੇਰੀਆਂ ਕਹਾਣੀਆਂ 'ਹੇਮ ਜਯੋਤੀ' ਵਿੱਚ ਛਪੀਆਂ ਤਾਂ ਪਾਠਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਮੈਨੂੰ ਇਸ ਲਹਿਰ ਦਾ ਜ਼ਿਕਰਯੋਗ ਕਹਾਣੀਕਾਰ ਮੰਨ ਲਿਆ ਗਿਆ।

'ਹੇਮ ਜਯੋਤੀ' ਦੇ ਜਨਵਰੀ 1971 ਦੇ ਅੰਕ ਦੀ ਸੰਪਾਦਕੀ ਵਿੱਚ ਪਾਸ਼, ਲਾਲ ਸਿੰਘ ਦਿਲ, ਦਰਸ਼ਨ ਖਟਕੜ ਤੇ ਵਰਿਆਮ ਸੰਧੂ ਨੂੰ 1971 ਦਾ ਇਕਰਾਰ



Sri Satguru Jagjit Singh Ji eLibrary NamdhariElibrary@gmail.com

ਆਖਿਆ ਗਿਆ। ਸੰਪਾਦਕ ਦੀ ਨਜ਼ਰ ਵਿੱਚ ਇਹ ਲੇਖਕ ਇਸ ਲਹਿਰ ਨਾਲ ਜੁੜੀ ਵਿਚਾਰਧਾਰਾ ਨੂੰ ਪੇਸ਼ ਕਰਨ ਵਾਲੇ 'ਪ੍ਰਮਾਣਿਕ ਲੇਖਕ' ਸਨ। ਪਾਸ਼ ਦੀ 'ਲੋਹ ਕਥਾ' ਤੇ ਸੰਤ ਸੰਧੂ ਦੀ 'ਸੀਸ ਤਲ਼ੀ 'ਤੇ ਇਕੱਠੀਆਂ ਛਪੀਆਂ। ਇਹਨਾਂ ਤੋਂ ਕੁੱਝ ਦਿਨਾਂ ਬਾਅਦ ਹੀ ਮੇਰੀਆਂ ਕਹਾਣੀਆਂ ਦਾ ਪਹਿਲਾ ਸੰਗ੍ਰਹਿ 'ਲੋਹੇ ਦੇ ਹੱਥ' ਛਪਿਆ।

ਨਵੇਂ ਲੇਖਕਾਂ ਦਾ ਤੇਜ ਤੇ ਤੇਜ਼ੀ ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਪ੍ਰਵਾਨ ਨਹੀਂ ਸੀ। ਉਹਨਾਂ ਦੇ ਵਿਰੋਧ ਵਿੱਚ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿੱਚ ਕ੍ਰਾਂਤੀਕਾਰੀ ਲੇਖਕਾਂ ਦਾ ਇਕੱਠ ਸੀ। ਪਾਸ਼ ਜੇਲ੍ਹ ਤੋਂ ਬਾਹਰ ਆ ਚੁੱਕਾ ਸੀ। ਮੈਂ ਦਰੀਆਂ 'ਤੇ ਬੈਠੇ ਲੇਖਕਾਂ ਵਿੱਚ ਬੈਠਾ ਸਾਂ। ਕਿਸੇ ਨੇ ਦੱਸਿਆ, "ਔਹ ਪਾਸ਼ ਖਲੋਤਾ ਏ।"

ਮੀਟਿੰਗ ਖ਼ਤਮ ਹੋਈ। ਸਾਰੇ ਲੇਖਕ ਉਠੇ ਤਾਂ ਮੈਂ ਸੋਚਿਆ ਕਿ ਪਾਸ਼ ਨੂੰ ਮਿਲਦੇ ਹਾਂ। ਏਨੇ ਵਿੱਚ ਪਾਸ਼ ਖ਼ੁਦ ਮੇਰੇ ਵੱਲ ਤੁਰਿਆ ਆ ਰਿਹਾ ਸੀ। ਅਸੀਂ ਬੜੇ ਉਤਸ਼ਾਹ ਨਾਲ ਇੱਕ ਦੂਜੇ ਨੂੰ ਮਿਲੇ। ਇਹ ਤਾਂ ਯਾਦ ਨਹੀਂ ਕਿ ਕੀ ਗੱਲਾਂ ਕੀਤੀਆਂ ਪਰ ਏਨਾ ਯਾਦ ਹੈ ਕਿ ਅਸੀਂ ਪਹਿਲੀ ਮਿਲਣੀ ਵਿੱਚ ਹੀ ਇੱਕ ਦੂਜੇ ਦੇ ਨੇੜੇ ਹੋ ਗਏ ਸਾਂ।

ਫਿਰ ਸਾਡਾ ਮਹੀਨੇ ਦੋ ਮਹੀਨੇ ਬਾਅਦ ਮਿਲਣ ਦਾ ਜੁਗਾੜ ਬਣਨ ਲੱਗਾ। ਪਾਰਟੀ ਦੇ ਸਾਹਿਤਕ ਸੈੱਲ ਦੇ ਮੈਂਬਰ ਹੋਣ ਦੇ ਨਾਤੇ ਅਸੀਂ ਵੱਖ ਵੱਖ ਸ਼ਹਿਰਾਂ ਵਿੱਚ ਹੁੰਦੀਆਂ ਮੀਟਿੰਗਾਂ ਵਿੱਚ ਮਿਲਦੇ। ਹਰਭਜਨ ਹਲਵਾਰਵੀ, ਪਾਸ਼, ਅਤਰਜੀਤ, ਨਿਰੰਜਨ ਢੇਸੀ, ਸੁਰਿੰਦਰ ਹੇਮ ਜਯੋਤੀ, ਚਮਨ ਲਾਲ, ਅਜਮੇਰ ਔਲਖ ਤੇ ਮੇਰੇ ਸਮੇਤ ਕੁੱਝ ਹੋਰ ਲੇਖਕ ਇਸ ਸੈੱਲ ਦੇ ਮੈਂਬਰ ਸਨ। ਕਿਸੇ ਨਾ ਕਿਸੇ ਲੇਖਕ ਦੇ ਨਿਵਾਸ ਸਥਾਨ 'ਤੇ ਮੀਟਿੰਗ ਹੁੰਦੀ। ਸਾਡੇ ਵਿਚੋਂ ਕੋਈ ਲੇਖਕ ਆਪਣੀ ਨਵੀਂ ਰਚਨਾ ਸੁਣਾਉਂਦਾ। ਉਸ ਬਾਰੇ ਗੱਲ ਬਾਤ ਹੁੰਦੀ। ਇਸਤੋਂ ਇਲਾਵਾ ਛਪ ਰਹੇ ਸਾਹਿਤ ਬਾਰੇ ਤੇ ਸਾਹਿਤਕ-ਮੁੱਲਾਂ ਬਾਰੇ ਵਿਚਾਰ-ਵਟਾਂਦਰਾ ਹੁੰਦਾ। ਇਹਨਾਂ ਮੀਟਿੰਗਾਂ ਵਿਚੋਂ ਹੀ ਇੱਕ ਮੀਟਿੰਗ ਵਿੱਚ ਪਾਸ਼ ਨੇ ਆਪਣੀ ਅਜੇ ਕੱਲ੍ਹ ਹੀ ਮੁਕੰਮਲ ਕੀਤੀ ਆਪਣੀ ਕਵਿਤਾ ਸਭ ਤੋਂ ਪਹਿਲੀ ਵਾਰ ਸੁਣਾਈ:

ਮੇਰੀ ਮਹਿਬੂਬ ਤੈਨੂੰ ਵੀ ਗਿਲਾ ਹੋਣਾ ਹੈ ਮੁਹੱਬਤ 'ਤੇ,<br>
ਮੇਰੀ ਖ਼ਾਤਰ ਤੇਰੇ ਅੱਥਰੇ ਜਿਹੇ ਚਾਵਾਂ ਦਾ ਕੀ ਬਣਿਆਂ।<br>
ਤੂੰ ਰੀਝਾਂ ਦੀ ਸੂਈ ਨਾਲ ਉਕਰੀਆਂ ਸੀ ਜੋ ਰੁਮਾਲਾਂ 'ਤੇ,<br>
ਉਹਨਾਂ ਧੁੱਪਾਂ ਦਾ ਕੀ ਬਣਿਆਂ, ਉਹਨਾਂ ਛਾਵਾਂ ਦਾ ਕੀ ਬਣਿਆਂ।

ਜਦੋਂ ਉਹਨੇ 'ਮਲ਼ ਮਲ਼ ਕੇ ਤਰੇਲ ਕਣਕ ਪਿੰਡਾ ਕੂਚਦੀ ਵੇਖੀ' ਦੀ ਸਤਰ ਬੋਲੀ ਤਾਂ 'ਵਾਹ! ਵਾਹ!' ਦੀਆਂ ਆਵਾਜ਼ਾਂ ਉਠੀਆਂ।

ਇੰਜ ਹੀ ਇੱਕ ਵਾਰ ਉਹਨੇ ਰੇਲਵੇ ਦੀ ਹੜਤਾਲ ਸਮੇਂ ਕੀਤੀ ਆਪਣੀ ਜੇਲ੍ਹ ਯਾਤਰਾ ਦਾ ਲਿਖਿਤ ਬਿਰਤਾਂਤ ਸੁਣਾਇਆ। ਇਹ ਪਾਸ਼ ਦੀ ਲਿਖੀ ਵਾਰਤਕ ਦਾ ਸਭ ਤੋਂ ਸੁੰਦਰ ਨਮੂਨਾ ਹੈ।

ਹੋਰ ਲੋਕਾਂ ਵਾਂਗ ਮੈਂ ਵੀ ਪਾਸ਼ ਦੀਆਂ ਕਵਿਤਾਵਾਂ ਦਾ ਦਿਲ-ਦਾਦਾ ਸਾਂ। ਉਹਦੀਆਂ ਕਈ ਕਵਿਤਾਵਾਂ ਮੈਨੂੰ ਜ਼ਬਾਨੀ ਯਾਦ ਹੋ ਗਈਆਂ। ਉਹ ਮੈਨੂੰ ਬਤੌਰ ਕਹਾਣੀਕਾਰ ਪਸੰਦ ਕਰਦਾ ਸੀ। ਉਂਜ ਕਦੀ ਕਦੀ ਸਾਡੇ ਵਿਚਕਾਰ ਕਵਿਤਾ ਅਤੇ ਕਹਾਣੀ ਦੇ ਮਹੱਤਵ



Sri Satguru Jagjit Singh Ji eLibrary NamdhariElibrary@gmail.com

ਨੂੰ ਲੈ ਕੇ ਨੋਕ-ਝੋਕ ਤੇ ਚੁੰਝ-ਚਰਚਾ ਵੀ ਹੋ ਜਾਂਦੀ। ਉਹ ਕਵਿਤਾ ਨੂੰ ਮਹਾਨ ਆਖਦਾ, ਜਦ ਕਿ ਮੈਂ ਜ਼ਿਦ ਕਰਦਾ ਕਿ ਨਹੀਂ ਗਲਪ ਦਾ ਮਹੱਤਵ ਕਵਿਤਾ ਨਾਲੋਂ ਵੱਧ ਹੈ। ਜ਼ਿਦ ਪੁਗਾਉਣ ਲਈ ਮੈਂ ਆਖਦਾ, "ਕਵਿਤਾ ਦਾ ਪ੍ਰਭਾਵ ਪਾਠਕ ਜਾਂ ਸਰੋਤੇ 'ਤੇ ਓਨਾ ਚਿਰ ਰਹਿੰਦਾ ਹੈ ਜਿੰਨਾਂ ਚਿਰ ਉਹ ਕਵਿਤਾ ਪੜ੍ਹ ਜਾਂ ਸੁਣ ਰਿਹਾ ਹੈ ਪਰ ਗਲਪ ਵਿਚਲੇ ਪਾਤਰਾਂ ਜਾਂ ਸਥਿਤੀਆਂ ਦਾ ਅਸਰ ਮਹੀਨਿਆਂ ਤੇ ਸਾਲਾਂ ਤੱਕ ਪਾਠਕ ਦੇ ਮਨ ਮਸਤਕ ਵਿੱਚ ਗੂੰਜਦਾ ਰਹਿੰਦਾ ਹੈ।"

ਹਾਲਾਂ ਕਿ ਮੈਂ ਵੀ ਜਾਣਦਾ ਸਾਂ ਕਿ ਸਾਡਾ ਮੱਧਕਾਲੀ ਗੁਰਮਤਿ, ਸੂਫ਼ੀ ਤੇ ਕਿੱਸਾ ਸਾਹਿਤ ਕਵਿਤਾ ਵਿੱਚ ਹੀ ਲਿਖਿਆ ਗਿਆ ਹੈ। ਤੇ ਸਮੁੱਚੀ ਪੰਜਾਬੀ ਕੌਮ ਸਦੀਆਂ ਤੋਂ ਇਸ ਕਵਿਤਾ ਦੇ ਅਸਰ ਹੇਠ ਹੈ। ਮੈਂ ਇਹ ਵੀ ਜਾਣਦਾ ਸਾਂ ਕਿ 'ਪਗੜੀ ਸੰਭਾਲ ਜੱਟਾ' ਲਹਿਰ ਦਾ ਤਾਂ ਨਾਮਕਰਨ ਹੀ ਕਵਿਤਾ ਤੋਂ ਹੋਇਆ ਤੇ ਗ਼ਦਰ ਲਹਿਰ ਨੂੰ ਪਰਚਾਰਨ ਤੇ ਪਰਸਾਰਨ ਵਿੱਚ 'ਗ਼ਦਰ ਦੀਆਂ ਗੂੰਜਾਂ' ਦਾ ਬੇਮਿਸਾਲ ਅਸਰ ਕਿਸੇ ਤੋਂ ਗੁੱਝਾ ਨਹੀਂ।

ਸਾਡੀ ਬਹਿਸ ਐਵੇਂ ਸਿੰਗ ਫਸਾਈ ਸੀ। ਹਰੇਕ ਸਾਹਿਤ ਰੂਪ ਦਾ ਆਪਣੀ ਥਾਵੇਂ ਮਹੱਤਵ ਬਣਦਾ ਹੈ। ਕਵਿਤਾ ਦਾ ਆਪਣੀ ਥਾਂ, ਗਲਪ ਤੇ ਵਾਰਤਕ ਦਾ ਆਪਣੀ ਥਾਂ।

ਇੰਜ ਹੀ ਪੰਜਾਬ ਦੇ ਇਨਕਲਾਬੀ ਇਤਿਹਾਸ ਬਾਰੇ ਵੀ ਸਾਡੀ ਰਾਇ ਆਪਸ ਵਿੱਚ ਨਹੀਂ ਸੀ ਮਿਲਦੀ। ਮੈਂ ਸਮਝਦਾ ਸਾਂ ਕਿ ਸਿੱਖੀ ਦਾ ਇਨਕਲਾਬੀ ਫ਼ਲਸਫ਼ਾ ਅੱਜ ਵੀ ਸਾਨੂੰ ਲੋਕਾਂ ਨਾਲ ਜੋੜਨ ਦਾ ਸ਼ਕਤੀਸ਼ਾਲੀ ਮਾਧਿਅਮ ਬਣ ਸਕਦਾ ਹੈ, ਜਦ ਕਿ ਇਸ ਬਾਰੇ ਉਹਦਾ ਰਵੱਈਆ ਆਲੋਚਨਾਤਮਕ ਸੀ। ਇੱਕ ਵਾਰ ਮੈਂ 'ਰੋਹਿਲੇ ਬਾਣ' ਮੈਗਜ਼ੀਨ ਵਿੱਚ ਲਿਖ ਕੇ ਉਹਦੇ ਆਪਣੀ ਵਿਰਾਸਤ ਪ੍ਰਤੀ ਨਾਂਹ-ਵਾਚਕ ਰਵੱਈਏ ਦੀ ਆਲੋਚਨਾ ਵੀ ਕੀਤੀ ਸੀ। ਪਰ ਉਹ ਵਰਤਮਾਨ ਵਿੱਚ ਗੁਰੂ ਸਾਹਿਬਾਨ ਦੀ ਸਿੱਖੀ ਤੋਂ ਕੋਹਾਂ ਦੂਰ ਜਾ ਚੁੱਕੀ 'ਸਿੱਖੀ' ਦਾ ਕੱਟੜ ਆਲੋਚਕ ਸੀ। ਅਜਿਹੀ 'ਸਿੱਖੀ' ਦਾ ਤਾਂ ਮੈਂ ਵੀ ਵਿਰੋਧੀ ਸਾਂ। ਜੇ ਗੁਰੂ ਸਾਹਿਬਾਨ ਅੱਜ ਜਿਊਂਦੇ ਹੁੰਦੇ ਤਾਂ 'ਇਸ ਸਿੱਖੀ' ਦੇ ਤਾਂ ਉਹ ਆਪ ਸਭ ਤੋਂ ਵੱਡੇ ਵਿਰੋਧੀ ਹੁੰਦੇ। ਪਰ ਹੁਣ ਵਾਲੇ ਤਥਾ-ਕਥਿਤ ਸਿੱਖਾਂ ਦਾ ਵਿਹਾਰ ਵੇਖ ਕੇ ਗੁਰੂ ਸਾਹਿਬ ਵੱਲੋਂ ਉਸਾਰੀ ਸਮੁੱਚੀ ਇਨਕਲਾਬੀ ਸਿੱਖ ਲਹਿਰ ਨੂੰ ਕਾਟੇ ਹੇਠ ਕਰਨਾ ਮੈਨੂੰ ਜਚਦਾ ਨਹੀਂ ਸੀ।

ਜਦੋਂ ਮੈਨੂੰ 'ਪਾਸ਼ ਪੁਰਸਕਾਰ' ਦਿੱਤੇ ਜਾਣ ਦਾ ਐਲਾਨ ਹੋਇਆ ਤਾਂ ਮੈਨੂੰ ਪਾਸ਼ ਨਾਲ ਜੁੜੀਆਂ ਕਈ ਗੱਲਾਂ ਚੇਤੇ ਆਈਆਂ। ਮੈਂ ਪੁਰਾਣੀਆਂ ਚਿੱਠੀਆਂ ਫੋਲੀਆਂ ਤਾਂ ਪਾਸ਼ ਦੀਆਂ ਕੁੱਝ ਚਿੱਠੀਆਂ ਲੱਭ ਗਈਆਂ। ਇਹ ਚਿੱਠੀਆਂ ਉਹਨੇ ਮੇਰੀਆਂ ਕਹਾਣੀਆਂ ਪੜ੍ਹਨ ਤੋਂ ਬਾਅਦ ਲਿਖੀਆਂ ਸਨ। ਇਹਨਾਂ ਚਿੱਠੀਆਂ ਵਿੱਚ ਜਿੱਥੇ ਸਮਕਾਲੀ ਮਿੱਤਰ ਦੀ ਪਰਸੰਸਾ ਦੇ ਸ਼ਬਦ ਕਹਿ ਸਕਣ ਦੀ ਖੁੱਲ੍ਹ-ਦਿਲੀ ਵਡਿਆਈ ਦੀ ਝਲਕ ਪੈਂਦੀ ਹੈ ਓਥੇ ਇੱਕ ਕਹਾਣੀਕਾਰ ਦੇ ਤੌਰ 'ਤੇ ਦਿੱਤੀ ਮਾਨਤਾ ਨਾਲ ਮੈਨੂੰ ਡੂੰਘੀ ਤਸੱਲੀ ਵੀ ਹੋਈ।

ਇਹਨਾਂ ਦੋਵਾਂ ਚਿੱਠੀਆਂ ਦਾ ਪਾਠ ਪੰਜਾਬੀ ਪਾਠਕਾਂ ਨੂੰ ਵੀ ਦਿਲਚਸਪ ਲੱਗ ਸਕਦਾ ਹੈ, ਇਹ ਸੋਚ ਕੇ ਮੈਂ ਇਹ ਚਿੱਠੀਆਂ 'ਦੇਸ਼ ਸੇਵਕ' ਦੇ ਹਫ਼ਤਾਵਾਰੀ ਐਡੀਸ਼ਨ ਵਿੱਚ ਛਪਣ ਲਈ ਭੇਜ ਦਿੱਤੀਆਂ।

ਪਹਿਲੀ ਚਿੱਠੀ, ਜੋ ਤੁਸੀਂ ਅੱਗੇ ਪੜ੍ਹੋਗੇ, ਇਹ ਪਾਸ਼ ਨੇ ਮੇਰੀ ਕਹਾਣੀ



Sri Satguru Jagjit Singh Ji eLibrary NamdhariElibrary@gmail.com

'ਵਾਪਸੀ' ਦੇ ਛਪਣ 'ਤੇ ਲਿਖੀ ਸੀ। ਇਸ ਲੰਮੀ ਕਹਾਣੀ ਵਿੱਚ ਜ਼ਿੰਦਗੀ ਨਾਲ ਟੁੱਟਣ, ਜੁੜਨ ਦੀ ਪ੍ਰਕਿਰਿਆ ਦੇ ਅਨੇਕਾਂ ਸਮਾਜਿਕ, ਮਾਨਿਸਕ ਤੇ ਰਾਜਨੀਤਕ ਪਹਿਲੂ ਜੁੜੇ ਹੋਏ ਸਨ। ਨਕਸਲੀ ਲਹਿਰ ਦੀ ਸਿਆਸਤ ਉੱਤੇ ਵੀ ਵਿੱਥ ਤੋਂ ਪੁਨਰ-ਝਾਤ ਪਾਈ ਗਈ ਸੀ। ਇਹ ਮੇਰੀ ਆਪਣੀ ਪਸੰਦ ਦੀਆਂ ਪਹਿਲੀਆਂ ਇੱਕ ਦੋ ਕਹਾਣੀਆਂ ਵਿੱਚ ਸ਼ਾਮਲ ਹੈ। ਹੋਰ ਅਨੇਕਾਂ ਪਾਠਕਾਂ ਤੇ ਵਿਦਵਾਨਾਂ ਨੇ ਵੀ ਇਸ ਕਹਾਣੀ ਨੂੰ ਰੱਜ ਕੇ ਸਲਾਹਿਆ। ਪਰ ਪਾਸ਼ ਵਰਗੇ 'ਡੁੱਲ੍ਹ ਡੁੱਲ੍ਹ ਪੈਂਦੇ ਆਸ਼ਕ' ਦਾ ਹੁੰਗਾਰਾ ਮੇਰੇ ਲਈ ਵੱਖਰੇ ਹੀ ਅਰਥ ਰੱਖਦਾ ਸੀ। ਚਿੱਠੀ ਵਿੱਚ 'ਸੰਗਤਾਂ' ਤੋਂ ਭਾਵ ਨਕਸਲੀ ਲਹਿਰ ਤੇ ਉਹਦੇ ਆਗੂਆਂ ਤੋਂ ਹੈ।

ਮੇਰੇ ਪਿਆਰੇ ਵਰਿਆਮ

ਯਾਰ ਸਿਰਜਣਾ ਵਿੱਚ ਐਤਕੀ ਤੇਰੀ ਕਹਾਣੀ ਕੀ ਪੜ੍ਹੀ ਹੈ, ਬੱਸ ਤਰਥੱਲੀ ਪਈ ਹੋਈ ਹੈ, ਅੰਦਰ ਵੀ ਤੇ ਬਾਹਰ ਵੀ। ਬੜੇ ਈ ਨਿਹਾਲ ਤੇ ਪਰੇਸ਼ਾਨ ਹੋਏ ਪਏ ਆਂ। ਜਿੰਨਾਂ ਕੁੱਝ ਤੂੰ ਜੀਵਨ ਦੇ ਖ਼ਲਾਰੇ ਵਿਚੋਂ ਫੜ ਕੇ ਐਨੀ ਸਹਿਜ ਨਾਲ ਵਿਉਂਤ ਵਿਚਾਰ ਲੈਨਾ ਏਂ, ਬਈ ਧੰਨ ਹੈਂ ਪਿਆਰੇ।

ਊਂ ਤਾਂ ਤੂੰ ਹਮੇਸ਼ਾ ਈ ਬੜਾ ਘੈਂਟ ਬੰਦਾ ਰਿਹਾ ਏਂ ਪਰ ਹੁਣ ਤਾਂ ਸੰਗਤਾਂ ਦੀਆਂ ਈ ਘੰਟੀਆਂ ਛਣਕਾ ਛੱਡੀਆਂ ਨੇ। ਤੈਨੂੰ ਬੜੇ ਬੜੇ ਵਿਦਵਾਨਾਂ ਦੀਆਂ ਵੀ ਦਿਲਬਰੀਆਂ ਮਿਲ ਰਹੀਆਂ ਹੋਣਗੀਆਂ ਪਰ ਐਹ ਨਾਲ ਹੀ ਆਪਣੇ ਇੱਕ ਡੁੱਲ੍ਹੇ ਹੋਏ ਆਸ਼ਕ ਦਾ ਹੁੰਗਾਰਾ ਵੀ ਕਬੂਲ ਕਰ,

ਤੇਰਾ ਪਾਠਕ<br>ਪਾਸ਼<br>ਪਿੰਡ ਡਾ: ਤਲਵੰਡੀ ਸਲੇਮ<br>ਰਾਹੀਂ: ਕਾਲਾ ਸੰਘਿਆ, ਜ਼ਿਲ੍ਹਾ: ਜਲੰਧਰ

ਦੂਜੀ ਕਹਾਣੀ ਸੀ 'ਭੱਜੀਆਂ ਬਾਹੀਂ'। ਇਸਨੂੰ ਪੜ੍ਹ ਕੇ ਉਹਨੇ ਆਪਣੀ ਪੂਰੀ ਢਾਣੀ ਦੀ ਤਰਫ਼ੋਂ ਜਿਹੜੀ ਹੁਲਾਰਵੀਂ ਚਿੱਠੀ ਲਿਖੀ ਉਹ ਹੇਠਾਂ ਦਰਜ ਹੈ:

ਉੱਗੀ ਤੋਂ ਪਾਸ਼ ਤੇ ਉਹਨਾਂ ਦੇ ਸਾਥੀ<br>24-06-86

ਬਹੁਤ ਪਿਆਰੇ ਵਰਿਆਮ

ਤੇਰੀ ਐਨੀ ਮਹਾਨ ਕਹਾਣੀ ਪੜ੍ਹ ਕੇ ਸਾਹਿਤ ਦੀ ਸਮਰੱਥਾ ਦਾ ਸਹੀ ਅਰਥਾਂ ਵਿੱਚ ਚਾਨਣ ਹੋ ਗਿਆ ਹੈ। ਸੱਚੀ ਗੱਲ ਦੱਸਾਂ? ਤੂੰ ਕਈ ਵਾਰ ਆਪਣੇ ਸੁਭਾਅ ਮੁਤਾਬਕ ਹੱਸਦਾ-ਹੱਸਦਾ ਕਹਿੰਦਾ ਹੁੰਦਾ ਸੈਂ ਕਿ ਕਵਿਤਾ ਕੁੱਝ ਵੀ ਹੋਵੇ, ਇਸ ਨੂੰ ਕਹਾਣੀ ਦੇ ਬਰਾਬਰ ਨਹੀਂ ਰੱਖਿਆ ਜਾ ਸਕਦਾ। ਉਦੋਂ ਤੇਰੀ ਇਸ ਗੱਲ ਨੂੰ ਮੈਂ ਐਦਾਂ ਲੈਂਦਾ ਸੀ ਕਿ ਤੇਰੀ ਆਪਣੀ ਜਾਨ ਮੁਤਾਬਕ ਤਾਂ ਤੂੰ ਇਹ ਕਹਿੰਦਾ ਚੰਗਾ ਵੀ ਲੱਗਦਾ ਏਂ ਤੇ ਕਹਿਣ ਦਾ ਹੱਕਦਾਰ ਵੀ ਏਂ ਪਰ ਅਸਲ ਵਿੱਚ ਨਾ ਇਸ ਗੱਲ ਨੂੰ ਜਨਰਲਾਈਜ਼ ਕੀਤਾ ਜਾ ਸਕਦਾ ਹੈ ਤੇ ਇਹ ਤਦ ਹੀ ਕਾਫ਼ੀ ਸੱਚੀ ਜਾਪਦੀ ਏ ਕਿਉਂਕਿ ਪੰਜਾਬੀ ਵਿੱਚ ਕੋਈ ਬਹੁਤੀ ਉਚੀ ਕਵਿਤਾ ਹੈ ਵੀ ਨਹੀਂ। ਪਰ 'ਭੱਜੀਆਂ ਬਾਹੀਂ' ਪੜ੍ਹ ਕੇ ਮੈਂ ਲਗਭਗ ਹੱਥ ਖੜੇ ਕਰਨ ਵਰਗੀ ਸਥਿਤੀ 'ਚ ਹੋ ਗਿਆਂ।



Sri Satguru Jagjit Singh Ji eLibrary NamdhariElibrary@gmail.com

ਯਾਰ ਸੱਚ ਮੰਨੀ, ਮੈਂ ਏਥੇ ਆਪਣੀ ਢਾਣੀ ਦੇ ਅੰਦਰ ਅਤੇ ਬਾਹਰ ਵੀ ਕਦੇ ਏਨੀ ਜਨਤਾ ਨੂੰ ਏਨੀ ਵਾਰ ਕਿਸੇ ਸਾਹਿਤਕ ਰਚਨਾ ਦਾ ਪਾਠ ਕਰਦਿਆਂ ਨਹੀਂ ਵੇਖਿਆ ਤੇ ਉਸ ਸਿਰਜਣਾ ਦੀ ਕਾਪੀ ਦਾ ਏਨਾ ਬੁਰਾ ਹਾਲ ਹੋ ਗਿਆ ਹੈ ਕਿ ਤੇਰੀ ਕਹਾਣੀ ਤੋਂ ਬਿਨਾਂ ਬਾਕੀ ਦੇ ਵਰਕੇ ਮਾਸਿਜ ਦੇ ਬੇਰਹਿਮ ਹੱਥਾਂ ਨੇ ਤੂੰਬਿਆਂ ਵਾਂਗ ਉਡਾ ਕੇ ਪਤਾ ਨਹੀਂ ਕਦੋਂ ਤੇ ਕਿੱਥੇ ਗੁੰਮ ਕਰ ਦਿੱਤੇ ਨੇ। ਬਈ ਸਾਡੇ ਏਥੋਂ ਦੀ ਸਮੂਹ ਸੰਗਤ ਵੱਲੋਂ ਐਡੀ ਉਚਪਾਏ ਦੀ ਰਚਨਾ ਲਈ ਤੇਰਾ ਕੋਟ-ਕੋਟ ਧੰਨਵਾਦ ਹੈ।

ਇਸ ਚਿੱਠੀ ਨੂੰ ਭੋਰਾ ਵੀ ਰਸਮੀ ਨਾ ਸਮਝੀਂ। ਤੇਰਾ ਮੇਰੇ ਬਾਰੇ, ਪਤਾ ਨਹੀਂ ਕਿਉਂ ਘੱਟ ਗੰਭੀਰ ਜਿਹੇ ਵਿਅਕਤੀ ਦਾ ਪ੍ਰਭਾਵ ਬਣਿਆ ਹੋਇਆ ਹੈ, (ਵਧਾ ਚੜ੍ਹਾ ਕੇ ਗੱਲ ਕਰਨ ਵਾਲੇ ਦਾ) ਤੇ ਸ਼ਾਇਦ ਮੈਂ ਕਈ ਸਾਲ ਇੰਜ ਦਾ ਰਿਹਾ ਵੀ ਹੋਵਾਂ ਪਰ

ਹਾਂ ਸੱਚ, ਆਉਣ ਵਾਲੇ ਸਾਲਾਂ ਵਿੱਚ ਯਤਨ ਕਰਾਂਗਾ ਕਿ ਕਵਿਤਾ ਬਾਰੇ ਤੇਰੀ ਰਾਇ ਕੁੱਝ ਚੰਗੀ ਬਣਾ ਸਕਾਂ ਜਾਂ ਘੱਟੋ ਘੱਟ ਏਨਾ ਕਿ ਛੋਟੀ ਨਹੀਂ ਤਾਂ ਬਰਾਬਰ ਦੀ ਭੈਣ ਤਾਂ ਕਿਹਾ ਕਰੇਂ। ਉਂ ਤਦ ਤਾਈਂ ਤੇਰੀ ਸਮਰੱਥਾ ਹੋਰ ਵਧ ਗਈ ਤਾਂ ਮੈਂ ਕੁੱਝ ਨਹੀਂ ਕਰ ਸਕਾਂਗਾ। ਪਰ ਰੱਬ ਕਰੇ ਇੰਜ ਹੀ ਹੋਵੇ। ਕਿਉਂਕਿ ਕਵਿਤਾ ਰਾਹੀਂ ਸ਼ਾਇਦ ਕੋਈ ਵੀ ਏਡੀ ਵੱਡੀ ਤੇ ਵਿਸ਼ਾਲ ਗੱਲ ਨੂੰ ਨਾ ਕਹਿ ਸਕੇ ਜਿੰਨੀ ਤੂੰ ਇਸ ਕਹਾਣੀ ਰਾਹੀਂ ਕਹਿ ਦਿੱਤੀ ਹੈ। ਮੈਂ ਤੇ ਸਾਰੇ ਪਾਠਕ ਬੜੇ ਨਿਹਾਲ ਹਾਂ।

ਰਾਜਵੰਤ ਤੇ ਬੱਚਿਆਂ ਨੂੰ ਪਿਆਰ

ਤੇਰਾ

ਪਾਸ਼ ਸੰਧੂ

(ਇਹ ਖ਼ਤ ਮੈਂ ਘੱਟੋ ਘੱਟ 17 (ਸਤਾਰਾਂ) ਜਣਿਆਂ ਦੇ ਕਹਿਣ 'ਤੇ ਦੂਜੀ ਵਾਰ ਲਿਖ ਰਿਹਾ ਹਾਂ। ਪਹਿਲਾ ਖ਼ਤ-ਲਿਖਿਆ ਹੀ ਗਵਾਚ ਗਿਆ ਸੀ)

ਮੈਂ ਨਹੀ ਸਮਝਦਾ ਕਿ ਉਸ ਸਾਲ ਦੇ ਪਾਸ਼ ਪੁਰਸਕਾਰ ਦਾ ਮੈਂ ਹੀ ਠੀਕ ਹੱਕਦਾਰ ਸਾਂ, ਪਰ ਇਹ ਚਿੱਠੀਆਂ ਪੜ੍ਹ ਕੇ ਮੈਨੂੰ ਇਸ ਗੱਲ ਦੀ ਡੂੰਘੀ ਤਸੱਲੀ ਹੈ ਕਿ ਪਾਸ਼ ਜਿਹੀ ਅਜ਼ੀਮ ਹਸਤੀ ਮੈਨੂੰ ਇੱਕ ਕਹਾਣੀਕਾਰ ਮੰਨਦੀ ਸੀ। ਇਹ ਚਿੱਠੀਆਂ ਮੇਰੇ ਲਈ 'ਕਹਾਣੀਕਾਰ ਹੋਣ ਦਾ' ਪ੍ਰਮਾਣ-ਪੱਤਰ ਹਨ।

ਇੰਜ ਹੀ ਇੱਕ ਹੋਰ ਤਿੰਨ ਸਤਰਾਂ ਦਾ ਖ਼ਤ ਵੀ ਲੱਭਾ। ਇਸ ਖ਼ਤ ਵਿੱਚ ਪਾਸ਼ ਨੇ ਮੇਰੇ ਵਿਆਹ ਦੀ ਵਧਾਈ ਦਿੰਦਿਆਂ ਲਿਖਿਆ ਸੀ:

ਰਜਵੰਤ ਤੇ ਵਰਿਆਮ

ਸਾਡੇ ਵੀ ਹਿੱਸੇ ਦਾ ਜੀਅ ਲੈਣਾ।

ਤੁਹਾਡਾ ਆਪਣਾ

ਪਾਸ਼

ਉਦੋਂ ਅਜੇ ਪਾਸ਼ ਨੇ ਆਪਣੀ ਬਹੁ-ਚਰਚਿਤ ਕਵਿਤਾ 'ਵਿਦਾ ਹੋਣ ਤੋਂ ਪਹਿਲਾਂ' ਨਹੀਂ ਸੀ ਲਿਖੀ। ਜਿਸਦੀਆਂ ਅੰਤਲੀਆਂ ਸਤਰਾਂ ਇਸਤਰ੍ਹਾ ਸਨ।

ਤੂੰ ਇਹ ਸਾਰਾ ਈ ਕੁੱਝ
ਭੁੱਲ ਜਾਵੀਂ ਮੇਰੀ ਦੋਸਤ
ਸਿਵਾ ਇਸ ਦੇ



Sri Satguru Jagjit Singh Ji eLibrary NamdhariElibrary@gmail.com

ਕਿ ਮੈਨੂੰ ਜੀਣ ਦੀ ਬਹੁਤ ਲੋਚਾ ਸੀ
ਕਿ ਮੈਂ ਗਲ ਤੀਕਰ ਜ਼ਿੰਦਗੀ ਵਿੱਚ
ਡੁੱਬਣਾ ਚਾਹੁੰਦਾ ਸਾਂ
ਮੇਰੇ ਵੀ ਹਿੱਸੇ ਦਾ ਜੀਅ ਲੈਣਾ ਮੇਰੀ ਦੋਸਤ
ਮੇਰੇ ਵੀ ਹਿੱਸੇ ਦਾ ਜੀਅ ਲੈਣਾ।

ਆਪਣੀ ਦੋਸਤ ਨੂੰ ਇਹ ਗੱਲ ਕਹਿਣ ਤੋਂ ਪਹਿਲਾਂ ਸਾਨੂੰ ਦੋਵਾਂ ਜੀਆਂ ਨੂੰ 'ਆਪਣੇ ਹਿੱਸੇ ਦਾ ਜੀਅ ਲੈਣਾ' ਆਖਣ ਵਾਲਾ ਪਾਸ਼ ਸ਼ਾਇਦ ਸਾਨੂੰ ਵੀ ਕਿੰਨਾ ਆਪਣਾ ਪਿਆਰਾ ਦੋਸਤ ਸਮਝਦਾ ਹੋਵੇ!

ਅੱਜ ਇਹ ਖ਼ਤ ਉਸਦੇ ਮੇਰੇ ਵਰਗੇ ਸਾਰੇ 'ਆਪਣੇ ਦੋਸਤਾਂ' ਨੂੰ ਪੁੱਛ ਰਿਹਾ ਲੱਗਦਾ ਹੈ ਕਿ ਕੀ ਅਸੀਂ ਵਾਕਿਆ ਹੀ ਪਾਸ਼ ਵਾਂਗ 'ਉਸਦੇ ਹਿੱਸੇ ਦਾ' ਉਸ ਵਰਗਾ ਸ਼ਾਨਾ-ਮੱਤਾ ਜੀਵਨ 'ਜੀਅ' ਰਹੇ ਹਾਂ ਕਿ ਆਪਣੇ ਹਿੱਸੇ ਦਾ ਜੀਵਨ 'ਢੋ' ਰਹੇ ਹਾਂ! ! !

*** *** *** ***

ਇਹ 1972 ਦੀ ਗੱਲ ਹੈ। ਮੈਂ ਉਦੋਂ ਬੀ ਐਡ ਕਰ ਰਿਹਾ ਸਾਂ ਤੇ ਖ਼ਾਲਸਾ ਕਾਲਜ ਦੇ ਪਟਿਆਲਾ ਹੋਸਟਲ ਦੇ ਛੇ ਨੰਬਰ ਕਮਰੇ ਵਿੱਚ ਰਹਿੰਦਾ ਸਾਂ। ਪਾਰਟੀ ਦੇ ਸਾਹਿਤਕ ਸੈੱਲ ਦੀ ਮੀਟਿੰਗ ਮੇਰੇ ਹੋਸਟਲ ਦੇ ਕਮਰੇ ਵਿੱਚ ਰਾਤ ਨੂੰ ਰੱਖੀ ਗਈ। ਏਥੇ ਮੈਂ ਹੇਠਲੀ ਕਵਿਤਾ ਸੁਣਾਈ। ਜਿਵੇਂ ਪਹਿਲਾਂ ਜ਼ਿਕਰ ਹੋ ਚੁੱਕਾ ਹੈ ਕਿ ਅਸੀਂ ਅਜਿਹੀਆਂ ਮੀਟਿੰਗਾਂ ਵਿੱਚ ਆਪਣੀਆਂ ਨਵੀਆਂ ਲਿਖਤਾਂ ਵੀ ਸੁਣਾਉਂਦੇ ਤੇ ਨਵੇਂ ਸਾਹਿਤਕ ਰੁਝਾਨਾਂ ਬਾਰੇ ਗੱਲ-ਬਾਤ ਵੀ ਕਰਦੇ। ਮੀਟਿੰਗ ਪਿਛੋਂ ਪਾਸ਼ ਨੇ ਮੇਰੇ ਇੱਕ ਸ਼ਿਅਰ ਦੀ ਤਾਰੀਫ਼ ਤੇ ਅਜਿਹੀ ਵਿਆਖਿਆ ਕੀਤੀ ਜੋ ਮੇਰੇ ਸੋਚੇ ਤੋਂ ਵੱਖਰੀ ਸੀ। ਦੋਵਾਂ ਦੀ ਵਿਆਖਿਆ ਸੁਣਨ ਤੋਂ ਪਹਿਲਾਂ ਨਜ਼ਮ ਪੜ੍ਹ ਲਵੋ

ਡਿੱਗਾ ਟੁੱਟ ਕੇ ਜੋ ਧਰਤੀ 'ਤੇ ਟਾਹਣ ਹਾਣੀਆਂ।
ਉਹਦਾ ਰੁੱਖ 'ਤੇ ਰਿਹਾ ਨ ਕੋਈ ਮਾਣ ਹਾਣੀਆਂ।
ਅਸੀਂ ਗੱਡੇ ਗਏ ਚੌਰਾਹੇ ਵਿੱਚ ਬੁੱਤ ਬਣ ਕੇ,
ਜਦੋਂ ਆਪਣੇ ਹੀ ਭੁੱਲ ਗਏ ਪਛਾਣ ਹਾਣੀਆਂ।
ਸੂਲੀ ਮਰ ਗਈ ਸ਼ਰਮ ਨਾਲ ਜਦੋਂ ਓਸਤੋਂ,
ਆਇਆ ਉਤਰ ਜਿਊਂਦਾ ਇਨਸਾਨ ਹਾਣੀਆਂ।
ਕੇਹਾ ਵਿੱਛੜੇ ਕਿ ਧਰਤੀ 'ਤੇ ਰਹਿੰਦਿਆਂ ਵੀ ਤੂੰ,
ਸਾਡੇ ਲਈ ਤਾਂ ਬਣ ਗਿਓਂ ਅਸਮਾਨ ਹਾਣੀਆਂ।
ਫੁੱਲਾਂ ਜਿਹੇ ਲੋਕ ਡਾਂਗਾਂ ਨਾਲ ਤੋੜ ਤੋੜ ਕੇ,
ਮਾਲੀ ਸਾਜਦਾ ਪਿਆ ਹੈ ਗੁਲਦਾਨ ਹਾਣੀਆਂ।
ਉਹਨੂੰ ਆਖਿਆ ਕਿ ਮੂੰਹ ਤੋਂ ਮੇਰਾ ਖ਼ੂਨ ਪੂੰਝ ਲੈ,
ਉਹਨੇ ਮੰਨ ਲਿਆ ਇਹਨੂੰ ਅਪਮਾਨ ਹਾਣੀਆਂ।
ਸਾਡੀ ਹਿੱਕ ਨੂੰ ਲਤਾੜਦੇ ਜਹਾਜ਼ ਇੱਕ ਦਿਨ,
ਡੁੱਬ ਜਾਣੇ ਜਦੋਂ ਉਠਿਆ ਤੂਫ਼ਾਨ ਹਾਣੀਆਂ।

ਪਾਸ਼ ਕਹਿੰਦਾ ਤੇਰਾ ਇਹ ਸ਼ਿਅਰ ਬਹੁਤ ਵਧੀਆ ਹੈ



Sri Satguru Jagjit Singh Ji eLibrary NamdhariElibrary@gmail.com

ਸੂਲੀ ਮਰ ਗਈ ਸ਼ਰਮ ਨਾਲ ਜਦੋਂ ਓਸਤੋਂ,
ਆਇਆ ਉਤਰ ਜਿਊਂਦਾ ਇਨਸਾਨ ਹਾਣੀਆਂ।

ਤੂੰ ਉਹਨਾਂ ਲੋਕਾਂ 'ਤੇ ਬੜਾ ਵਧੀਆ ਵਿਅੰਗ ਕੀਤਾ ਹੈ ਜੋ ਮੌਤ ਤੋਂ ਡਰਦੇ ਮੈਦਾਨ ਛੱਡ ਜਾਂਦੇ ਨੇ।

ਮੈਂ ਉਹਦੀ ਪ੍ਰਸ਼ੰਸਾ ਸਵੀਕਾਰ ਕਰ ਲਈ ਪਰ ਇਹ ਨਾ ਦੱਸਿਆ ਕਿ ਮੈਂ ਤਾਂ ਇਹਦੇ ਅਰਥ ਇੰਜ ਕਰਦਾਂ ਕਿ ਜਦੋਂ ਕੋਈ ਆਪਣੇ ਆਦਰਸ਼ ਦੀ ਖ਼ਾਤਰ ਬੇਖੌਫ਼ ਹੋ ਕੇ ਸੂਲੀ ਚੜ੍ਹ ਗਿਆ ਤੇ ਲੋਕ-ਚੇਤਿਆਂ ਵਿੱਚ ਸਦਾ ਲਈ ਅਮਰ ਹੋ ਗਿਆ ਤਾਂ ਉਹਨੂੰ ਮਾਰਨ ਦਾ ਭਰਮ ਪਾਲਣ ਵਾਲੀ ਸੂਲੀ ਜਾਂ ਸੂਲੀ ਚੜਾਉਣ ਦਾ ਹੁਕਮ ਦੇ ਕੇ ਉਹਨੂੰ ਮਾਰਨ ਵਾਲੇ ਖ਼ੁਦ ਸ਼ਰਮ ਨਾਲ ਮਰ ਗਏ ਜਾਂ ਉਹਨਾਂ ਨੂੰ ਸ਼ਰਮ ਨਾਲ ਮਰ ਜਾਣਾ ਚਾਹੀਦਾ ਕਿਉਂਕਿ ਉਹ ਧਿਰਾਂ ਆਪਣੇ ਮਕਸਦ ਵਿੱਚ ਕਾਮਯਾਬ ਨਹੀਂ ਹੋ ਸਕੀਆਂ।

ਪਰ ਪਾਸ਼ ਦੇ ਅਰਥ ਦੱਸਦੇ ਨੇ ਕਿ ਇਕੋ ਕਵਿਤਾ ਦੇ ਇੱਕ ਤੋਂ ਵੱਧ ਅਰਥ ਵੀ ਹੋ ਸਕਦੇ ਨੇ।

*** *** *** ***

ਨਿਮਨ ਲਿਖਤ ਸਤਰਾਂ ਹਰਿੰਦਰ ਸਿੰਘ ਮਹਿਬੂਬ ਵੱਲੋਂ ਗੁਰਦਿਆਲ ਬੱਲ ਨੂੰ ਲਿਖੇ ਖ਼ਤ ਵਿਚੋਂ ਲਈਆਂ ਗਈਆਂ ਹਨ। ਇਹ ਖ਼ਤ 31-3-88 ਨੂੰ ਪਾਸ਼ ਦੇ ਕਤਲ ਤੋਂ ਹਫ਼ਤਾ ਕੁ ਬਾਅਦ ਦਾ ਲਿਖਿਆ ਹੋਇਆ ਹੈ। ਮੈਂ ਸਿਰਫ਼ ਇਸ ਖ਼ਤ ਦਾ ਉਹੋ ਹਿੱਸਾ ਉਧਰਿਤ ਕੀਤਾ ਹੈ, ਜੋ ਪਾਸ਼ ਦੇ ਕਤਲ ਨਾਲ 'ਤੇ ਮਹਿਬੂਬ ਵੱਲੋਂ ਕੀਤੇ 'ਅਫ਼ਸੋਸ' ਨਾਲ ਸੰਬੰਧਿਤ ਹੈ। ਇਹ ਖ਼ਤ ਅਮਰੀਕਾ ਤੋਂ ਛਪਦੀ ਅਖ਼ਬਾਰ 'ਪੰਜਾਬ ਟਾਈਮਜ਼' ਦੇ 27 ਫਰਵਰੀ ਦੇ 'ਸ਼ਿਕਾਗੋ ਐਡੀਸ਼ਨ' ਵਿੱਚ ਛਪਿਆ ਹੈ।

--ਮੈਨੂੰ ਪਾਸ਼ ਦੀ ਮੌਤ ਉੱਤੇ ਬਹੁਤ ਤਰਸ ਆਇਆ। ਅਸੀਂ ਇੱਕ ਅਜੀਬ ਬੇਰਹਿਮ ਸਮੇਂ ਵਿਚੋਂ ਗੁਜ਼ਰ ਰਹੇ ਹਾਂ। ਪਾਸ਼ ਈਮਾਨਦਾਰ ਜ਼ਰੂਰ ਸੀ ਪਰ ਅਜਿਹੇ ਸੰਕਟ ਲੱਦੇ ਸਮੇਂ ਵਿੱਚ ਜ਼ਖ਼ਮੀ ਦਿਲਾਂ ਦੇ ਸਭ ਪਹਿਲੂਆਂ ਦਾ ਜਾਇਜ਼ਾ ਲਏ ਬਿਨਾਂ ਈਮਾਨਦਾਰੀ ਦਾ ਹਥਿਆਰ ਵਰਤਣਾ ਗ਼ਲਤੀ ਵੀ ਹੋ ਸਕਦੀ ਹੈ। ਹੋ ਸਕਦਾ ਹੈ ਕਤਲ ਹੋਣ ਵਾਲੇ ਦੀ ਈਮਾਨਦਾਰੀ ਦਾ ਘੇਰਾ ਛੋਟਾ ਹੋਵੇ ਤੇ ਕਾਤਲ ਦੇ ਜ਼ਖ਼ਮੀ ਦਿਲ ਦੀ ਪੀੜ ਵੱਡੀ ਹੋਵੇ। ਫਿਰ ਵੀ ਅਸੀਂ ਇਨਸਾਨ ਹਾਂ, ਤੇ ਰਹਿਮ ਦੇ ਸਹਾਰੇ ਹੀ ਦਿਲ ਦਾ ਲਹੂ ਜ਼ਿੰਦਾ ਹੈ। ਈਮਾਨ ਦੇ ਕਿਸੇ ਵੀ ਨੁਕਤੇ ਉੱਤੇ ਖਲੋ ਕੇ ਰਹਿਮ ਕੀਤਾ ਜਾ ਸਕਦਾ ਹੈ। -- ਹਰਿੰਦਰ ਸਿੰਘ-ਗੜ੍ਹਦੀ ਵਾਲਾ 31-3-88

ਮੇਰੀ ਅਲਪ-ਬੁੱਧ ਨੂੰ ਤਾਂ ਇਹੋ ਹੀ ਲੱਗਾ ਹੈ ਕਿ ਇਹ ਖ਼ਤ ਪਾਸ਼ ਦੇ ਕਤਲ ਨੂੰ ਹੱਕ-ਬ-ਜਾਨਬ ਠਹਿਰਾਉਂਦਾ ਹੈ। ਮਹਿਬੂਬ ਪਾਸ਼ ਨੂੰ 'ਈਮਾਨਦਾਰ' ਤਾਂ ਆਖਦਾ ਹੈ ਪਰ ਉਸਦੀ 'ਈਮਾਨਦਾਰੀ' ਨਾਲ ਧਿਰ ਬਣ ਕੇ ਖਲੋਤਾ ਨਹੀਂ ਹੋਇਆ ਸਗੋਂ 'ਕਾਤਲ ਧਿਰ ਦੇ ਜ਼ਖ਼ਮੀ ਦਿਲ ਦੀ ਵੱਡੀ ਪੀੜ' ਨਾਲ ਖਲੋਤਾ ਨਜ਼ਰ ਆਉਂਦਾ ਹੈ। ਉਹ 'ਈਮਾਨ' ਦੇ 'ਕਿਸੇ ਹੋਰ' ਨੁਕਤੇ 'ਤੇ ਖਲੋਤਾ ਹੈ। ਇਸ ਨੁਕਤੇ ਤੋਂ ਉਸਦੀ 'ਈਮਾਨਦਾਰ' ਨਜ਼ਰ ਨੂੰ ਪਾਸ਼ ਦਾ ਕਤਲ ਕਰਨ ਵਾਲੀ ਧਿਰ ਦਾ 'ਐਕਸ਼ਨ' ਠੀਕ ਲੱਗਦਾ ਜਾਪਦਾ ਹੈ। ਪਾਸ਼ ਦੀ ਈਮਾਨਦਾਰੀ ਦਾ ਘੇਰਾ ਛੋਟਾ ਆਖਣ ਤੋਂ ਭਾਵ ਉਸਨੂੰ ਇੱਕ ਤਰ੍ਹਾਂ 'ਬੇਸਮਝ'



Sri Satguru Jagjit Singh Ji eLibrary NamdhariElibrary@gmail.com

ਆਖਣ ਤੋਂ ਵੀ ਹੈ ਜਿਹੜਾ 'ਸਮੇਂ ਦੀ ਨਬਜ਼' ਨਹੀਂ ਸੀ ਪਛਾਣ ਸਕਿਆ ਤੇ ਜਿਸ ਵਿੱਚ 'ਕਾਤਲਾਂ ਦੇ ਜ਼ਖ਼ਮੀ ਦਿਲ ਦੇ ਦਰਦ' ਨੂੰ ਸਮਝਣ ਤੇ ਮਹਿਸੂਸਣ ਦੀ ਸੋਝੀ ਨਹੀਂ ਸੀ। ਮਹਿਬੂਬ ਕਹਿੰਦਾ ਲੱਗਦਾ ਹੈ ਕਿ ਪਾਸ਼ ਨੇ 'ਜ਼ਖ਼ਮੀ ਦਿਲਾਂ ਨੂੰ ਦੁਖਾ ਕੇ ਗ਼ਲਤੀ ਕੀਤੀ ਤੇ ਉਸਦਾ ਫ਼ਲ ਉਸਨੂੰ ਭੁਗਤਣਾ ਹੀ ਪੈਣਾ ਸੀ!' ਮਹਿਬੂਬ ਸ਼ਾਇਦ ਇਹ ਕਹਿਣਾ ਚਾਹ ਰਿਹਾ ਹੈ ਕਿ 'ਪਾਸ਼ ਵਰਗੇ ਅਜਿਹੇ ਬੰਦੇ ਅਣਆਈ-ਮੌਤ ਮਰਦੇ ਹੀ ਹੁੰਦੇ ਨੇ!'

ਪਾਸ਼ ਦੀ ਮੌਤ 'ਤੇ ਉਸ ਵੱਲੋਂ ਕੀਤਾ 'ਅਫ਼ਸੋਸ' ਵੀ 'ਈਮਾਨ' ਦੇ ਓਸ ਨੁਕਤੇ ਤੇ ਖਲੋ ਕੇ ਹੀ ਕੀਤਾ ਗਿਆ ਹੈ ਜਿਥੋਂ 'ਪਾਸ਼ ਦੀ ਈਮਾਨਦਾਰੀ' ਨੂੰ 'ਈਮਾਨਦਾਰੀ' ਆਖਣਾ ਵੀ ਐਵੇਂ ਸ਼ਬਦਾਂ ਦਾ ਹੇਰ-ਫ਼ੇਰ ਹੀ ਹੈ। ਅਸਲ ਵਿੱਚ ਏਥੇ 'ਈਮਾਨਦਾਰੀ' ਦੇ ਅਰਥ 'ਮੂਰਖ਼ਤਾ' ਨਿਕਲਦੇ ਜਾਪਦੇ ਨੇ।

ਜੇ ਮੇਰੇ ਵਿਚਾਰਾਂ ਦੀ ਕੋਈ ਤੁਕ ਬਣਦੀ ਹੈ ਤਾਂ ਮੇਰੀ ਇਛਾ ਹੈ ਕਿ 'ਮਹਾਨ ਸਿੱਖ ਵਿਦਵਾਨ' ਕਰ ਕੇ ਜਾਣੇ ਤੇ ਪਰਚਾਰੇ ਜਾਂਦੇ ਮਹਿਬੂਬ ਦੀ 'ਸਿੱਖੀ' ਤੇ ਉਸਦਾ 'ਦਰਦਮੰਦ ਦਿਲ' ਵੀ ਲੋਕ ਵੇਖ ਲੈਣ।

ਉਸ ਮਹਿਬੂਬ ਦਾ ਜਿਸ ਨੇ ਸਾਹਿਤ ਅਕਾਦਮੀ ਦਾ ਇਨਾਮ ਲੈਣ ਲਈ ਆਪਣੀ ਕਿਤਾਬ ਵਿਚੋਂ 'ਇੰਦਰਾ ਗਾਂਧੀ ਦੇ ਖ਼ਿਲਾਫ਼ ਲਿਖੀ ਕਵਿਤਾ ਪਾੜ ਸੁੱਟੀ ਸੀ। ਦੂਜੇ ਪਾਸੇ ਇਹ ਪਾਸ਼ ਹੀ ਸੀ ਜਿਹੜਾ ਆਪਣੀ ਕਵਿਤਾ ਦੀ ਅਜ਼ਮਤ ਦੀ ਬਹਾਲੀ ਲਈ ਕੁਰਬਾਨ ਹੋ ਗਿਆ।

ਪਾਸ਼ ਲੋਕਾਂ ਦੀਆਂ ਅੱਖਾਂ ਵਿੱਚ ਨਵੇਂ ਭਵਿੱਖ ਦੇ ਸੁਪਨੇ ਬੀਜਣ ਵਾਲਾ ਮਹਾਨ ਸ਼ਾਇਰ ਸੀ।

ਸਭ ਤੋਂ ਖਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ,
ਸਭ ਸਹਿਣ ਕਰ ਜਾਣਾ
ਘਰਾਂ ਤੋਂ ਨਿਕਲਣਾ ਕੰਮ 'ਤੇ,
ਕੰਮ ਤੋਂ ਘਰ ਜਾਣਾ
ਸਭ ਤੋਂ ਖਤਰਨਾਕ ਹੁੰਦਾ ਹੈ,
ਸਾਡੇ ਸੁਪਨਿਆਂ ਦਾ ਮਰ ਜਾਣਾ।"

ਇਨਕਲਾਬੀ ਸੰਘਰਸ਼ ਪਾਸ਼ ਦੀ ਕਵਿਤਾ ਦਾ ਧੁਰਾ ਸੀ ਅਤੇ ਇਨਕਲਾਬ ਉਸਦੀ ਚਾਹ ਦਾ ਸਿਖਰ ਸੀ। ਯੁੱਧ ਉਸ ਲਈ ਕਵਿਤਾ। ਪਾਸ਼ ਕ੍ਰਾਂਤੀ ਦੀ ਆਵਾਜ਼ ਸੀ, ਇਤਿਹਾਸ ਦੀ ਆਵਾਜ਼ ਸੀ, ਸਮੇਂ ਦੀ ਆਵਾਜ਼ ਸੀ। ਪਾਸ਼ ਉਨ੍ਹਾਂ ਕਵੀਆਂ ਵਿੱਚੋਂ ਸੀ, ਜਿਹੜੇ ਕੌਮਾਂ ਦੀ ਹੋਣੀ ਨੂੰ ਢਾਲਦੇ ਹਨ, ਜਿਨ੍ਹਾਂ ਦੀ ਕਲਮ ਲੋਕਾਂ ਦੀ ਆਵਾਜ਼ ਬਣਦੀ ਹੈ। ਪਾਸ਼ ਦੀ ਕਵਿਤਾ ਆਮ ਲੋਕਾਂ ਦੇ ਹਿੱਤਾਂ ਦੀ ਕਵਿਤਾ ਹੈ। ਇਸੇ ਲਈ ਰਾਜਸੀ ਆਗੂਆਂ ਦੇ ਪੈਂਤੜਿਆਂ ਤੋਂ ਦੁਖੀ ਹੋਇਆ ਪਾਸ਼ ਲਿਖਦਾ ਹੈ, 'ਮੈਨੂੰ ਦੇਸ਼ ਧਰੋਹੀ ਕਿਹਾ ਜਾਂਦਾ ਹੈ, ਪਰ ਮੈਂ ਸਾਰਿਆਂ ਨੂੰ ਕਹਿੰਦਾ ਹਾਂ, ਇਹ ਦੇਸ਼ ਮੇਰਾ ਨਹੀਂ ਹੈ, ਇਹ ਤਾਂ ਮੁੱਠੀ ਭਰ ਲੋਕਾਂ



Sri Satguru Jagjit Singh Ji eLibrary NamdhariElibrary@gmail.com

ਦਾ ਹੈ ਤੇ ਅਸੀਂ ਸਾਰੇ ਆਦਮੀ ਨਹੀਂ, ਸਿੱਧੇ ਪਸ਼ੂ ਹਾਂ। ਪਾਲਤੂ ਪਸ਼ੂ।'

ਇੱਕ ਥਾਂ ਪਾਸ਼ ਇਹ ਵੀ ਕਹਿੰਦਾ ਹੈ ਕਿ ਇਥੇ ਵੋਟਰਾਂ ਨੂੰ ਕੱਟੜਵਾਦ ਦਾ ਪਾਠ ਪੜ੍ਹਾਇਆ ਜਾਂਦਾ ਹੈ। ਘੱਟ ਗਿਣਤੀ ਧਰਮ ਦੇ ਲੋਕਾਂ ਨੂੰ ਹਿੰਦੂ ਧਰਮ ਦਾ ਘਾਹ ਦਿਖਾਇਆ ਜਾਂਦਾ ਹੈ। ਖਤਰੇ ਵਾਲਾ ਬਿਗੁਲ ਵਜਾਇਆ ਜਾਂਦਾ ਹੈ, ਘਮਸਾਨ ਮਚਾਇਆ ਜਾਂਦਾ ਹੈ। ਇਥੋਂ ਤੱਕ ਕਿ ਵੋਟਾਂ ਦੀ ਇਸ ਖੇਡ ਵਿੱਚ ਆਪਣੀ ਧਾਕ ਜਮਾਉਂਦੇ ਹੋਏ ਖੂਨੀ ਖੇਡ ਖੇਡਣ ਵਾਲੇ ਆਗੂ ਲੋਕਾਂ ਦੀ ਪਿੱਠ 'ਤੇ ਅਗਲੇ ਕਈ ਸਾਲਾਂ ਲਈ ਕੁਰਸੀ ਟਿਕਾ ਕੇ ਬੈਠ ਜਾਂਦੇ ਹਨ।

ਅਸੀਂ ਤਾਂ ਦੇਸ਼ ਨੂੰ ਸਮਝੇ ਸੀ,
ਘਰ ਵਰਗੀ ਪਵਿੱਤਰ ਸ਼ੈਅ
ਅਸੀਂ ਤਾਂ ਦੇਸ਼ ਨੂੰ ਸਮਝੇ ਸੀ
ਜੱਫੀ ਵਰਗੇ ਇੱਕ ਅਹਿਸਾਸ ਦਾ ਨਾਂਅ,
ਪਰ ਜੇ ਦੇਸ਼ ਰੂਹ ਦੀ ਵਗਾਰ ਦਾ ਕੋਈ ਕਾਰਖਾਨਾ ਹੈ,
ਪਰ ਜੇ ਦੇਸ਼ ਉਲੂ ਬਣਨ ਦਾ ਪ੍ਰਯੋਗ ਘਰ ਹੈ,
ਤਾਂ ਸਾਨੂੰ ਉਸ ਤੋਂ ਖਤਰਾ ਹੈ।

ਪਾਸ਼ ਖੇਤਾਂ ਦਾ ਪੁੱਤ ਸੀ। ਜਿੱਥੇ ਫ਼ਸਲਾਂ ਉੱਗਦੀਆਂ ਨੇ, ਜਿੱਥੇ ਡਾਕੇ ਪੈਂਦੇ ਨੇ, ਜਿੱਥੇ ਸੰਨ੍ਹਾਂ ਲੱਗਦੀਆਂ ਨੇ। ਖੇਤਾਂ ਦੇ ਇਸ ਪੁੱਤ ਦਾ ਲਹੂ ਉਹਦੇ ਖੇਤਾਂ ਵਿੱਚ ਡੁੱਲ੍ਹ ਕੇ ਉਸ ਮਿੱਟੀ ਨੂੰ ਸਦਾ-ਸੁਹਾਗਣ ਕਰ ਗਿਆ। ਇਹ ਲਹੂ ਉਹਦੀਆਂ ਕਵਿਤਾਵਾਂ ਦੀਆਂ ਅੱਖਾਂ ਵਿਚੋਂ ਹਮੇਸ਼ਾ ਡਲ੍ਹਕਦਾ ਰਹੇਗਾ।

ਪਾਸ਼ ਜੁਝਾਰ-ਵਿਦਰੋਹੀ ਸਾਹਿਤਧਾਰਾ ਦਾ ਇੱਕ ਨਿਵੇਕਲਾ ਕਵੀ ਸੀ, ਜਿਸ ਦੀ ਸ਼ਾਇਰੀ ਵਿੱਚ ਅਨੇਕਾਂ ਉਤਾਰ-ਚੜ੍ਹਾਅ ਆਏ, ਪ੍ਰੰਤੂ ਇੱਕ ਤੰਦ ਲਗਾਤਾਰ ਕਾਇਮ ਰਹੀ, ਉਹ ਸੀ ਗਲਤ ਵਰਤਾਰੇ ਵਿਰੁੱਧ ਹਮੇਸ਼ਾ ਸੰਘਰਸ਼ ਕਰਨਾ। ਇਹ ਉਸ ਦੀ ਨਿਵੇਕਲੀ ਕਾਵਿ ਦ੍ਰਿਸ਼ਟੀ ਦਾ ਨਤੀਜਾ ਹੈ ਕਿ ਉਸ ਦੀ ਕਵਿਤਾ ਅੱਜ ਵੀ ਭੀੜ-ਭੜੱਕੇ ਦੇ ਕਾਵਿ ਜਗਤ ਵਿੱਚ ਸਭ ਤੋਂ ਵੱਖ ਤੇ ਉਚੀ ਖੜੀ ਦਿੱਸਦੀ ਹੈ। ਨਕਸਲੀ ਅੰਦੋਲਨ ਦੌਰਾਨ ਪੰਜਾਬੀ ਵਿੱਚ ਸ਼ਾਇਰੀ ਅੱਗ ਉਗਲ ਰਹੀ ਸੀ ਪਰ ਇਸ ਅੰਦੋਲਨ ਦੇ ਖ਼ਤਮ ਹੋਣ ਨਾਲ ਬਹੁਤੇ ਸ਼ਾਇਰਾਂ ਦੀ ਸ਼ਾਇਰੀ ਵੀ ਖ਼ਤਮ ਹੋ ਗਈ ਸੀ ਪਰ ਪਾਸ਼ ਨੇ ਆਪਣੀ ਕਵਿਤਾ ਨੂੰ ਅਜੀਬ ਵਿਲੱਖਣਤਾ ਤੇ ਮੌਲਿਕਤਾ ਨਾਲ ਪੇਸ਼ ਕਰ ਕੇ ਸਦਾ ਵਾਸਤੇ ਜਿਉਂਦੀ ਕਰ ਦਿੱਤਾ।

ਪਾਸ਼ ਨੇ ਕਦੀ ਲਿਖਿਆ ਸੀ:
ਜਿਨ੍ਹਾਂ ਨੇ ਤੱਕੀਆਂ ਨੇ ਕੋਠਿਆਂ 'ਤੇ ਸੁੱਕਦੀਆਂ ਸੁਨਹਿਰੀ ਛੱਲੀਆਂ
ਪਰ ਨਹੀਂ ਤੱਕੇ ਮੰਡੀਆਂ 'ਚ ਸੁੱਕਦੇ ਭਾਅ
ਜੱਟਾਂ ਦੀ ਸੁੱਕਦੀ ਜਾਨ
ਉਹ ਨਹੀਂ ਸਮਝ ਸਕਦੇ ਕਿ
ਕੀ ਰਿਸ਼ਤਾ ਏ ਦਿੱਲੀ ਦੀ ਹੁਕਮਰਾਨ ਔਰਤ ਦਾ
ਪੈਰੋਂ ਰੰਗੀ ਉਸ ਸੋਹਣੀ ਕੁੜੀ ਦੇ ਨਾਲ
ਉਹ ਨਹੀਂ ਸਮਝ ਸਕਦੇ।



Sri Satguru Jagjit Singh Ji eLibrary NamdhariElibrary@gmail.com

ਬਲੂ-ਸਟਾਰ ਆਪ੍ਰੇਸ਼ਨ ਦੀ ਜ਼ਿੰਮੇਵਾਰ ਦਿੱਲੀ ਦੀ ਓਸੇ ਹੁਕਮਰਾਨ ਔਰਤ ਦੀ ਮੌਤ ਤੋਂ ਬਾਦ ਸਿੱਖਾਂ ਦਾ ਜੋ ਕਤਲੇਆਮ ਹੋਇਆ ਤੇ ਬਾਕੀ ਸਾਰਾ ਭਾਰਤ ਜਿਵੇਂ ਉਹਦੀ ਮੌਤ ਦੇ ਸੋਗ ਵਿੱਚ ਡੁੱਬ ਗਿਆ ਤਾਂ ਇਹ ਪਾਸ਼ ਹੀ ਸੀ ਜਿਸਨੇ 'ਬੇਦਖ਼ਲੀ ਦਾ ਬਿਨੈ-ਪੱਤਰ' ਵਰਗੀ ਕਵਿਤਾ ਲਿਖ ਕੇ ਕਿਹਾ ਸੀ ਕਿ 'ਜੇ ਉਸਦੇ ਸੋਗ ਵਿੱਚ ਸਾਰਾ ਹੀ ਭਾਰਤ ਸ਼ਾਮਲ ਹੈ ਤਾਂ ਮੇਰਾ ਨਾਂ ਇਸ ਭਾਰਤ ਵਿਚੋਂ ਕੱਟ ਦਿਓ।' ਇਹ ਵੀ ਪਾਸ਼ ਹੀ ਸੀ ਜਿਹੜਾ ਇਹ ਲਿਖ ਸਕਦਾ ਸੀ ਕਿ "ਮੇਰਾ ਉਸ ਭਾਰਤ ਨਾਲ ਕੋਈ ਰਿਸ਼ਤਾ ਨਹੀਂ ਜੋ ਧਨੀਆਂ ਤੇ ਰਾਜਿਆਂ ਦਾ ਭਾਰਤ ਹੈ, ਮੈਂ ਤਾਂ ਕਿਰਤੀਆਂ ਕਾਮਿਆਂ ਦੇ ਦੁੱਖ ਤੇ ਬਗ਼ਾਵਤ ਵਿੱਚ ਘੋਲ ਰਿਹਾ ਉਹ ਭਾਰਤ ਹਾਂ ਜੋ 'ਮੀਸਣੇ ਪਾਇਲਟ ਦੀਆਂ ਅੱਖਾਂ ਵਿੱਚ ਰੜਕਦਾ ਏ।'

ਦੂਜੇ ਪਾਸੇ ਉਹ ਅੰਨ੍ਹੇ ਜਨੂੰਨ ਦੀਆਂ ਅੱਖਾਂ ਵਿੱਚ ਵੀ ਰੜਕਦਾ ਸੀ। ਉਸਦੀ ਜਾਨ ਨੂੰ ਚਾਰੇ ਪਾਸੇ ਤੋਂ ਖ਼ਤਰਾ ਤਾਂ ਹੋਣਾ ਹੀ ਸੀ। ਆਪਣੀ ਕਵਿਤਾ ਵਿੱਚ ਸੁਪਨਿਆਂ ਦੇ ਮਰ ਜਾਣ ਨੂੰ ਸਭ ਤੋਂ ਵੱਧ ਖ਼ਤਰਨਾਕ ਕਹਿਣ ਵਾਲਾ ਪਾਸ਼ ਉਸ ਦੌਰ ਦੇ ਖ਼ਾਸ ਤਰ੍ਹਾਂ ਦੇ ਧਰਮੀਆਂ ਲਈ ਸਭ ਤੋਂ ਖ਼ਤਰਨਾਕ ਬਣ ਗਿਆ ਸੀ। ਉਹਨਾਂ ਨੇ ਪਾਸ਼ ਦੇ ਰੂਪ ਵਿੱਚ ਜਗਦਾ-ਮਘਦਾ ਸੁਪਨਾ ਕਤਲ ਕਰ ਦਿੱਤਾ।

ਅਜਿਹੀ ਬੇਮਿਸਾਲ ਜੁਰਅਤ ਵਾਲੇ ਅਤੇ ਜ਼ਿੰਦਗੀ ਨੂੰ ਰੱਜ ਕੇ ਪਿਆਰ ਕਰਨ ਵਾਲੇ ਅਵਤਾਰ ਪਾਸ਼ ਨੂੰ ਵੀ ਜਿਵੇਂ ਆਪਣੇ ਕਤਲ ਦਾ ਪਹਿਲਾਂ ਤੋਂ ਅੰਦਾਜ਼ਾ ਹੋਵੇ। ਇਸ ਗੱਲ ਦਾ ਪਤਾ ਉਸ ਦੀਆਂ ਇਨ੍ਹਾਂ ਲਾਈਨਾਂ ਤੋਂ ਲਗਾਇਆ ਜਾ ਸਕਦਾ ਹੈ-

ਮੈਂ ਸੁਣਿਆ ਹੈ
ਕਿ ਮੇਰੇ ਕਤਲ ਦਾ ਮਨਸੂਬਾ
ਰਾਜਧਾਨੀ ਵਿੱਚ
ਮੇਰੇ ਜੰਮਣ ਤੋਂ ਪਹਿਲਾਂ ਬਣ ਚੁੱਕਾ ਸੀ...

ਹਰ ਸਾਲ ਸਤੰਬਰ ਅਤੇ ਮਾਰਚ ਮਹੀਨੇ ਪਾਸ਼ ਨੂੰ ਯਾਦ ਕਰ ਕੇ ਫਿਰ ਸਾਲ ਭਰ ਲਈ ਅਸੀਂ ਚੁੱਪ ਹੋ ਜਾਂਦੇ ਹਾਂ ਤੇ ਸੁਰਖਰੂ ਹੋਏ ਮਹਿਸੂਸ ਕਰਦੇ ਹਾਂ, ਪਰ ਜਦ ਤੱਕ ਸੰਘਰਸ਼ ਹੈ, ਉਸ ਦੀ ਕਵਿਤਾ ਪੜ੍ਹੀ ਜਾਂਦੀ ਰਹੇਗੀ ਤੇ ਪਾਸ਼ ਦੇ ਸਿਦਕ ਦੇ ਗੀਤ ਵੀ ਫਿਜ਼ਾ ਵਿੱਚ ਗੂੰਜਦੇ ਰਹਿਣਗੇ।

-0-



Sri Satguru Jagjit Singh Ji eLibrary NamdhariElibrary@gmail.com

## ਅਜਮੇਰ ਔਲਖ! ਤੂੰ ਕਿਤੇ ਨਹੀਂ ਗਿਆ!

**ਪੰਜਾਬੀ** ਨਾਟਕ ਦੀ ਰੂਹ, ਪੰਜਾਬੀ ਸਾਹਿਤ ਦਾ ਮਾਣ, ਕਲਮ ਦਾ ਯੋਧਾ ਜਰਨੈਲ, ਲੋਕ-ਹੱਕਾਂ ਦਾ ਬੁਲਾਰਾ, ਮੁਹੱਬਤ ਦਾ ਸੁੱਚਾ ਪੈਗਾਮ ਅਜਮੇਰ ਸਿੰਘ ਔਲਖ ਮੇਰਾ ਵੱਡਾ ਭਰਾ, ਮੇਰੀ ਦੇਹ-ਜਾਨ ਸੀ। ਖੂਨ ਦੀ ਸਾਂਝ ਭਾਵੇਂ ਨਹੀਂ ਸੀ ਪਰ ਵਿਚਾਰਾਂ ਦੀ ਸਾਂਝ ਬੜੀ ਪੱਕੀ-ਪੀਡੀ ਸੀ। ਮੇਰੀਆਂ ਕਹਾਣੀਆਂ ਤੇ ਔਲਖ ਸਾਹਿਬ ਦੇ ਨਾਟਕਾਂ ਦੇ ਪਾਠਕ ਜਾਣਦੇ ਨੇ ਕਿ ਅਸੀਂ ਦੋਵਾਂ ਨੇ ਆਪਣੀਆਂ ਲਿਖਤਾਂ ਵਿੱਚ ਨਿਮਨ ਕਿਰਸਾਨੀ ਦੇ ਦਰਦ ਦੀ ਬਾਤ ਪਾਈ ਹੈ। ਆਲੋਚਕਾਂ ਦਾ ਕਹਿਣਾ ਏ ਕਿ ਜੋ ਕੰਮ ਔਲਖ ਆਪਣੇ ਨਾਟਕਾਂ ਵਿੱਚ ਕਰ ਰਿਹਾ ਸੀ, ਉਹੋ ਕੰਮ ਮੈਂ ਕਹਾਣੀ ਵਿੱਚ ਕਰਨ ਦੀ ਕੋਸ਼ਿਸ਼ ਕਰ ਰਿਹਾ ਸਾਂ। ਸਾਡੇ ਵਿਚਾਰਾਂ ਦਾ ਮੇਲ ਅਜਿਹਾ ਸੀ ਕਿ ਉਹਨੇ ਮੇਰੀਆਂ ਕਹਾਣੀਆਂ 'ਭੱਜੀਆਂ ਬਾਹੀਂ' ਅਤੇ 'ਆਪਣਾ ਆਪਣਾ ਹਿੱਸਾ' ਨੂੰ ਆਧਾਰ ਬਣਾ ਕੇ ਲਿਖੇ ਨਾਟਕ ਸੈਂਕੜਿਆਂ ਤੋਂ ਵੱਧ ਵਾਰ ਖੇਡੇ। 'ਭੱਜੀਆਂ ਬਾਹੀਂ' ਨਾਟਕ ਦੀ ਸਕ੍ਰਿਪਟ ਉਹਨੇ 'ਭੱਜੀਆਂ ਬਾਹਾਂ' ਦੇ ਨਾਂ ਹੇਠ ਪੁਸਤਕ ਰੂਪ ਵਿੱਚ ਵੀ ਛਪਵਾਈ। ਮੇਰੀ ਕਹਾਣੀ ਨੂੰ ਉਹਨੇ ਆਪਣੀ ਬਣਾ ਲਿਆ ਸੀ। ਆਪਣੀ ਬਣਾ ਕੇ ਲੋਕਾਂ ਦੀ ਬਣਾ ਦਿੱਤਾ ਸੀ। ਮੋਹਾਲੀ, ਜਲੰਧਰ, ਦਸੂਹੇ ਤੇ ਪੱਟੀ ਮੈਂ ਇਸ ਨਾਟਕ ਦੀਆਂ ਦਰਸ਼ਕਾਂ ਦੇ ਸਿਰ ਜਾਦੂ ਧੂੜਦੀਆਂ ਪੇਸ਼ਕਾਰੀਆਂ ਦਰਸ਼ਕਾਂ ਵਿੱਚ ਬੈਠ ਕੇ ਮਾਣੀਆਂ। ਉਹਨੇ ਕਹਾਣੀ ਨੂੰ ਜਿਊਂਦਿਆਂ ਕਰ ਦਿੱਤਾ ਸੀ। ਮੇਰੇ ਪਾਤਰ ਅੱਖਰਾਂ ਵਿਚੋਂ ਕੱਢ ਕੇ ਸਟੇਜ ਉੱਤੇ ਤੁਰਨ-ਬੋਲਣ ਲਾ ਦਿੱਤੇ ਸਨ।

**ਔਲਖ ਨੇ ਮੇਰੀ ਖ਼ਾਤਰ 'ਕਹਾਣੀ ਲਿਖਣੀ ਛੱਡ ਦਿੱਤੀ!**

ਪਹਿਲਾਂ-ਪਹਿਲਾਂ ਔਲਖ ਨੇ ਕਹਾਣੀਆਂ ਵੀ ਲਿਖੀਆਂ ਪਰ ਫਿਰ ਪੱਕੇ ਤੌਰ 'ਤੇ ਨਾਟਕ ਨੂੰ ਸਮਰਪਤ ਹੋ ਗਿਆ। ਜੇ ਉਹ ਕਹਾਣੀ ਵੀ ਲਿਖਦਾ ਰਹਿੰਦਾ ਤਾਂ ਮੇਰਾ ਕੀ ਹੁੰਦਾ?

-ਇੱਕ ਵਾਰ ਗੱਲਾਂ ਕਰਿਦਆਂ ਹਾਸੇ ਹਾਸੇ ਵਿੱਚ ਸੰਤ ਸਿੰਘ ਸੇਖੋਂ ਨੇ ਕਿਹਾ ਸੀ ਕਿ ਮੈਂ ਨਾਵਲ, ਕਹਾਣੀਆਂ, ਨਾਟਕ, ਆਲੋਚਨਾ ਸਭ ਕੁੱਝ ਲਿਖਿਆ ਤੇ ਹਰ ਖੇਤਰ ਵਿੱਚ ਝੰਡੇ ਗੱਡੇ ਪਰ ਕਵਿਤਾ ਮੈਂ ਆਪਣੇ ਯਾਰ ਮੋਹਨ ਸਿੰਘ ਕਰ ਕੇ ਲਿਖਣੀ ਛੱਡ ਦਿੱਤੀ ਤਾਕਿ ਕਿਸੇ ਵਿਧਾ ਵਿੱਚ ਉਹਦਾ ਵੀ ਨਾਂ ਰਹਿ ਸਕੇ!

ਔਲਖ ਦਾ ਇਸ ਲਈ ਵੀ ਬਹੁਤ ਸ਼ੁਕਰੀਆ ਕਿ ਉਹਨੇ ਮੇਰੇ ਵਾਸਤੇ ਕਹਾਣੀ ਲਿਖਣੀ ਛੱਡ ਦਿੱਤੀ। ਆਪਣੇ ਛੋਟੇ ਭਰਾ ਵਾਸਤੇ। ਵੱਡੇ ਛੋਟਿਆਂ ਦਾ ਇੰਝ ਵੀ ਖ਼ਿਆਲ ਰੱਖਦੇ ਨੇ ਦੋਸਤੋ!



Sri Satguru Jagjit Singh Ji eLibrary NamdhariElibrary@gmail.com

## ਬੇਓੜਕ ਮੁਹੱਬਤਾਂ ਤੇ ਇਨਾਮਾਂ-ਸਨਮਾਨਾਂ ਦੀ ਬਾਰਸ਼

ਅਜਮੇਰ ਸਿੰਘ ਔਲਖ ਮੇਰਾ ਹੀ ਵੱਡਾ ਭਰਾ ਤੇ ਮੇਰਾ ਹੀ ਆਪਣਾ ਨਹੀਂ ਸੀ, ਸਗੋਂ ਉਹਨਾਂ ਸਭਨਾਂ ਦਾ ਵੀ ਓਨਾ ਹੀ ਆਪਣਾ ਸੀ, ਜਿਨ੍ਹਾਂ ਨੂੰ ਉਹਦੇ ਨਾਟਕਾਂ ਵਿੱਚ ਪਾਈ ਬਾਤ ਆਪਣੇ ਦਿਲ ਤੇ ਆਪਣੇ ਦੁੱਖ ਦੀ ਬਾਤ ਲੱਗਦੀ ਸੀ; ਜਿਨ੍ਹਾਂ ਨੂੰ ਉਹਦੇ ਬੋਲਾਂ ਵਿੱਚ ਆਪਣੇ ਰੋਹ-ਰੰਜ ਤੇ ਪੀੜ ਦੀ ਆਵਾਜ਼ ਸੁਣਦੀ ਸੀ; ਜਿਨ੍ਹਾਂ ਨੂੰ ਉਹਦੇ ਪਾਤਰਾਂ ਵਿਚੋਂ ਆਪਣੇ ਭੈਣ-ਭਰਾਵਾਂ, ਬਾਲ-ਬੱਚਿਆਂ, ਪਿਓ-ਪੁੱਤਾਂ ਤੇ ਮਾਵਾਂ-ਧੀਆਂ ਦੇ ਨਕਸ਼ ਨਜ਼ਰ ਆਉਂਦੇ ਸਨ।

ਉਹ ਵੱਡਾ ਲੇਖਕ ਸੀ, ਵੱਡਾ ਇਨਸਾਨ ਸੀ, ਵੱਡਾ ਯੋਧਾ ਸੀ ਪਰ ਇਹ ਸਾਰੀ ਵਡਿਆਈ ਭੁੱਲ ਕੇ ਉਹ ਸਦਾ ਧਰਤੀ ਦੇ ਜੀਆਂ ਨਾਲ ਉਹਨਾਂ ਵਰਗਾ ਹੋ ਕੇ ਜੀਵਿਆ-ਵਿਚਰਿਆ ਤੇ ਉਹਨਾਂ ਦੇ ਨਾਲ ਉਹਨਾਂ ਵਾਂਗ ਹੀ ਸਧਾਰਨ ਇਨਸਾਨ ਬਣ ਕੇ ਉਮਰ ਭਰ ਤੁਰਦਾ ਰਿਹਾ। ਉਮਰ ਭਰ ਉਹਨਾਂ ਲਈ ਲਿਖਦਾ ਰਿਹਾ, ਬੋਲਦਾ ਰਿਹਾ ਤੇ ਉਹਨਾਂ ਵਾਸਤੇ ਲੜਦਾ ਰਿਹਾ। ਜਦੋਂ ਕੁਦਰਤ ਨੇ ਉਹਨੂੰ ਆਪਣੇ ਕਹਿਰ ਦਾ ਨਿਸ਼ਾਨਾ ਬਣਾਇਆ ਤਾਂ ਉਹਦੇ ਉਹ ਸਾਰੇ ਮਿੱਤਰ-ਪਿਆਰੇ, ਕਿਸਾਨ, ਮਜ਼ਦੂਰ, ਮੁਲਾਜ਼ਮ ਤੇ ਦਲ਼ੇ-ਮਲ਼ੇ ਲੋਕ, ਜਿਨ੍ਹਾਂ ਦੀ ਪੀੜ ਵਿੱਚ ਉਹ ਸਦਾ ਹੂੰਗਦਾ ਰਿਹਾ ਸੀ, ਉਹਦੀ ਧਿਰ ਬਣ ਕੇ ਉਹਦੇ ਨਾਲ ਆਣ ਖਲੋਤੇ। ਉਹਨਾਂ ਨੇ ਇਸ ਸੰਕਟ ਭਰੇ ਸਮੇਂ 'ਤੇ ਉਹਦੀ ਹਰ ਤਰ੍ਹਾਂ ਦੀ ਮਦਦ ਕਰਨ ਲਈ ਉਸ ਵੱਲ ਵਹੀਰਾਂ ਘੱਤ ਲਈਆਂ। ਬਕੌਲ ਅਜਮੇਰ ਔਲਖ, "ਵਰ੍ਹਾ ਦਿੱਤੇ ਆਪਣੀਆਂ ਮਿਹਰਾਂ ਦੇ ਮੀਂਹ, ਵਾਰ ਸੁੱਟੇ ਮੇਰੇ ਉੱਤੋਂ ਨੋਟਾਂ ਦੇ ਨੋਟ!"

ਆਪਣੇ ਲੋਕਾਂ ਕੋਲੋਂ ਅਜਿਹਾ ਮਾਣ-ਸਤਿਕਾਰ ਤੇ ਅਜਿਹਾ ਡੁੱਲ੍ਹ ਡੁੱਲ੍ਹ ਪੈਂਦਾ ਪਿਆਰ ਕਿਸੇ ਲੇਖਕ ਨੂੰ ਅੱਜ-ਤੱਕ ਭਲਾ ਕਿੱਥੇ ਮਿਲਿਆ ਸੀ!

ਆਮ ਤੌਰ 'ਤੇ ਲੇਖਕ/ਕਲਾਕਾਰ ਆਪਣੀ ਬੇਕਦਰੀ ਦਾ ਰੌਲਾ ਅਕਸਰ ਪਾਉਂਦੇ ਰਹਿੰਦੇ ਨੇ। ਇਹ ਸਚਾਈ ਵੀ ਹੈ ਕਿ ਸਾਹਿਤ ਵਿੱਚ ਵੱਡੀਆਂ ਪ੍ਰਾਪਤੀਆਂ ਕਰਨ ਵਾਲੇ ਕਈ ਵੱਡੇ ਲੇਖਕਾਂ ਨੂੰ ਅਤਿ ਦੀ ਗਰੀਬੀ ਤੇ ਦੁੱਖ ਵਿੱਚ ਆਪਣਾ ਜੀਵਨ ਗੁਜ਼ਾਰਨ ਲਈ ਮਜਬੂਰ ਹੋਣਾ ਪਿਆ। ਨੰਦ ਲਾਲ ਨੂਰਪੁਰੀ ਵਰਗੇ ਮੰਨੇ-ਪ੍ਰਮੰਨੇ ਗੀਤਕਾਰ ਨੂੰ ਪਿਛਲੀ ਉਮਰੇ ਖੂਹ ਵਿੱਚ ਡੁੱਬ ਕੇ ਆਤਮ-ਹੱਤਿਆ ਕਰਨੀ ਪਈ। ਸਾਈਂ ਹਯਾਤ ਪਸਰੂਰੀ ਦਾ ਇੱਕ ਸ਼ਿਅਰ ਹੈ:

ਜਿਊਂਦੀ ਜਾਨ ਜਿਹਨੂੰ ਕਿਸੇ ਪੁੱਛਿਆ ਨਹੀਂ, ਦਿਨ ਨੂੰ ਖਾਏਂ ਕਿੱਥੋਂ, ਖਾਏਂ ਰਾਤ ਨੂੰ ਕੀ?

ਮਰਨੋਂ ਬਾਅਦ ਜੇ ਕਬਰ ਤੇ ਹੋਣ ਮੇਲੇ, ਭਾਵੇਂ ਹੋਣ ਨਾ ਹੋਣ 'ਹਯਾਤ' ਨੂੰ ਕੀ!

ਪਰ ਇਹ ਅਜਮੇਰ ਔਲਖ ਹੀ ਸੀ ਜਿਸ ਨੂੰ ਉਹਦੀ ਕਲਾ ਦੇ ਆਸ਼ਕਾਂ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਇੱਕੱਠੇ ਹੋ ਕੇ ਉਹਦਾ ਮਾਣ/ਸਨਮਾਨ ਕੀਤਾ ਸੀ। ਉਹਨੂੰ ਮਾਣ ਸਨਮਾਨ ਦੀ ਕਦੀ ਕੋਈ ਥੋੜ ਨਹੀਂ ਸੀ ਰਹੀ। ਲੋਕ-ਸਨਮਾਨ ਤਾਂ ਉਹਨੂੰ ਆਖ਼ਰਾਂ ਦਾ ਮਿਲਿਆ ਹੀ, ਪਰ, ਇਸਦੇ ਨਾਲ ਹੀ ਸਾਹਿਤ-ਸਭਿਆਚਾਰ ਨਾਲ ਜੁੜੇ ਸਰਕਾਰੀ ਤੇ ਅਰਧ-ਸਰਕਾਰੀ ਅਦਾਰਿਆਂ ਨੇ ਵੀ ਉਹਦਾ ਬਣਦਾ ਮਾਣ-ਸਨਮਾਨ ਕਰਨ ਵਿੱਚ ਕੋਈ ਕਸਰ ਨਾ ਛੱਡੀ।

ਸਾਹਿਤ ਅਕਾਦਮੀ ਦਿੱਲੀ ਵੱਲੋਂ ਇਨਾਮ, ਨਾਟਕ ਤੇ ਥੀਏਟਰ ਅਕਾਦਮੀ



Sri Satguru Jagjit Singh Ji eLibrary NamdhariElibrary@gmail.com

ਦਿੱਲੀ ਵੱਲੋਂ ਪੁਰਸਕਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਪੀ ਐੱਚ ਡੀ ਆਨਰੇਰੀ ਡਿਗਰੀ ਤੇ ਹੋਰ ਅਨੇਕਾਂ ਇਨਾਮ-ਸਨਮਾਨ ਉਹਦੀ ਝੋਲੀ ਵਿੱਚ ਪੱਕੇ ਹੋਏ ਬੇਰਾਂ ਵਾਂਗ ਆਪ-ਮੁਹਾਰੇ ਡਿੱਗਦੇ ਰਹੇ। ਇਹ ਵੀ ਸੱਚ ਹੈ ਕਿ ਉਹਨੇ ਕਦੇ ਕਿਸੇ ਇਨਾਮ-ਸਨਮਾਨ ਜਾਂ ਅਹੁੱਦੇ ਲਈ ਲਾਲਸਾ ਨਹੀਂ ਸੀ ਪ੍ਰਗਟਾਈ।

ਪਰ ਇਹੋ ਜਿਹਾ ਸਨਮਾਨ ਤੇ ਇਨਾਮ ਕਿਸੇ ਨੂੰ ਕਿੱਥੇ ਮਿਲਦਾ ਹੈ। ਇੱਕ ਵਾਰ ਨਾਟਕ ਖ਼ਤਮ ਹੋਣ ਤੋਂ ਪਿੱਛੋਂ ਤਿੰਨ-ਚਾਰ ਕਿਸਾਨ ਔਲਖ ਕੋਲ ਆਏ ਤੇ ਆਪਣੇ ਹੱਥਾਂ ਵਿੱਚ ਫੜੇ ਹੋਏ ਦਸ-ਦਸ ਦੇ ਨੋਟ ਔਲਖ ਵੱਲ ਵਧਾਉਂਦੇ ਹੋਏ ਉਹਨੂੰ ਇਨਾਮ ਦੇਣ ਦੇ ਇਰਾਦੇ ਨਾਲ ਕਹਿਣ ਲੱਗੇ, "ਆਹ ਕੇਰਾਂ ਫੜੀਂ ਬਾਈ ਸਾਡਾ ਇਨਾਮ।"

ਔਲਖ ਨੇ ਨੋਟ ਫੜਨ ਤੋਂ ਇਨਕਾਰ ਕਰਦਿਆਂ ਹੋਇਆਂ ਕਿਹਾ, "ਨਹੀਂ ਬਾਈ ਜੀ, ਇਹ ਤੁਸੀਂ ਆਪਣੇ ਕੋਲ ਈ ਰੱਖੋ। ਅਸੀਂ ਇਸ ਤਰ੍ਹਾਂ ਇਨਾਮ ਨੀ ਲੈਂਦੇ ਹੁੰਦੇ। ਪ੍ਰਬੰਧਕਾਂ ਨਾਲ ਜਿੰਨਾ ਖੋਲ੍ਹਿਆ ਹੁੰਦੈ, ਓਸੇ ਵਿੱਚ ਈ ਕਰਦੇ ਹੁੰਨੇ ਆਂ ਨਾਟਕ। ਇਸ ਤਰ੍ਹਾਂ ਨੋਟ ਲੈਣ ਨੂੰ ਅਸੀਂ ਕਿਹੜਾ ਗਾਉਣ ਵਾਲੇ ਆਂ? ਥੋਡੀ ਬਹੁਤ ਮਿਹਰਬਾਨੀ!" ਪਰ ਉਹਨਾਂ ਵਿਚੋਂ ਇੱਕ ਉਹਦੀ ਗੱਲ ਦੇ ਜਵਾਬ ਵਿੱਚ ਕਹਿਣ ਲੱਗਾ, "ਅਸੀਂ ਥੋਨੂੰ ਗਾਉਣ ਵਾਲੇ ਸਮਝ ਕੇ ਨੀ ਦੇ ਰਹੇ ਇਹ ਇਨਾਮ ਬਾਈ। ਅਸੀਂ ਤਾਂ ਇਸ ਕਰ ਕੇ ਦਿੰਨੇ ਆਂ ਬਈ ਅੱਜ ਤੱਕ ਸਾਡੇ ਪਿੰਡ ਵਿੱਚ ਤਗੜਿਆਂ ਨੂੰ ਗਾਲ਼ ਨੀ ਕੱਢ ਸਕਿਆ ਕੋਈ ਜਿਵੇਂ ਤੇਰੇ ਨਾਟਕ ਦੇ ਪੀਤੇ ਅਮਲੀ ਨੇ ਕੱਢੀ ਐ। ਅਸ਼ਕੇ ਤੇਰੇ! ਕੇਰਾਂ ਤਾਂ ਰੂਹ ਖ਼ੁਸ਼ ਕਰ-ਤੀ; ਫੜ ਲੈ ਸਾਡਾ ਗਰੀਬਾਂ ਦਾ ਇਨਾਮ, ਸਾਡਾ ਦਿਲ ਨਾ ਤੋੜ।"

ਇਹ ਤਾਂ ਸੀ 'ਗਰੀਬਾਂ' ਵੱਲੋਂ ਆਪਣੇ ਮਹਾਨ ਕਲਾਕਾਰ ਨੂੰ ਬਖ਼ਸ਼ਿਆ ਸਭ ਤੋਂ ਕੀਮਤੀ ਇਨਾਮ, ਪਰ, ਸਾਹਿਤ ਤੇ ਸਭਿਆਚਾਰ ਦੀਆਂ 'ਅਮੀਰ ਹਸਤੀਆਂ' ਵੱਲੋਂ ਮਿਲੇ ਪਿਆਰ ਤੇ ਸਨਮਾਨ ਦੀ ਮਿਸਾਲ ਵੀ ਵੇਖੋ:

ਚੰਡੀਗੜ੍ਹ ਵਿੱਚ 'ਬਗਾਨੇ ਬੋਹੜ ਦੀ ਛਾਂ' ਨਾਟਕ ਦੀ ਬੇਹੱਦ ਸਫ਼ਲ ਪੇਸ਼ਕਾਰੀ ਤੋਂ ਬਾਅਦ ਡਾ ਅਤਰ ਸਿੰਘ ਨੇ ਔਲਖ ਦਾ ਹੱਥ ਫੜਿਆ ਤੇ ਉਹਨੂੰ ਨਾਲ ਲੈ ਕੇ ਨਾਟਕ ਵੇਖਣ ਲਈ ਪਹਿਲੀ ਕਤਾਰ ਵਿੱਚ ਬੈਠੇ ਪੰਜਾਬੀ ਯੂਨੀਵਰਸਿਟੀ ਦੇ ਤਦੋਕੇ ਵਾਈਸ-ਚਾਂਸਲਰ ਡਾ: ਅਮਰੀਕ ਸਿੰਘ ਦੇ ਸਾਹਮਣੇ ਕਰਦੇ ਹੋਏ ਕਹਿਣ ਲੱਗਾ, "ਇਸ ਮੁੰਡੇ ਨੂੰ ਆਪਣੀ ਯੂਨੀਵਰਸਿਟੀ ਦੇ ਥਿਏਟਰ ਡਿਪਾਰਟਮੈਂਟ ਵਿੱਚ ਲੈ ਕੇ ਜਾਉ!"

ਡਾ ਅਮਰੀਕ ਸਿੰਘ ਤੁਰੰਤ ਬੋਲੇ, "ਆ-ਜੇ, ਕੱਲ੍ਹ ਹੀ ਆ ਕੇ ਜੋਆਇਨ ਕਰ ਲਵੇ।"

ਇਹ ਸੀ ਔਲਖ ਦੀ ਕਲਾ ਦਾ ਜਾਦੂ ਜੋ 'ਵੱਡਿਆਂ-ਛੋਟਿਆਂ', 'ਅਮੀਰਾਂ-ਗਰੀਬਾਂ', 'ਸਾਧਾਰਨ ਬੁੱਧ' ਸਮਝੇ ਜਾਂਦੇ ਲੋਕਾਂ ਤੇ ਵੱਡੇ ਬੁੱਧੀਜੀਵੀਆਂ' ਦੇ ਸਿਰ 'ਤੇ ਜਾਦੂ ਬਣ ਕੇ ਛਾ ਜਾਂਦਾ ਰਿਹਾ।

ਏਸੇ ਨਾਟਕ ਨੂੰ ਵੇਖਣ ਤੋਂ ਬਾਅਦ ਪੰਜਾਬੀ ਦੇ ਮੰਨੇ-ਪਰਮੰਨੇ ਯਥਾਰਥਵਾਦੀ ਲੇਖਕ ਤੇ ਮਾਰਕਸਵਾਦੀ ਆਲੋਚਕ ਸਵਰਗੀ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਆਪ-ਮੁਹਾਰੇ ਛਲਕ ਪਏ ਉਤਸ਼ਾਹ ਨਾਲ ਔਲਖ ਨੂੰ ਕਿਹਾ ਸੀ, "ਬਈ ਔਲਖ, ਤੂੰ ਮੈਨੂੰ ਮੇਰੇ ਮਾਂ-ਬਾਪ ਯਾਦ ਕਰਵਾ ਦਿੱਤੇ! ਨਾਟਕ ਵੇਖਦਾ-ਵੇਖਦਾ ਮੈਂ ਕਈ ਵਾਰ ਰੋਇਆ! ਉਹ ਵੀ ਤੇਰੇ ਨਾਟਕ ਦੇ ਗੱਜਣ ਤੇ ਗੁਰਨਾਮ ਕੁਰ ਵਾਂਗ ਹੀ ਲੜਦੇ ਹੁੰਦੇ ਸੀ!'



Sri Satguru Jagjit Singh Ji eLibrary NamdhariElibrary@gmail.com

ਜਦੋਂ ਉਹ ਮਹਾਨ ਨਾਟਕਕਾਰ ਆਪਣਾ ਰੋਲ ਅਦਾ ਕਰ ਕੇ ਮੰਚ ਤੋਂ ਸਦਾ ਲਈ ਓਹਲੇ ਹੋ ਗਿਆ ਤਾਂ ਨਿਸਚੈ ਹੀ ਸਾਡੇ ਅੰਦਰ ਦਾ ਇੱਕ ਹੱਸਦਾ ਹਿੱਸਾ ਬੁਝ ਗਿਆ ਜਾਪਦਾ ਸੀ, ਪਰ, ਇਹਦੇ ਨਾਲ ਇਹ ਵੀ ਖ਼ੂਬਸੂਰਤ ਸਚਾਈ ਹੈ ਕਿ ਦੇਸ਼-ਵਿਦੇਸ਼ ਵਿੱਚ ਉਹਦੇ ਦਰਸ਼ਕਾਂ ਦੀ ਲੱਖਾਂ ਦੀ ਭੀੜ ਅੱਖਾਂ ਵਿੱਚ ਅੱਥਰੂ ਲੈ ਕੇ, ਦਿਲ ਵਿੱਚ ਜੁਝਾਰੂ ਜਜ਼ਬਿਆਂ ਦਾ ਸੇਕ ਭਰ ਕੇ ਤਾੜੀਆਂ ਦੀ ਗੜਗੜਾਹਟ ਨਾਲ ਐਲਾਨ ਕਰ ਰਹੀ ਸੀ ਕਿ ਸਾਡੇ ਪਿਆਰੇ ਜਿਹੇ ਨਿੱਕੇ ਸੂਰਜ ਅਸੀਂ ਤੇਰੀ ਰੌਸ਼ਨੀ ਨੂੰ ਬੁਝਣ ਨਹੀਂ ਦਿਆਂਗੇ ਸਗੋਂ ਇਸ ਸੂਰਜ ਨੂੰ ਆਪਣੇ ਚਿੱਤ ਅਤੇ ਚੇਤਿਆਂ ਵਿੱਚ ਸਦਾ ਜਗਦਾ ਤੇ ਜਾਗਦਾ ਰੱਖਾਂਗੇ। ਤੇਰੀ ਕਹਿਣੀ, ਕਰਨੀ ਤੇ ਲੇਖਣੀ ਦਾ ਕਦੀ ਮਾਣ ਭੰਗ ਨਹੀਂ ਹੋਣ ਦਿਆਂਗੇ।

ਸਾਡੀ ਭੈਣ ਮਨਜੀਤ ਕੌਰ ਤੇ ਸਾਡੀਆਂ ਧੀਆਂ ਤੇ ਪਰਿਵਾਰ ਦੇ ਹੋਰ ਜੀਆਂ ਦਾ ਦੁੱਖ ਭਾਵੇਂ ਬੜਾ ਵੱਡਾ ਸੀ ਤੇ ਹੈ ਵੀ ਪਰ ਉਹਨਾਂ ਦੀਆਂ ਅੱਖਾਂ ਵਿੱਚ ਇਸ ਤਸੱਲੀ ਦੇ ਅੱਥਰੂ ਵੀ ਜ਼ਰੂਰ ਹੋਣਗੇ ਕਿ ਉਹ ਮਹਾਨ ਆਦਮੀ ਉਹਨਾਂ ਲਈ ਕਿੰਨਾਂ ਵੱਡਾ ਪਰਿਵਾਰ ਪਿੱਛੇ ਛੱਡ ਕੇ ਗਿਆ ਹੈ। ਉਹਨਾਂ ਦੀਆਂ ਅੱਖਾਂ ਸਾਹਮਣੇ ਅਸਮਾਨ ਵੱਲ ਉਲਰੀਆਂ ਹਜ਼ਾਰਾਂ ਬਾਹਵਾਂ ਉਹਨਾਂ ਨੂੰ ਕਲਾਵੇ ਵਿੱਚ ਲੈ ਕੇ ਉਹਨਾਂ ਦਾ ਦੁੱਖ ਵੰਡਾਉਣ ਲਈ ਤਿਆਰ ਹਨ। ਇਸ ਕਲਾਵੇ ਵਿੱਚ ਮੇਰੀਆਂ ਤੇ ਮੇਰੇ ਪਰਿਵਾਰ ਦੀਆਂ ਬਾਹਵਾਂ ਵੀ ਸ਼ਾਮਲ ਹਨ।

### ਮੈਂ ਔਲਖ ਨੂੰ ਪਹਿਲੀ ਵਾਰ ਕਿੱਥੇ ਮਿਲਿਆ ਸਾਂ ਭਲਾ!

ਕਦੀ-ਕਦੀ ਤਾਂ ਲੱਗਦਾ ਹੈ ਕਿ ਅਸੀਂ ਤਾਂ ਇੱਕ ਦੂਜੇ ਨੂੰ ਜਨਮ-ਜਨਮਾਂਤਰਾਂ ਤੋਂ ਜਾਣਦੇ ਸਾਂ! ਉਹਨਾਂ ਦਿਨਾਂ ਵਿੱਚ ਨਕਸਲੀ ਲਹਿਰ ਦੇ ਪ੍ਰਭਾਵ ਅਧੀਨ ਨੌਜਵਾਨ ਲੇਖਕਾਂ ਦੀ ਵੱਡੀ ਗਿਣਤੀ ਸਥਾਪਤੀ ਵਿਰੋਧੀ ਤੱਤੀਆਂ ਲਿਖਤਾਂ ਲਿਖਣ ਲੱਗੀ ਸੀ। ਸਥਾਪਤ ਸਾਹਿਤਕ ਪਰਚੇ ਸਰਕਾਰੀ ਕਰੋਪੀ ਦੇ ਡਰੋਂ ਅਜਿਹੀਆਂ 'ਗਰਮ ਲਿਖਤਾਂ' ਛਾਪਣ ਤੋਂ ਤ੍ਰਹਿੰਦੇ। ਨੌਜਵਾਨ ਲੇਖਕਾਂ ਨੂੰ ਆਪਣੇ ਸਾਹਿਤਕ ਵਿਚਾਰਾਂ ਦੇ ਪ੍ਰਗਟਾਵੇ ਲਈ 'ਆਪਣੇ' ਪਰਚਿਆਂ ਦੀ ਲੋੜ ਸੀ। ਇਸ ਮਕਸਦ ਦੀ ਪੂਰਤੀ ਲਈ ਸਭ ਤੋਂ ਪਹਿਲਾਂ 'ਹੇਮਜਯੋਤੀ' ਮਾਸਿਕ-ਪੱਤਰ ਮੈਦਾਨ ਵਿੱਚ ਨਿੱਤਰਿਆ। ਜਿਸ ਵਿੱਚ ਨੌਜਵਾਨ ਲੇਖਕਾਂ ਦੀਆਂ ਸਥਾਪਤ ਨਿਜ਼ਾਮ ਪ੍ਰਤੀ ਰੋਹ-ਵਿਦਰੋਹ ਨਾਲ ਭਰੀਆਂ ਰਚਨਾਵਾਂ ਛਪਣ ਲੱਗੀਆਂ। ਉਹ ਸਥਾਪਤ ਹੋਣ ਲੱਗੇ।

ਇਕੱਲ੍ਹਾ 'ਹੇਮ ਜਯੋਤੀ' ਲੇਖਕਾਂ ਦੀ ਏਨੀ ਵੱਡੀ ਗਿਣਤੀ ਨੂੰ ਛਾਪਣ ਦੇ ਸਮਰੱਥ ਨਹੀਂ ਸੀ। ਇਸ ਲਈ ਕੁੱਝ ਹੋਰ 'ਇਨਕਲਾਬੀ ਤੱਤ' ਵਾਲੇ ਪਰਚੇ ਵੀ ਛਪਣ ਲੱਗੇ। 'ਸਿਆੜ', 'ਰੋਹਿਲੇ-ਬਾਣ', 'ਮਾਂ' ਵਰਗੇ ਕੁੱਝ ਹੋਰ ਅਜਿਹੇ ਪਰਚਿਆਂ ਦੇ ਵਾਂਙ ਹੀ ਅਜਮੇਰ ਔਲਖ ਨੇ ਮਾਨਸੇ ਤੋਂ 'ਨਾਗ-ਨਿਵਾਸ' ਨਾਂ ਦਾ ਪਰਚਾ ਕੱਢਣਾ ਸ਼ੁਰੂ ਕੀਤਾ। ਇਸ ਪਰਚੇ ਵਿੱਚ ਉਹ 'ਵਕਤ ਦੇ ਸ਼ੇਰ' ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਝਾਕ ਸਕਣ ਵਾਲੀਆਂ ਲਿਖਤਾਂ ਛਾਪਦਾ। ਇਹਨਾਂ ਲਿਖਤਾਂ ਦੀ ਚੋਣ ਅਤੇ ਪੇਸ਼ਕਾਰੀ ਪਿੱਛੇ ਉਹਦੀ ਇਨਕਲਾਬੀ ਤੇ ਲੋਕ-ਹਿਤੈਸ਼ੀ ਵਿਚਾਰਧਾਰਾ ਸ਼ਾਮਲ ਸੀ। ਪੰਜਾਬ ਦੀ ਕੇਂਦਰੀ ਲੇਖਕ ਸਭਾ ਵਿੱਚ ਸਦਾ ਹੀ ਕਮਿਊਨਿਸਟ ਪਾਰਟੀਆਂ ਨਾਲ ਜੁੜੇ ਜਾਂ ਉਹਨਾਂ ਦੀ ਮਰਜ਼ੀ ਨਾਲ ਚੁਣੇ ਲੇਖਕ ਹੀ ਆਗੂ ਰੋਲ ਨਿਭਾਉਂਦੇ ਆ ਰਹੇ ਸਨ। ਕੇਂਦਰੀ ਪੰਜਾਬੀ ਲੇਖਕ ਸਭਾ 'ਤੇ ਕਾਬਜ਼ ਦੋਵੇਂ ਕਮਿਊਨਿਸਟ ਪਾਰਟੀਆਂ ਕਿਉਂਕਿ ਵਿਚਾਰਧਾਰਕ ਤੌਰ 'ਤੇ ਨਕਸਲੀ



Sri Satguru Jagjit Singh Ji eLibrary NamdhariElibrary@gmail.com

'ਸਾਡੇ ਬੰਦੇ' ਬਾਰੇ ਲਿਖਣ ਕਰਕੇ ਸਰਵਣ ਸਿੰਘ 'ਸਾਡਾ ਬੰਦਾ' ਹੀ ਬਣ ਗਿਆ। ਉਹਨੇ ਸਾਨੂੰ ਆਪਣੀ ਲਿਖਤ ਦਾ ਸ਼ੈਦਾਈ ਬਣਾ ਲਿਆ।

ਮੈਂ ਤੇ ਮੇਰਾ ਦੋਸਤ ਤੇ ਜਮਾਤੀ ਭੂਪਿੰਦਰ ਕੋਸ਼ਿਸ਼ ਕਰਦੇ ਕਿ ਪਰਚਾ ਮਾਰਕੀਟ ਵਿਚ ਆਉਂਦਿਆਂ ਹੀ ਅੰਬਰਸਰ ਪਹੁੰਚ ਕੇ ਹੱਥ ਹੇਠਾਂ ਕਰ ਲਈਏ। ਮਹੀਨੇ ਦੀਆਂ ਪਹਿਲੀਆਂ ਤਰੀਕਾਂ ਵਿਚ ਕਦੀ ਉਹ ਤੇ ਕਦੀ ਮੈਂ ਆਪਣੇ ਪਿੰਡ ਸੁਰ ਸਿੰਘ ਤੋਂ ਵੀਹ ਮੀਲ ਦੂਰ ਅੰਬਰਸਰ ਵੱਲ ਭੱਜਦੇ। ਸਾਨੂੰ ਸਰਵਣ ਸਿੰਘ ਦੇ ਖੇਡ ਨਾਇਕਾਂ ਨੂੰ ਮਿਲਣ ਦੀ ਕਾਹਲ, ਖੁਤਖੁਤੀ ਤੇ ਖਿਚ ਹੁੰਦੀ। ਹੁਣ ਤੱਕ 'ਪ੍ਰੀਤ ਲੜੀ' ਨੂੰ ਛੇਤੀ ਤੋਂ ਛੇਤੀ ਖ਼ਰੀਦਣਾ ਤੇ ਪੜ੍ਹਨਾ ਸਾਡੀ ਪਹਿਲ ਹੁੰਦੀ ਸੀ ਪਰ ਸਰਵਣ ਸਿੰਘ ਦੀ ਲਿਖਤ ਦੀ ਧੂਹਵੀਂ ਖਿਚ ਨੇ 'ਆਰਸੀ' ਪਹਿਲੇ ਨੰਬਰ 'ਤੇ ਲੈ ਆਂਦੀ। ਇੱਕ ਤਰ੍ਹਾਂ ਨਾਲ ਸਰਵਣ ਸਿੰਘ, ਉਸ ਸਮੇਂ ਤੱਕ (ਤੇ ਹੁਣ ਤੱਕ ਵੀ) ਪੰਜਾਬੀ ਵਾਰਤਕ ਦੇ ਸੁਲਤਾਨ ਗੁਰਬਖ਼ਸ਼ ਸਿੰਘ 'ਪ੍ਰੀਤ ਲੜੀ' ਤੋਂ ਵੀ ਬਾਜ਼ੀ ਮਾਰ ਗਿਆ ਸੀ। ਉਹ ਮੇਰਾ ਚਹੇਤਾ ਲੇਖਕ ਬਣ ਗਿਆ ਸੀ। ਉਹਦੀ ਲਿਖਤ ਮੈਂ ਚਾਹਤ ਨਾਲ ਉਡੀਕਦਾ ਤੇ ਉੱਡ ਕੇ ਪੜ੍ਹਦਾ। ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਜੇ ਉਹਨਾਂ ਦਿਨਾਂ ਵਿਚ ਮੇਰੇ 'ਦਿਮਾਗ਼' ਦੇ ਨੇੜੇ ਸੀ ਤਾਂ ਸਰਵਣ ਸਿੰਘ ਮੇਰੇ 'ਦਿਲ' ਦੇ ਨੇੜੇ ਹੋ ਗਿਆ।

ਉਹਦੀ ਵਾਰਤਕ ਵਿਚ ਵਿਸ਼ੇਸ਼ ਕਿਸਮ ਦੀ ਖਿਚ ਤੇ ਆਨੰਦ ਸੀ। ਮੇਰੇ ਲਈ ਇਸ ਖਿਚ ਦਾ ਵਿਸ਼ੇਸ਼ ਕਾਰਨ ਸੀ। ਮੇਰੇ ਅੰਦਰ ਵੀ ਸਰਵਣ ਸਿੰਘ ਤੇ ਅਨੇਕ ਹੋਰਨਾਂ ਵਾਂਗ ਇੱਕ ਅਸਫ਼ਲ ਜਾਂ ਅਤ੍ਰਿਪਤ ਖਿਡਾਰੀ ਬੈਠਾ ਸੀ। ਮੈਂ ਵੀ ਵੱਡਾ ਖਿਡਾਰੀ ਬਣਨਾ ਚਾਹੁੰਦਾ ਸਾਂ, ਪਰ ਬਣ ਨਾ ਸਕਿਆ। ਸਰਵਣ ਸਿੰਘ ਦੀ ਲਿਖਣ-ਸ਼ੁਰੂਆਤ ਵੇਲੇ ਖੇਡ ਤੋਂ ਵਿੱਛੜਣ ਦਾ ਦੁੱਖ ਮੇਰੇ ਅੰਦਰ ਅਜੇ ਤਾਜ਼ਾ ਸੀ। ਖੇਡਾਂ ਤੋਂ ਬਾਅਦ ਉਸ ਵੇਲੇ ਉੱਚੀ ਛਾਲ ਦਾ ਨੈਸ਼ਨਲ ਚੈਂਪੀਅਨ ਅਜੀਤ ਸਿੰਘ ਕੋਚਿੰਗ ਲਈ ਸਰਹਾਲੀ ਆਇਆ। ਮੈਨੂੰ ਕਹਿੰਦਾ, "ਤੂੰ ਸਿੱਧਾ ਟੱਪ ਕੇ ਜਟਕੇ ਢੰਗ ਨਾਲ ਜੰਪ ਲਾਉਂਦੈਂ। ਜੇ ਪੰਜ ਦਸ ਦਿਨ ਦੇ ਅਭਿਆਸ ਨਾਲ ਮੱਛੀ-ਤਾਰੀ ਜੰਪ ਮਾਰਨਾ ਸਿੱਖ ਜਾਏਂ ਤਾਂ ਤੇਰੀ ਜੰਪ ਪੰਜ-ਛੇ ਇੰਚ ਯਕਦਮ ਵਧ ਜਾਊ। ਕੁਝ ਮਹੀਨਿਆਂ ਵਿਚ ਤੂੰ ਕਾਫ਼ੀ ਅੱਗੇ ਜਾ ਸਕਦਾ ਏਂ।" ਮੈਂ ਆਖਿਆ, "ਅੱਗੇ ਕਿੱਥੇ ਜਾਣੈਂ? ਜੇ ਬੀ ਟੀ ਕਰ ਕੇ ਪ੍ਰਾਇਮਰੀ ਸਕੂਲ ਵਿਚ ਮਾਸਟਰ ਜਾ ਲੱਗੂੰਗਾ। ਉਸ ਫੀਲਡ ਵਿਚ ਕਿੱਥੇ ਖੇਡ ਮੁਕਾਬਲੇ? ਮੇਰੀ ਖੇਡ ਦਾ ਕੋਈ ਭਵਿੱਖ ਨਹੀਂ।" ਮੈਂ ਉਹਦੇ ਆਖੇ ਨਾ ਲੱਗਾ। ਕੋਚਿੰਗ ਨਾ ਲਈ।

ਖੇਡਾਂ ਨਾਲੋਂ ਟੁੱਟ ਕੇ ਵੀ ਮੈਂ ਖੇਡਾਂ ਨਾਲ ਜੁੜਿਆ ਹੋਇਆ ਸਾਂ। ਆਪਣੇ ਅੰਦਰ ਗਵਾਚੇ ਖਿਡਾਰੀ ਨੂੰ ਮੈਂ ਅਜੇ ਵੀ ਮੈਦਾਨ ਵਿਚ ਜੂਝਦਿਆਂ ਵੇਖਣਾ ਚਾਹੁੰਦਾ ਸਾਂ। ਪਰ ਮੇਰਾ ਮੈਦਾਨ ਕਿੱਥੇ ਸੀ? ਮੁਕਾਬਲਾ ਕਿੱਥੇ ਸੀ? ਸਰਵਣ ਸਿੰਘ ਦੀਆਂ ਲਿਖਤਾਂ ਪੜ੍ਹੀਆਂ ਤਾਂ ਭਖ਼ੇ ਹੋਏ ਮੈਦਾਨ ਵਿਚ ਮੈਂ ਜੂੜੇ 'ਤੇ ਚਿੱਟਾ ਰੁਮਾਲ ਬੰਨ੍ਹੀ ਮਿਲਖਾ ਸਿੰਘ ਨਾਲ ਸਾਹੋ ਸਾਹ ਦੌੜਨ ਲੱਗਾ, ਦੇਓ-ਕੱਦ ਪਰਵੀਨ ਕੁਮਾਰ ਨੇ ਹੈਮਰ ਤੇ ਡਿਸਕ ਅਸਮਾਨ ਵੱਲ ਉਛਾਲੀ ਤਾਂ ਨਾਲ ਹੀ ਮੈਂ ਵੀ ਅਸਮਾਨ ਵੱਲ ਉੱਛਲਿਆ। ਮਹਿੰਦਰ ਗਿੱਲ ਹਿਰਨਾਂ ਵਾਂਗ ਚੁੰਗੀਆਂ ਭਰਦਾ ਤੀਹਰੀ ਛਾਲ ਲਾਉਂਦਾ ਦਿਸਿਆ ਤਾਂ ਮੇਰੇ ਕਦਮ ਪਲ-ਛਿਣ ਵਿਚ ਯੋਜਨਾ ਪੈਂਡਾ ਤੈਅ ਕਰਨ ਲੱਗੇ। ਪ੍ਰਿਥੀਪਾਲ ਦੀ ਹਾਕੀ ਨੇ ਗੋਲਾਂ ਦਾ 'ਠਾਹ' ਫੱਟਾ ਖੜਕਾਇਆ ਤਾਂ ਮੈਂ ਆਪਣੇ ਗੁੱਟ ਦੀ ਤਾਕਤ ਨੂੰ ਚੁੰਮ ਲਿਆ। ਸੁਰਜੀਤ ਦੀਆਂ ਅੱਖਾਂ ਦੀ ਗਹਿਰ ਮੇਰੀਆਂ ਅੱਖਾਂ



Sri Satguru Jagjit Singh Ji eLibrary NamdhariElibrary@gmail.com

'ਚੋਂ ਝਾਕਣ ਲੱਗੀ। ਮੇਰੇ ਮੁੱਕੇ 'ਚ ਮੁਹੰਮਦ ਅਲੀ ਦੇ ਮੁੱਕੇ ਦੀ ਤਾਕਤ ਉੱਸਲਵੱਟੇ ਲੈਣ ਲੱਗੀ। ਦੌੜਦਿਆਂ ਮੈਂ ਕਾਰਲ ਲੁਈਸ ਨੂੰ ਪਿੱਛੇ ਛੱਡਣ ਲੱਗਾ। ਇਹ 'ਗਵਾਚਾ ਖਿਡਾਰੀ' ਸਰਵਣ ਸਿੰਘ ਦੀਆਂ ਲਿਖਤਾਂ ਵਿਚ ਪੂਰੇ ਤਾਣ ਨਾਲ ਖੇਡਣ ਲੱਗਾ। ਕਿਹੜਾ ਬੰਦਾ ਹੈ ਜਿਸਨੇ ਬਚਪਨ ਜਾਂ ਜਵਾਨੀ ਦੇ ਦਿਨਾਂ ਵਿਚ ਵੱਡਾ ਖਿਡਾਰੀ ਬਣਨ ਦਾ ਸੁਪਨਾ ਨਾ ਲਿਆ ਹੋਵੇ ਜਾਂ ਆਪਣੀ ਹੈਸੀਅਤ ਤੇ ਸਥਿਤੀ ਮੁਤਾਬਕ ਇਸ ਲਈ ਜ਼ੋਰ ਨਾ ਲਾਇਆ ਹੋਵੇ ਜਾਂ ਯਤਨ ਨਾ ਕੀਤੇ ਹੋਣ। ਹਕੀਕਤ ਤੇ ਸੁਪਨੇ ਦਾ ਪਾੜਾ ਸੁਪਨੇ ਦਾ ਦਮ ਤੋੜ ਦਿੰਦਾ ਹੈ। ਸੁਪਨਾ ਧੁਰ ਅਵਚੇਤਨ ਵਿਚ ਕਿਧਰੇ ਸੌਂ ਜਾਂਦਾ ਹੈ। ਸਰਵਣ ਸਿੰਘ ਦੀਆਂ ਲਿਖਤਾਂ ਨੇ ਪਾਠਕ ਦੇ ਮਨਾਂ ਉੱਤੋਂ ਸਵਾਹ ਪਾਸੇ ਕੀਤੀ ਤੇ ਹਰੇਕ ਬੰਦੇ ਦੇ ਮਨ ਅੰਦਰ ਧੁਰ ਹੇਠਾਂ 'ਗਵਾਚੇ ਖਿਡਾਰੀ' ਦੀ ਧੁਖਦੀ ਰੂਹ ਵਿਚ ਮਤਾਬੀਆਂ ਬਾਲ ਦਿੱਤੀਆਂ। ਉਹ ਮੇਰੇ ਵਰਗੇ ਅਨੇਕਾਂ-ਅਨੇਕ ਅਣਬਣੇ ਖਿਡਾਰੀਆਂ ਦੀਆਂ ਅਤ੍ਰਿਪਤ ਰੀਝਾਂ ਦਾ ਸਿਰਜਣਹਾਰ ਤੇ ਤ੍ਰਿਪਤ-ਕਰਤਾ ਹੋ ਨਿੱਬੜਿਆ। ਉਹ ਮੇਰੇ ਵਰਗੇ ਲੱਖਾਂ ਅਸਫਲ ਖਿਡਾਰੀਆਂ ਦਾ ਪਹਿਲਾ, ਵੱਡਾ ਤੇ ਇਕੋ ਇੱਕ ਸਫ਼ਲ ਖੇਡ ਲੇਖਕ ਬਣ ਗਿਆ।

ਸਰਵਣ ਸਿੰਘ ਆਪਣੇ ਪਾਠਕ ਨੂੰ ਖੇਡਾਂ ਵਿਖਾਉਣਾ ਤੇ ਖਿਡਾਉਣਾ ਜਾਣਦਾ ਸੀ। ਉਹਦੀ ਵਾਰਤਕ ਵਿਚ ਲੋਹੜੇ ਦਾ ਹੁਸਨ ਤੇ ਗ਼ਜ਼ਬ ਦਾ ਜ਼ੋਰ ਸੀ। ਉਹ ਪਹਿਲੇ ਫ਼ਿਕਰੇ ਤੋਂ ਪੈਂਦੀ ਸੱਟੇ ਹੀ ਪੜ੍ਹਨ ਵਾਲੇ ਨੂੰ ਕਿਰਪਾਲ ਸਾਧ ਵਾਂਗ 'ਗੁੱਟ' ਤੋਂ ਐਸਾ ਘੁੱਟ ਕੇ ਫੜਦਾ ਕਿ ਪਾਠਕ ਕਿਸੇ ਹੋਰ ਪਾਸੇ ਸੋਚਣ ਜਾਂ ਜਾਣ ਦੀ ਤਾਕਤ ਗਵਾ ਬਹਿੰਦਾ। ਉਹ ਅਗਲਾ ਫ਼ਿਕਰਾ ਪੜ੍ਹਨ ਲਈ ਕਲਵਲ ਹੋ ਉੱਠਦਾ। ਪਹਿਲੇ ਪੈਰੇ ਵਿਚ ਹੀ ਸਰਵਣ ਸਿੰਘ ਕਲਮ ਦੀ ਨੋਕ ਦੀ ਇੱਕੋ ਅੜੇਸ ਨਾਲ ਖਿਡਾਰੀ ਬਾਰੇ ਜਾਣਕਾਰੀ ਦਾ ਭਰਿਆ-ਭਰਾਇਆ ਗੱਡਾ ਉਲੱਦ ਸੁੱਟਦਾ। ਇਸ ਗੱਡੇ ਤੋ 'ਬੋਰੀਆਂ' ਦੀ ਥਾਂ ਸੋਨ-ਰੰਗੇ ਸ਼ਬਦਾਂ ਦੀਆਂ ਮੁਹਰਾਂ ਡਿੱਗਦੀਆਂ। ਉਹ ਖਿਡਾਰੀ ਦੇ ਕੱਦ, ਭਾਰ, ਰੰਗ, ਖੇਡੇ ਟੂਰਨਾਮੈਂਟਾਂ, ਬਣਾਏ ਰੀਕਾਰਡਾਂ, ਘੁੰਮੇਂ ਦੇਸ਼ਾਂ, ਜਿੱਤਾਂ-ਹਾਰਾਂ,ਰੁਚੀਆਂ ਤੇ ਸਵਾਦਾਂ ਦੀਆਂ ਗਿਣਤੀਆਂ-ਮਿਣਤੀਆਂ, ਪ੍ਰਾਪਤੀਆਂ, ਤਮਗ਼ਿਆਂ ਅਤੇ ਹੋਰ ਜੁੜਵੇਂ ਵੇਰਵਿਆਂ ਦੀ ਝੜੀ ਲਾ ਦਿੰਦਾ। ਉਹਦੇ ਫ਼ਿਕਰਿਆਂ ਦੀ ਲਿਸ਼ਕ ਵਿਚ ਖਿਡਾਰੀ ਦਾ ਮਾਣ-ਮੱਤਾ ਆਪਾ ਹੱਸਦਾ-ਮੁਸਕਰਾਉਂਦਾ ਸਾਡੀਆਂ ਅੱਖਾਂ 'ਚੋਂ ਲੰਘ ਕੇ ਸਮੂਲਚਾ ਸਾਡੇ ਮਨ-ਮਸਤਕ ਵਿਚ ਆਣ ਬਹਿੰਦਾ। ਖਿਡਾਰੀ ਦੀਆਂ ਰਗ਼ਾਂ ਵਿਚ ਦੌੜ ਰਿਹਾ ਗਰਮ ਖ਼ੂਨ ਪਾਠਕਾਂ ਦੀਆਂ ਰਗ਼ਾਂ ਵਿਚ ਉਬਾਲੇ ਲੈਣ ਲੱਗਦਾ। ਉਹ ਖਿਡਾਰੀ ਨਾਲ ਜੁੜੇ ਸਾਰੇ ਜੀਵਨ-ਵੇਰਵੇ ਅਜਿਹੀ ਸੁਹਜੀਲੀ-ਜੜਤ ਵਿਚ ਪੇਸ਼ ਕਰਦਾ ਕਿ ਖਿਡਾਰੀ ਦਾ ਪਿਛੋਕੜ, ਉਹਦੀ ਮਾਨਸਿਕਤਾ ਤੇ ਉਹਦਾ ਵਿਹਾਰ ਸਜਿੰਦ ਰੂਪ ਵਿਚ ਉਭਰ ਕੇ ਸਾਹਮਣੇ ਆ ਜਾਂਦਾ। ਉਹ ਨਹਾਇਤ ਉਮਦਾ ਕਾਰਾਗਰੀ ਨਾਲ ਸ਼ਬਦਾਂ ਤੇ ਵਾਕਾਂ ਨੂੰ ਸੰਜੋਂਦਾ-ਬੀੜਦਾ ਕਿ ਖਿਡਾਰੀ ਸਾਮਰੱਥ ਜ਼ਿੰਦਗੀ ਤੇ ਖੇਡ ਦੇ ਮੈਦਾਨ ਵਿਚ ਕਾਰਜਸ਼ੀਲ ਹੋਇਆ ਦਿਸਣ ਲੱਗਦਾ। ਖੇਡ ਜਾਂ ਖਿਡਾਰੀ ਮੈਦਾਨ ਵਿਚ ਜਿੱਤਣ ਲਈ ਸਿਖ਼ਰਲਾ ਜ਼ੋਰ ਲਾਉਂਦੇ ਤਾਂ ਪੜ੍ਹਨ ਵਾਲੇ ਦੀਆਂ ਭਵਾਂ ਤਣ ਜਾਂਦੀਆਂ, ਮੱਥੇ ਦੇ ਵੱਟ ਕੱਸੇ ਜਾਂਦੇ, ਦਿਲ ਦੀ ਧੜਕਣ ਤੇਜ਼ ਹੋ ਜਾਂਦੀ, ਜਿਸਮ ਉਤਸੁਕਤਾ ਵਿਚ ਸੁਤਿਆ ਜਾਂਦਾ। ਸਰਵਣ ਸਿੰਘ ਪਾਠਕ ਨੂੰ ਮੈਦਾਨ ਵਿਚ ਭਜਾਈ ਸਾਹੋ ਸਾਹ ਕਰ ਦਿੰਦਾ। ਗੋਲ ਹੁੰਦਾ ਜਾਂ ਕਿਸੇ ਈਵੈਂਟ ਵਿਚ ਖਿਡਾਰੀ ਜਿੱਤ ਜਾਂਦਾ ਤਾਂ ਅਜਿਹੇ ਸਿਖ਼ਰਲੇ ਪਲਾਂ ਨੂੰ ਉਹ ਅਜਿਹੀ ਕਾਬਲੀਅਤ ਨਾਲ ਪੇਸ਼ ਕਰਦਾ ਕਿ ਪਾਠਕ ਦਾ ਬਾਹਵਾਂ ਉੱਚੀਆਂ ਕਰਕੇ ਬਦੋ ਬਦੀ ਲਲਕਾਰਾ ਮਾਰਨ ਨੂੰ ਜੀ ਕਰ ਆਉਂਦਾ। ਜੇ ਅਥਲੀਟ



Sri Satguru Jagjit Singh Ji eLibrary NamdhariElibrary@gmail.com

ਜਾਂ ਟੀਮ ਹਾਰ ਜਾਂਦੀ ਤਾਂ ਉਹ ਮੈਦਾਨ ਵਿਚ ਢੱਠੇ, ਹਾਰੇ, ਅੱਥਰੂ ਕੇਰਦੇ ਖਿਡਾਰੀਆਂ ਦਾ ਅਜਿਹਾ ਮਾਰਮਿਕ ਦ੍ਰਿਸ਼ ਬੰਨ੍ਹਦਾ ਕਿ ਲਿਖਤ ਪੜ੍ਹਨ ਤੋਂ ਬਾਦ ਵੀ ਪਾਠਕ ਕਈ ਚਿਰ ਉਸ ਹਾਰ ਦਾ ਦੁੱਖ, ਪੀੜ ਤੇ ਨਮੋਸ਼ੀ ਆਪਣੇ ਨਾਲ ਨਾਲ ਚੁੱਕੀ ਫਿਰਦਾ। ਉਹਦੇ ਏਸੇ ਲਿਖਣ-ਅੰਦਾਜ਼ ਨੂੰ ਡਾ ਹਰਿਭਜਨ ਸਿੰਘ ਨੇ 'ਅਥਲੈਟਿਕ ਸ਼ੈਲੀ' ਨਾਲ ਤੁਲਨਾਇਆ ਸੀ।

ਬੜੇ ਹੀ ਵਿਰਲੇ ਲੇਖਕਾਂ ਨੂੰ ਇਹ ਮਾਣ ਜਾਂਦਾ ਹੈ ਕਿ ਉਹਨਾਂ ਦੀਆਂ ਪਹਿਲੀਆਂ ਰਚਨਾਵਾਂ ਵਿਚੋਂ ਹੀ ਸਿਖ਼ਰਲੀ ਕਲਾਕਾਰੀ ਦਾ ਹੁਸਨ ਡਲ੍ਹਕਾਂ ਮਾਰਦਾ ਦਿਸੇ। ਸਰਵਣ ਸਿੰਘ ਦੀਆਂ 'ਆਰਸੀ' ਵਿਚ ਛਪ ਰਹੀਆਂ ਪਹਿਲੀਆਂ ਰਚਨਾਵਾਂ ਹੀ ਮਾਊਂਟ-ਐਵਰੈਸਟੀ ਬੁਲੰਦੀ ਤੋਂ ਬੋਲਦੀਆਂ ਸਨ। ਉਸ ਕੋਲ ਸ਼ਬਦਾਂ ਦੇ ਹੁਸਨ ਨੂੰ ਪਛਾਨਣ, ਤਰਤੀਬਣ ਤੇ ਵਿਉਂਤਣ ਦੀ ਅਲੋਕਾਰੀ ਸਮਰੱਥਾ ਸੀ। ਉਹ ਕਵਿਤਾ ਲਿਖਣ ਵਾਂਗ 'ਕੱਲ੍ਹੇ 'ਕੱਲ੍ਹੇ ਸ਼ਬਦ ਦੀ ਚੋਣ ਕਰਦਾ। ਜਿਵੇਂ ਸੂਝਵਾਨ ਸੁਨਿਆਰਾ ਛੋਟੀ ਚਿਮਟੀ ਨਾਲ ਨਗੀਨਿਆਂ ਨੂੰ ਚੁੱਕਦਾ ਤੇ ਪੂਰੀ ਸਿਆਣਪ, ਕਾਰਾਗਰੀ ਤੇ ਕਲਾਕਾਰੀ ਨਾਲ ਉਸਨੂੰ ਗਹਿਣਿਆਂ ਵਿਚ ਜੜਦਾ ਹੈ, ਓਵੇਂ ਹੀ ਸਰਵਣ ਸਿੰਘ ਇਹਨਾਂ 'ਨਗੀਨੇ ਸ਼ਬਦਾਂ' ਨੂੰ ਵਾਕਾਂ ਵਿਚ ਇਸ ਅੰਦਾਜ਼ ਨਾਲ ਜੋੜਦਾ ਬੀੜਦਾ ਕਿ ਸ਼ਬਦਾਂ ਦੀ ਇਸ ਸੁਹਜੀਲੀ ਜੜਤ ਦੇ ਜਲੌਅ ਵਿਚੋਂ ਜ਼ਿੰਦਗੀ ਦਾ ਬਹੁਰੰਗਾ, ਬਹੁ-ਅਰਥੀ ਤੇ ਬਹੁ-ਪ੍ਰਭਾਵੀ ਹੁਸਨ ਝਲਕਾਰੇ ਮਾਰਨ ਲੱਗਦਾ। ਸਰੀਰ ਨਾਲ ਤਾਂ ਉਸ ਤੋਂ ਇੱਛਾ ਅਨੁਸਾਰ ਖੇਡਿਆ ਤੇ ਜਿੱਤਿਆ ਨਹੀਂ ਸੀ ਜਾ ਸਕਿਆ, ਪਰ ਸ਼ਬਦਾਂ ਨਾਲ ਖੇਡਣ ਦਾ ਉਹ ਚੈਂਪੀਅਨ ਹੋ ਨਿੱਬੜਿਆ। ਉਹਦਾ ਦਿਲ ਕਰਦਾ ਤਾਂ ਸ਼ਬਦਾਂ ਵਿਚ ਅਜਿਹੇ ਰੰਗ ਘੋਲਦਾ ਕਿ ਪੜ੍ਹਨ ਵਾਲੇ ਸਾਹਮਣੇ ਮੂਰਤਾਂ ਬਣਨ ਲੱਗਦੀਆਂ। ਦਿਲ ਚਾਹੁੰਦਾ ਤਾਂ ਸ਼ਬਦਾਂ ਦੀ ਐਸੀ ਫ਼ਿਲਮੀ ਰੀਲ ਚਲਾਉਂਦਾ ਕਿ ਪਾਠਕ 'ਦਰਸ਼ਕ' ਬਣ ਕੇ ਰੰਗ-ਰਸ ਭਰੀ ਚੱਲਦੀ ਫ਼ਿਲਮ ਦਾ ਆਨੰਦ ਮਾਨਣ ਲੱਗਦਾ। ਇੰਜ ਉਹ 'ਅਥਲੈਟਿਕ ਸ਼ੈਲੀ' ਦੇ ਨਾਲ 'ਚਿਤ੍ਰਾਤਮਕ ਸ਼ੈਲੀ', 'ਦ੍ਰਿਸ਼ਾਤਮਕ ਸ਼ੈਲੀ' ਤੇ 'ਫ਼ਿਲਮਾਂਕਣ ਸ਼ੈਲੀ' ਦਾ ਵੀ ਉਸਤਾਦ ਹੋ ਨਿੱਬੜਿਆ।

ਏਨਾ ਹੀ ਨਹੀਂ ਉਸ ਕੋਲ ਵਾਕਾਂ ਵਿਚ ਸੱਤੇ ਰੰਗ ਭਰਨ ਦਾ ਲਾਸਾਨੀ ਹੁਨਰ ਹੈ। ਬਾਲ ਨੂੰ ਲੈ ਕੇ ਕੋਈ ਖਿਡਾਰੀ ਛੂਟ-ਵਟਵੀਂ ਤੇਜ਼ੀ ਨਾਲ ਜਦੋਂ ਗੋਲ ਕਰਨ ਲਈ ਗੋਲਾਂ ਵੱਲ ਦੌੜਦਾ ਹੈ ਜਾਂ ਸੌ ਮੀਟਰ ਦੀ ਦੌੜ ਦੌੜਦਿਆਂ ਨੇੜੇ ਨੇੜੇ ਦੌੜ ਰਹੇ ਦੌੜਾਕ ਜਦੋਂ ਫਿਨਸ਼ਿੰਗ ਲਾਈਨ ਨੂੰ ਛੂਹਣ ਲਈ ਪੂਰਾ ਤਾਣ ਲਾ ਰਹੇ ਹੁੰਦੇ ਹਨ ਤਾਂ ਉਸ ਵੇਲੇ 'ਵੇਖੀਏ ਭਈ! ਹੁਣ ਕੀ ਬਣਦੈ?'' ਵਾਲੀ ਦਰਸ਼ਕਾਂ ਦੇ ਮਨ ਦੀ ਸਿਖ਼ਰਲੀ ਜਗਿਆਸਾ, ਕਾਹਲੀ, ਖੁਤਖੁਤੀ ਅਤੇ ਅੰਤਲਾ ਨਤੀਜਾ ਜਾਣ ਲੈਣ ਦੀ ਤੀਬਰ ਅਭਿਲਾਸ਼ਾ ਸਰਵਣ ਸਿੰਘ ਦੇ ਸ਼ਬਦਾਂ ਵਿਚ ਪੂਰੇ ਤਾਣ-ਮਾਣ ਨਾਲ ਦੌੜਦੀ ਹੈ। ਪਾਠਕ ਲਿਖਤ ਦੇ ਅੰਤ ਨੂੰ ਜਾਨਣ ਲਈ ਰਚਨਾ ਦੇ ਨਾਲ ਨਾਲ ਦੌੜਿਆ ਜਾਂਦਾ ਹੈ। ਪਰ ਆਪਣੇ ਤਰਕ-ਸੰਗਤ ਅੰਜਾਮ ਤੱਕ ਪਹੁੰਚਣ ਤੋਂ ਪਹਿਲਾ ਸ਼ਬਦਾਂ ਨਾਲ ਖੇਡਦਿਆਂ ਸਰਵਣ ਸਿੰਘ ਪਾਠਕ-ਦਰਸ਼ਕ ਨੂੰ ਕਾਬੂ ਕਰੀ ਰੱਖਣ ਲਈ ਕਈ ਤਰ੍ਹਾਂ ਦੀ 'ਡਰਿਬਲਿੰਗ' ਕਰਦਾ, ਝਕਾਨੀਆਂ ਦਿੰਦਾ ਅਨੇਕਾਂ ਕੌਤਕ ਰਚਦਾ ਹੈ।

ਇਕ ਕੌਤਕ ਹੈ ਉਸ ਵੱਲੋਂ ਆਪਣੀ ਲਿਖਤ ਰਾਹੀਂ ਪਾਠਕ ਨੂੰ ਇੰਦਰਿਆਵੀ-ਰਸ ਦੇਣ ਲਈ ਸੁਚੇਤ ਪਰ ਬੜਾ ਸਹਿਜ ਤੇ ਸਫ਼ਲ ਯਤਨ ਕਰਨਾ। 'ਅੱਖਾਂ' ਦੀ ਭੁੱਖ ਤ੍ਰਿਪਤ ਕਰਨ ਲਈ ਉਹ ਕਈ ਹੀਲੇ ਕਰਦਾ ਹੈ। ਹਰੀਆਂ ਫ਼ਸਲਾਂ, ਖਿੜੇ-ਮਹਿਕੇ ਫੁੱਲਾਂ,



Sri Satguru Jagjit Singh Ji eLibrary NamdhariElibrary@gmail.com

ਝੀਲਾਂ-ਦਰਿਆਵਾਂ ਦੇ ਪਾਣੀ ਦੀਆਂ ਲਿਸ਼ਕੋਰਾਂ, ਅਸਮਾਨ ਵਿਚ ਉੱਡਦੀਆਂ ਤਿੱਤਰ-ਖੰਭੀਆਂ ਬਦਲੀਆਂ, ਭੁੱਜਦੇ ਰੇਤੇ, ਉੱਡਦੀ ਧੂੜ, ਘਿਰ ਆਏ ਬੱਦਲਾਂ, ਵਰ੍ਹਦੇ ਮੂਸਲੇਧਾਰ ਮੀਂਹ, ਸਿਰ 'ਤੇ ਆਏ ਸੂਰਜ ਦੀ ਲਿਸ਼ਕ ਤੇ ਡੁੱਬਦੇ ਸੂਰਜ ਦੀ ਲਾਲੀ ਆਦਿ ਦੇ ਦ੍ਰਿਸ਼ ਸਿਰਜ ਕੇ ਉਹ ਆਪਣੀ ਰਚਨਾ ਵਿਚ ਪ੍ਰਕਿਰਤੀ ਦਾ ਹੁਸਨ ਆਪਣੇ ਪੂਰੇ ਜਲੌਅ ਵਿਚ ਦ੍ਰਿਸ਼ਟਮਾਨ ਕਰ ਦਿੰਦਾ ਹੈ। ਖਿਡਾਰੀਆਂ ਦੇ ਟਰੈਕ ਸੂਟਾਂ ਦੇ ਰੰਗ, ਉਹਨਾਂ ਦੇ ਪਿੰਡੇ ਤੋਂ ਵਹਿੰਦਾ ਮੁੜ੍ਹਕਾ, ਮੱਥੇ ਦੇ ਵੱਟ, ਅੱਖਾਂ ਦੀ ਗਹਿਰ, ਜਿੱਤ ਦਾ ਖੇੜਾ ਤੇ ਹਾਰ ਦੀ ਨਮੋਸ਼ੀ, ਪਿੰਡਿਆਂ ਅਤੇ ਪੰਡਾਲਾਂ ਦੇ ਰੰਗ ਪਾਠਕ ਨੂੰ ਸਾਕਾਰ ਦਿਸਣ ਲਾ ਦਿੰਦਾ ਹੈ। 'ਕੰਨ-ਰਸ' ਦੇਣ ਲਈ ਉਹਦੀ ਵਾਰਤਕ ਵਿਚ ਕਿਤੇ ਵੰਝਲੀਆਂ, ਸਾਰੰਗੀਆਂ ਤੇ ਅਲਗੋਜ਼ਿਆਂ ਦੀਆਂ ਸੁਰਾਂ ਸੁਣਦੀਆਂ ਹਨ; ਕਿਤੇ ਨਚਾਰ ਦੇ ਪੈਰਾਂ ਵਿਚ ਬੱਝੇ ਘੁੰਗਰੂ ਛਣਕਦੇ ਹਨ; ਕਿਤੇ ਰਣਜੀਤ ਸਿੰਘ ਸਿਧਵਾਂ ਤੇ ਚੰਦ ਸਿੰਘ ਚੰਡੀ ਦੀ ਬੁਲੰਦ ਆਵਾਜ਼ ਵਿਚ 'ਜੱਗ ਜੰਕਸ਼ਨ ਰੇਲਾਂ ਦਾ ਗੱਡੀ ਇਕ ਆਵੇ ਇਕ ਜਾਵੇ' ਦੀ ਉੱਚੀ ਹੇਕ ਸੁਣਾਈ ਦਿੰਦੀ ਹੈ। ਜੇ ਸੁੰਘਣ-ਸ਼ਕਤੀ ਨੂੰ ਤ੍ਰਿਪਤ ਕਰਨ ਲਈ ਉਹਦੀਆਂ ਲਿਖਤਾਂ ਵਿਚ ਤਲ਼ੇ ਜਾਂਦੇ ਪਕੌੜਿਆਂ, ਬਣਦੀਆਂ ਜਲੇਬੀਆਂ, ਪੱਤ ਚੜ੍ਹਨ 'ਤੇ ਆਏ ਗੁੜ ਦੀ ਮਹਿਕ; ਰਿੱਝਦੇ ਮਸਾਲੇਦਾਰ ਮਾਸ ਦੀ ਵਾਸ਼ਨਾਂ, ਭੱਠੀ 'ਚੋਂ ਨਿਕਲਦੀ ਤੱਤੀ ਦੇਸੀ ਸ਼ਰਾਬ ਦੀ 'ਖ਼ੁਸ਼ਬੋ' ਨਾਸਾਂ ਵਿਚ ਜਲੂਣ ਛੇੜਦੀ ਹੈ ਤਾਂ ਨਾਲ ਹੀ ਬੱਕਰੀ ਦਾ ਦੁੱਧ ਪਾ ਕੇ ਬਣਾਈ ਕੁੜੰਘੀ ਚਾਹ, ਭਾਫ਼ਾਂ ਛੱਡਦੇ ਗਰਮ ਤੜਕਾਏ ਸਾਗ ਵਿਚ ਘੁਲਦੀ ਮੱਖਣੀ, ਕਾੜ੍ਹਨੀ ਵਿਚ ਕੜ੍ਹਦੇ ਦੁੱਧ ਉੱਤੇ ਤਰਦੀ ਗੇਰੂਆ ਮਲਾਈ ਦਾ ਸਵਾਦ ਵੀ ਜੀਭ ਉੱਤੇ ਤੈਰਨ ਲੱਗਦਾ ਹੈ। ਪਾਠਕ ਇੰਦਿਆਰਵੀ-ਰਸ ਦਾ ਸਵਾਦ ਮਾਣਦਾ ਅੰਦਰੇ ਅੰਦਰ ਚਟਖ਼ਾਰੇ ਲੈਂਦਾ ਲਿਖਤ ਦੇ ਨਾਲ ਨਾਲ ਭੱਜਾ ਜਾਂਦਾ ਹੈ।

ਇੰਜ ਉਹ ਮਿਕਨਾਤੀਸੀ ਖਿਚ ਸਿਰਜ ਕੇ ਪਾਠਕ ਨੂੰ ਰਚਨਾ ਨਾਲ ਜੋੜੀ ਰੱਖਦਾ ਹੈ, ਤੋਰੀ ਰੱਖਦਾ ਹੈ। ਤੁਰਦਿਆਂ ਤੁਰਦਿਆਂ ਪਾਠਕ ਨੂੰ ਪਤਾ ਹੀ ਨਹੀਂ ਚੱਲਦਾ ਕਿ ਕਦੋਂ ਉਹ ਸ਼ਬਦਾਂ ਦੇ ਸਿਰਜੇ ਅਜਿਹੇ ਤਲਿਸਮੀ ਸੰਸਾਰ ਵਿਚ ਪਹੁੰਚ ਗਿਆ ਹੈ ਜਿੱਥੇ ਉਹਦੀ ਸਮੁੱਚੀ ਹੋਂਦ ਕੀਲੀ ਗਈ ਹੈ । ਉਹ 'ਸਰਵਣ ਸਿੰਘ' ਤੇ ਸਰਵਣ ਸਿੰਘ 'ਉਹ' ਹੋ ਗਿਆ ਹੈ। ਸਰਵਣ ਸਿੰਘ ਵੱਲੋਂ ਆਪਣੇ ਰਚਨਈ ਸੰਸਾਰ ਦੇ ਇਸ ਤਲਿੱਸਮੀ ਸੰਸਾਰ ਵਿਚ ਪਾਠਕ ਨੂੰ ਉਤਾਰ ਲੈਣ ਤੋਂ ਭਾਵ ਇਹ ਹੈ ਕਿ ਸਰਵਣ ਸਿੰਘ ਦੀ ਰਚਨਾ ਕੇਵਲ ਤਰਦੀ-ਤਰਦੀ ਬਿਰਤਾਂਤ-ਬਾਜ਼ੀ ਤੱਕ ਸੀਮਤ ਨਹੀਂ ਸਗੋਂ ਉਹ ਬੰਦਿਆਂ, ਘਟਨਾਵਾਂ, ਸਥਿਤੀਆਂ ਅਤੇ ਵਰਤਾਰਿਆਂ ਦੇ ਡੂੰਘ ਵਿਚ ਉੱਤਰ ਜਾਣ ਦੀ ਅਸੀਮ ਰਚਨਈ-ਸਮਰੱਥਾ ਦਾ ਮਾਲਕ ਹੈ। ਉਹ ਜ਼ਿੰਦਗੀ ਦੇ, ਮਨੁੱਖੀ ਵਿਹਾਰ ਦੇ ਅਨੇਕਾਂ ਝਰੋਖੇ ਖੋਲ੍ਹ ਦਿੰਦਾ ਹੈ, ਜਿਨ੍ਹਾਂ ਵਿਚੋਂ ਜ਼ਿੰਦਗੀ ਦੀ ਸਮਝ ਦੇ ਅਨੇਕਾਂ ਕੋਨੇ ਸਾਡੇ ਸਾਹਵੇਂ ਲਿਸ਼-ਲਿਸ਼ ਲਿਸ਼ਕਣ ਲੱਗਦੇ ਹਨ।

ਇਹ ਸਭ-ਕੁਝ ਕਰਨਾ ਸਰਵਣ ਸਿੰਘ ਦੀ ਰਚਨਾ-ਜੁਗਤ ਦਾ ਹਿੱਸਾ ਹੈ। ਉਹ ਮਨੁੱਖ ਦੇ ਮਨ ਅੰਦਰ ਪਏ ਸਥਾਈ ਭਾਵਾਂ ਨੂੰ ਟੁੰਬਣ ਦਾ ਹੁਨਰ ਵੀ ਬਾਖ਼ੂਬੀ ਜਾਣਦਾ ਹੈ। ਸੂਖ਼ਮ ਕਿਸਮ ਦਾ ਹਾਸ-ਵਿਅੰਗ ਤੇ ਟਿੱਚਰ-ਵਿਨੋਦ ਉਹਦੀ ਰਚਨਾ ਜੁਗਤ ਦਾ ਮੀਰੀ ਗੁਣ ਹੈ। ਉਹ ਪਾਠਕ ਨੂੰ ਕੁਤਕਤਾਰੀਆਂ ਕਰੀ ਜਾਂਦਾ ਹੈ, ਹਸਾਈ ਵੀ ਜਾਂਦਾ ਹੈ ਤੇ ਜ਼ਿੰਦਗੀ ਦੀ ਕਿਸੇ ਟੇਢ, ਨੁਕਸ ਤੇ ਬੇਤਰਤੀਬੀ ਦੀ ਸੁਹਜਮਈ ਠੁਕਾਈ ਵੀ ਕਰੀ ਜਾਂਦਾ ਹੈ ਤਾਕਿ ਸਥਿਤੀਆਂ, ਸਰਕਾਰਾਂ, ਹਾਲਾਤ, ਬੰਦਿਆਂ ਅਤੇ ਵਰਤਾਰਿਆਂ ਦੇ ਵਲ-ਵਿੰਗ ਸਿੱਧੇ ਤੇ ਸੂਤ ਹੋ ਜਾਣ। ਉਸਦੀ ਲਿਖਤ ਵਿਚ ਅਕਸਰ ਉਤਸ਼ਾਹ, ਖੇੜੇ, ਹੁਲਾਸ ਅਤੇ ਆਨੰਦ ਦਾ ਮਾਹੌਲ



Sri Satguru Jagjit Singh Ji eLibrary NamdhariElibrary@gmail.com

ਹੁੰਦਾ ਹੈ ਪਰ ਲੋੜ ਪੈਣ 'ਤੇ ਉਹ ਕਿਤੇ ਕਿਤੇ ਸਥਿਤੀ ਦੀ ਮੰਗ ਅਨੁਸਾਰ ਵਿਚ-ਵਿਚ ਅੱਥਰੂਆਂ ਦਾ ਛਿੱਟਾ ਵੀ ਦਈ ਜਾਂਦਾ ਹੈ। ਪਰ ਉਹ ਪਾਠਕ ਨੂੰ ਅੱਥਰੂਆਂ ਵਿਚ ਡੁੱਬਣ ਨਹੀਂ ਦਿੰਦਾ। ਮਾੜੀਆਂ ਜਿਹੀਆਂ ਅੱਖਾਂ ਸਿੱਲ੍ਹੀਆਂ ਹੁੰਦੀਆਂ ਹਨ ਤਾਂ ਉਹ ਫਿਰ ਪਾਠਕ ਦੀ ਵੱਖੀ ਕੁਤਕੁਤਾ ਦਿੰਦਾ ਹੈ। ਰੋਂਦੇ-ਰੋਂਦੇ ਬੰਦੇ ਦੇ ਬੁੱਲ੍ਹਾਂ 'ਤੇ ਮੁੜ ਮੁਸਕਣੀ ਖਿੜ ਉੱਠਦੀ ਹੈ। ਉਹਦੀ ਰਚਨਾ ਪੜ੍ਹਦਿਆਂ ਪੜ੍ਹਦਿਆਂ ਪਾਠਕ ਰੰਗ, ਰਸ, ਗੰਧ ਦਾ ਸਵਾਦ ਵੀ ਮਾਣਦਾ ਹੈ; ਹੱਸਦਾ-ਮੁਸਕਰਾਉਂਦਾ ਵੀ ਹੈ; ਉਹਦੀਆਂ ਅੱਖਾਂ ਵੀ ਭਿੱਜਦੀਆਂ ਹਨ; ਮੁੜ੍ਹਕੋ-ਮੁੜ੍ਹਕੀ ਵੀ ਹੁੰਦਾ ਹੈ; ਰੋਹ ਵਿਚ ਵੀ ਆਉਂਦਾ ਹੈ, ਜਿੱਤ ਦੇ ਮੰਚ 'ਤੇ ਖਿਡਾਰੀ ਨਾਲ ਖਲੋ ਕੇ ਆਨੰਦਤ ਵੀ ਹੁੰਦਾ ਹੈ, ਅਸਫ਼ਲ ਹੋਣ 'ਤੇ ਨਿੰਮੋਝੂਣ ਉਦਾਸੀ ਵਿਚ ਸਿਰ ਵੀ ਸੁੱਟਦਾ ਹੈ, ਦੇਸ-ਵਿਦੇਸ ਦੇ ਹਾਲਾਤ ਪੜ੍ਹਦਿਆਂ, ਉਹਨਾਂ ਸਾਰੀਆਂ ਥਾਵਾਂ 'ਤੇ ਵਿਚਰਦਿਆਂ ਹੀ ਮਹਿਸੂਸ ਨਹੀਂ ਕਰਦਾ ਸਗੋਂ ਜ਼ਿੰਦਗੀ ਦੇ ਅਨੇਕਾਂ ਵਰਤਾਰਿਆਂ ਦੀ ਸਹਿਜ ਸਮਝ ਵੀ ਪ੍ਰਾਪਤ ਕਰਦਾ ਹੈ।

ਅਜਿਹੀ ਸਮਝ ਕੋਈ ਲੇਖਕ ਤਦ ਹੀ ਦੇ ਸਕਣ ਦੇ ਸਮਰੱਥ ਹੁੰਦਾ ਹੈ ਜੇ ਉਸ ਕੋਲ ਸੰਵੇਦਨਸ਼ੀਲ ਮਨ ਹੋਵੇ, ਜਰਖ਼ੇਜ਼ ਦਿਮਾਗ਼ ਹੋਵੇ, ਜ਼ਿੰਦਗੀ ਦਾ ਵਸੀਹ ਅਨੁਭਵ ਹੋਵੇ, ਅਧਿਅਨ ਦਾ ਖ਼ਜ਼ਾਨਾ ਅੰਗ-ਸੰਗ ਹੋਵੇ, ਇਤਿਹਾਸ ਦੀ ਡੂੰਘੀ ਸੂਝ ਹੋਵੇ, ਖੋਜੀ ਦੀ ਬਰੀਕ ਬਿਰਤੀ ਹੋਵੇ, ਜਜ਼ਬਿਆਂ ਦੀਆਂ ਉੱਬੜ-ਖਾਬੜ ਘਾਟੀਆਂ ਵਿਚੋਂ ਅਡਿੱਗ ਤੇ ਅਡੋਲ ਰਹਿ ਕੇ ਪਾਰ ਜਾ ਸਕਣ ਦਾ ਭਾਵੁਕ-ਸੰਤੁਲਨ ਹੋਵੇ, 'ਆਕਾਸ਼' ਵਿਚ ਖਲੋ ਕੇ 'ਧਰਤੀ' ਨੂੰ ਵੇਖਣ, ਵਾਚਣ ਤੇ ਵਿਵੇਚਣ ਦੀ ਤਾਜ਼ੀ, ਤਿੱਖੀ ਤੇ ਦੂਰ-ਦਰਸ਼ੀ ਨਜ਼ਰ ਹੋਵੇ। ਇਹ ਸਭ ਕੁਝ ਤਾਂ ਕੱਚਾ ਮਸਾਲਾ ਹੈ। ਲਿਖਣ ਦੇ ਬੇਸ਼ਕੀਮਤੀ ਹੁਨਰ ਦੀ ਬਦੌਲਤ ਹੀ ਕੋਈ ਲੇਖਕ ਇਸ ਮਸਾਲੇ ਵਿਚੋਂ ਦਰਸ਼ਨੀ, ਸੁਹਜਮਈ, ਆਕਰਸ਼ਕ, ਆਦਰਸ਼ਕ, ਚਿਰਜੀਵੀ ਤੇ ਪ੍ਰਭਾਵਸ਼ਾਲੀ ਆਕਾਰ ਘੜਣ ਦੇ ਸਮਰੱਥ ਹੁੰਦਾ ਹੈ। ਸਰਵਣ ਸਿੰਘ ਇਹਨਾਂ ਸਾਰੀਆਂ ਬਰਕਤਾਂ ਨਾਲ ਮਾਲਾ-ਮਾਲ ਹੈ। ਉਹ ਸ਼ਬਦ-ਘਾੜਾ ਵੀ ਹੈ; ਸੁਹਜ-ਘਾੜਾ; ਸੂਰਤ-ਘਾੜਾ ਤੇ ਸੁਰਤ-ਘਾੜਾ ਵੀ ਹੈ।

ਨਿਸਚੈ ਹੀ ਸਰਵਣ ਸਿੰਘ ਦਾ ਪੰਜਾਬੀ ਵਾਰਤਕ ਲੇਖਣ ਦੇ ਖੇਤਰ ਵਿਚ ਵਿਲੱਖਣ ਸਥਾਨ ਹੈ। ਇਹ ਠੀਕ ਹੈ ਕਿ ਉਹ ਪੰਜਾਬੀ ਵਿਚ ਖੇਡਾਂ ਤੇ ਖਿਡਾਰੀਆਂ ਬਾਰੇ ਲਿਖਣ ਵਾਲਾ ਪਹਿਲਾ, ਵੱਡਾ ਤੇ ਪ੍ਰਮਾਣਿਕ ਲੇਖਕ ਹੈ ਪਰ ਸਰਵਣ ਸਿੰਘ ਨੇ ਸਿਰਫ਼ ਖੇਡਾਂ ਜਾਂ ਖਿਡਾਰੀਆਂ ਬਾਰੇ ਹੀ ਨਹੀਂ ਲਿਖਿਆ। ਉਹਦੀਆਂ ਲਿਖਤਾਂ ਵਿਚ ਪੰਜਾਬ ਦਾ ਪਿੰਡ ਆਪਣੇ ਸਾਰੇ ਰੰਗਾਂ, ਸੁਰਤੀਆਂ-ਬਿਰਤੀਆਂ ਵਿਚ ਉੱਠਦਾ, ਜਾਗਦਾ, ਅੰਗੜਾਈ ਭਰਦਾ, ਹੱਸਦਾ-ਖੇਡਦਾ, ਤਰਦਾ-ਡੁੱਬਦਾ, ਚੜ੍ਹਦਾ-ਤਿਲਕਦਾ, ਖਲੋਤਾ-ਤੁਰਦਾ, ਲਲਕਾਰੇ ਮਾਰਦਾ ਤੇ ਭੁੱਬੀਂ ਰੋਂਦਾ ਦਿਖਾਈ ਦਿੰਦਾ ਹੈ। ਅੱਜ ਤੱਕ ਪੰਜਾਬ ਦੇ ਪਿੰਡਾਂ ਬਾਰੇ ਸਭ ਤੋਂ ਪ੍ਰਮਾਣਿਕ ਪੁਸਤਕ ਗਿਆਨੀ ਗੁਰਦਿੱਤ ਸਿੰਘ ਦੀ 'ਮੇਰਾ ਪਿੰਡ' ਗਿਣੀ ਜਾਂਦੀ ਹੈ। ਗੁਰਦਿੱਤ ਸਿੰਘ ਨੇ ਪੰਜਾਬ ਦੇ ਪਿੰਡ ਦੀ ਕਹਾਣੀ ਨੂੰ ਜਿੱਥੇ ਛੱਡਿਆ ਸੀ, ਸਰਵਣ ਸਿੰਘ ਨੇ ਇਹ 'ਦੌੜ' ਉਸਤੋਂ ਅੱਗੇ ਸ਼ੁਰੂ ਕੀਤੀ ਹੈ। 'ਪਿੰਡ ਦੀ ਸੱਥ ਚੋਂ', 'ਬਾਤਾਂ ਵਤਨ ਦੀਆਂ' ਤੇ 'ਫੇਰੀ ਵਤਨਾਂ ਦੀ' ਪੜ੍ਹ ਕੇ ਹੀ ਪਤਾ ਲੱਗੇਗਾ ਕਿ ਗੁਰਦਿੱਤ ਸਿੰਘ ਤੋਂ 'ਬੈਟਨ' ਫੜ ਕੇ ਸਰਵਣ ਸਿੰਘ ਨੇ 'ਆਪਣੇ ਹਿੱਸੇ ਦੀ ਦੌੜ' ਕਿੰਨੇ ਤਾਣ ਤੇ ਸ਼ਾਨ ਨਾਲ ਦੌੜੀ ਹੈ ਤੇ ਇਹ ਦੌੜ ਜਿੱਤ ਕੇ ਗੱਲ ਨੂੰ ਕਿਵੇਂ ਸਿਰੇ ਲਾ ਦਿੱਤਾ ਹੈ। ਪਿਛਲੇ ਪੰਜਾਹ-ਸੱਠ ਸਾਲ ਵਿਚ ਪੰਜਾਬ ਦਾ ਪਿੰਡ



Sri Satguru Jagjit Singh Ji eLibrary NamdhariElibrary@gmail.com

ਕਿਵੇਂ ਜੀਵਿਆ, ਵਿਚਰਿਆ ਤੇ ਬਦਲਿਆ ਹੈ, ਇਸਦੀ ਸਭ ਤੋਂ ਵੱਡੀ ਯਾਦ-ਯੋਗ ਝਾਕੀ ਸਰਵਣ ਸਿੰਘ ਦੀਆਂ ਲਿਖਤਾਂ ਵਿਚੋਂ ਹੀ ਮਿਲੇਗੀ। ਇਹਨਾਂ ਲਿਖਤਾਂ ਵਿਚ ਬਦਲ ਰਹੇ ਪੰਜਾਬ ਦੀ ਆਤਮਾ ਦੇ ਬਹੁ-ਰੰਗੇ ਝਲਕਾਰੇ ਦ੍ਰਿਸ਼ਟਮਾਨ ਹੁੰਦੇ ਹਨ। ਉਹਨੇ ਗਿਆਨੀ ਗੁਰਦਿੱਤ ਸਿੰਘ ਦੇ ਬੁਲੰਦ ਝੰਡੇ ਦੇ ਨਾਲ ਆਪਣਾ ਝੰਡਾ ਵੀ ਬਰਾਬਰ ਗੱਡ ਦਿੱਤਾ ਹੈ। ਜੇ ਇਹ ਝੰਡਾ ਗਿਆਨੀ ਹੁਰਾਂ ਦੇ ਝੰਡੇ ਤੋਂ ਉੱਚਾ ਨਹੀਂ ਤਾਂ ਛੋਟਾ ਤਾਂ ਕਿਸੇ ਸੂਰਤ ਵਿਚ ਵੀ ਨਹੀਂ। ਮੇਰੇ ਦਿਲ ਦੀ ਸੁਣਦੇ ਓ ਤਾਂ ਸੱਚੀ ਗੱਲ ਜੇ, ਇਸਨੂੰ ਸਰਵਣ ਸਿੰਘ ਨਾਲ ਯਾਰੀ ਕਾਰਨ ਦਿੱਤੀ ਰਿਆਇਤ ਨਾ ਸਮਝਣਾ, ਸਰਵਣ ਸਿੰਘ ਦਾ ਝੰਡਾ ਗਿਆਨੀ ਹੁਰਾਂ ਦੇ ਝੰਡੇ ਨਾਲੋਂ ਉੱਚਾ ਲਹਿਰਾ ਰਿਹਾ ਜੇ। ਕਿਉਂ? ਕਿਉਂਕਿ ਆਪੋ ਆਪਣੇ ਵੇਲੇ ਦੇ ਪੰਜਾਬ ਦੇ ਪਿੰਡ ਬਾਰੇ ਜਾਣਕਾਰੀ ਦੀ ਪੱਧਰ ਦੇ ਜੇ ਦੋਵਾਂ ਲੇਖਕਾਂ ਨੂੰ ਬਰਾਬਰ ਨੰਬਰ ਵੀ ਦੇ ਦਿੱਤੇ ਜਾਣ ਤਦ ਵੀ ਗੱਲ ਕਹਿਣ ਦੇ ਅੰਦਾਜ਼ ਵਿਚ ਸਰਵਣ ਸਿੰਘ ਨਾਲ ਗਿਆਨੀ ਜੀ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਸਰਵਣ ਸਿੰਘ ਇਸ ਪੱਖੋਂ ਉਹਨਾਂ ਨਾਲੋਂ ਕਿਤੇ ਅੱਗੇ ਨਿਕਲ ਗਿਆ ਹੈ। ਸਰਵਣ ਸਿੰਘ ਵਰਗੀ ਵਾਰਤਕ ਗਿਆਨੀ ਹੁਰਾਂ ਤੋਂ ਨਹੀਂ ਲਿਖੀ ਜਾ ਸਕੀ। ਹਾਰੀ ਸਾਰੀ ਇਹ ਵਾਰਤਕ ਕਾਹਨੂੰ ਲਿਖ ਸਕਦਾ ਹੈ! ਇਹ ਵਾਰਤਕ ਸਰਵਣ ਸਿੰਘ ਹੀ ਲਿਖ ਸਕਦਾ ਹੈ।

ਸੱਚੀ ਗੱਲ ਤਾਂ ਇਹ ਹੈ ਕਿ ਡੂੰਘੀ ਤੇ ਵਿਆਪਕ ਸਾਹਿਤਕ, ਸਮਾਜਕ ਤੇ ਮਨੁੱਖੀ ਮਨ ਦੀ ਸੂਝ ਰੱਖਣ ਵਾਲਾ ਸਰਵਣ ਸਿੰਘ ਵਰਗਾ ਸੰਵੇਦਨਸ਼ੀਲ ਲੇਖਕ; ਜਿਸਨੂੰ ਦਿਲਕਸ਼, ਅਰਥਵਾਨ, ਧੂਹ-ਪਾਊ, ਜਗਦਾ ਤੇ ਜਾਗਦਾ ਫ਼ਿਕਰਾ ਲਿਖਣਾ ਆਉਂਦਾ ਹੈ, ਸਾਹਿਤ ਦੀ ਕਿਸੇ ਵੀ ਵਿਧਾ ਵਿਚ ਲਿਖੇਗਾ ਤਾਂ ਉਸਦੀ ਲਿਖਤ ਵਿਚੋਂ ਸੰਬੰਧਤ ਵਿਧਾ ਦੀ ਕਲਾਤਮਕ ਆਭਾ ਫੁੱਟ ਫੁੱਟ ਨਿਕਲੇਗੀ ਹੀ। ਸਭ ਤੋਂ ਪਹਿਲਾਂ ਮੇਰਾ ਧਿਆਨ ਸਰਵਣ ਸਿੰਘ ਦੀਆਂ ਗਾਹੇ-ਬ-ਗਾਹੇ ਲਿਖੀਆਂ ਚੰਦ ਕੁ ਕਹਾਣੀਆਂ ਵੱਲ ਜਾਂਦਾ ਹੈ। ਉਹਨੇ ਗਿਣਤੀ ਵਿਚ ਲਿਖੀਆਂ ਤਾਂ ਭਾਵੇਂ ਘੱਟ ਹੀ, ਪਰ ਜਿਹੜੀਆਂ ਵੀ ਲਿਖੀਆਂ, ਉਹਨਾਂ ਕਹਾਣੀਆਂ ਵਿਚੋਂ ਘੱਟੋ ਘੱਟ ਅੱਧੀਆਂ ਦਾ ਕੱਦ ਤਾਂ ਪੰਜਾਬੀ ਵਿਚ ਲਿਖੀਆਂ ਗਈਆਂ ਬਿਹਤਰੀਨ ਕਹਾਣੀਆਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। 'ਨਚਾਰ' ਜਿੱਥੇ ਦੂਹਰੇ ਮਨੁੱਖੀ ਕਿਰਦਾਰ ਦੀ ਸਹਿਜ ਤੇ ਕਲਾਤਮਕ ਅੱਕਾਸੀ ਦੀ ਯਾਦਗਾਰੀ ਤਸਵੀਰ ਹੈ ਓਥੇ ਪੰਜਾਬ ਦੇ ਪੇਂਡੂ ਸਭਿਆਚਾਰ ਨਾਲ ਜੁੜੇ ਪਾਤਰਾਂ ਦੇ ਮਨਪ੍ਰਚਾਵੇ, ਮਾਹੌਲ, ਮਾਨਸਿਕਤਾ ਦਾ ਅਤਿ-ਪ੍ਰਭਾਵੀ ਜੀਵੰਤ ਚਿਤਰ ਵੀ ਹੈ। 'ਬੁੱਢਾ ਤੇ ਬੀਜ' ਉਸ ਸਿਰੜੀ, ਸਿਦਕੀ, ਸਬਰ-ਸਬੂਰੀ ਵਾਲੇ ਸੰਘਰਸ਼ਸ਼ੀਲ ਪੰਜਾਬੀ ਦੀ ਸਦਾ ਲਈ ਚੇਤਿਆਂ ਵਿਚ ਵੱਸ ਜਾਣ ਵਾਲੀ ਕਲਾਮਈ ਦਾਸਤਾਨ ਹੈ ਜਿਹੜਾ ਹਾਲਾਤ ਅੱਗੇ ਕਦੀ ਵੀ ਹਾਰ ਨਹੀਂ ਮੰਨਦਾ; ਜੋ ਬਾਰ ਬਾਰ ਡਿੱਗ ਕੇ ਮੁੜ ਉੱਠਦਾ ਹੈ ਤੇ ਹਰੇਕ ਅਸਾਵੀਂ ਤੇ ਅਣਸੁਖਾਵੀਂ ਸਥਿਤੀ ਵਿਚ ਹਰ ਵਾਰ ਨਵੀਂ ਲੜਾਈ ਲੜਨ ਲਈ ਤਿਆਰ ਰਹਿੰਦਾ ਹੈ। 'ਹੈਮਿੰਗਵੇ' ਦੇ 'ਬੁੱਢਾ ਤੇ ਸਮੁੰਦਰ' ਦੇ ਸੈਂਟੀਆਗੋ ਨਾਲ ਭਾਵੇਂ ਉਸਨੂੰ ਨਾ ਵੀ ਤੁਲਨਾਇਆ ਜਾਵੇ ਤਦ ਵੀ ਸੰਤੋਖ ਸਿੰਘ ਧੀਰ ਦੀ ਅਮਰ ਕਹਾਣੀ 'ਕੋਈ ਇਕ ਸਵਾਰ' ਦੇ ਬਾਰੂ ਤਾਂਗੇ ਵਾਲੇ ਨਾਲ ਤਾਂ ਇਹ 'ਬਾਬਾ' ਸਹਿਜੇ ਹੀ ਬਰ ਮੇਚਦਾ ਦਿਖਾਈ ਦਿੰਦਾ ਹੈ। 'ਪੰਜ ਰੁਪਿਆਂ ਦਾ ਭਾਰ' ਕਹਾਣੀ ਮਨੁੱਖੀ ਮਨ ਦੀ ਬਹੁ-ਰੰਗਤਾ, ਤਰਲਤਾ ਤੇ ਤਰੰਗਤਾ ਦਾ ਦਿਲ ਨੂੰ ਛੂਹ ਜਾਣ ਵਾਲਾ ਅਜਿਹਾ ਸਜਿੰਦ ਬਿਰਤਾਂਤ ਹੈ ਕਿ ਕਹਾਣੀ ਪੜ੍ਹਦਿਆਂ ਬਿਰਤਾਂਤਕਾਰ ਤੇ ਬੱਸ ਦੇ ਡਰਾਈਵਰ ਦੇ ਨਾਲ ਪਾਠਕ ਦੀਆਂ ਅੱਖਾਂ



Sri Satguru Jagjit Singh Ji eLibrary NamdhariElibrary@gmail.com

ਵੀ ਸਿੱਲ੍ਹੀਆਂ ਹੋ ਜਾਂਦੀਆਂ ਹਨ। ਅਗਲੀ ਗੱਲ ਇਹ ਹੈ ਕਿ ਬਿਰਤਾਂਤਕਾਰ ਆਪਣੀ ਗੱਲ ਕਹਿ ਕੇ ਤੇ ਡਰਾਈਵਰ ਬੱਸ ਵਿਚ ਬਹਿ ਕੇ ਆਪ ਤਾਂ ਦ੍ਰਿਸ਼ ਤੋਂ ਅਲੋਪ ਹੋ ਜਾਂਦੇ ਹਨ ਪਰ ਜਾਂਦੇ ਜਾਂਦੇ ਦੋਵੇਂ ਜਣੇ ਆਪਣੇ ਮਨ ਦਾ ਸਾਰਾ ਭਾਰ ਪਾਠਕ ਦੇ ਮਨ 'ਤੇ ਉਲੱਦ ਜਾਂਦੇ ਹਨ। ਮੈਂ ਜਦ ਵੀ ਇਸ ਕਹਾਣੀ ਦੇ ਅੰਤ ਨੂੰ ਚੇਤੇ ਕਰਦਾ ਹਾਂ ਤਾਂ ਓਸੇ ਵੇਲੇ ਦੋਵਾਂ ਪਾਤਰਾਂ ਦੇ ਮਨ ਦਾ ਭਾਰ ਮੇਰੇ ਮਨ 'ਤੇ ਆਣ ਟਿਕਦਾ ਹੈ। ਇੰਜ ਹੀ 'ਨਿਧਾਨਾ ਸਾਧ ਨਹੀਂ' ਅਤੇ 'ਉੱਡਦੀ ਧੂੜ ਦਿਸੇ' ਕਹਾਣੀਆਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਅੱਧੀ ਸਦੀ ਪਹਿਲਾਂ ਪੜ੍ਹੀ ਕਹਾਣੀ 'ਉੱਡਦੀ ਧੂੜ ਦਿਸੇ' ਦਾ ਗੱਭਰੂ ਤੇ ਖ਼ਾਨਾਬਦੋਸ਼ ਮੁਟਿਆਰ ਅੱਜ ਵੀ ਗਰਮੀਆਂ ਦੀ ਤਿੱਖੜ ਦੁਪਹਿਰੇ ਭੁੱਜਦੇ ਹੋਏ ਮੁਹੱਬਤ ਦੀ ਛਿਣ-ਭੰਗਰੀ ਵਾਛੜ ਵਿਚ ਭਿੱਜਦੇ ਦਿਖਾਈ ਦੇ ਰਹੇ ਹਨ। ਅੱਧੀ ਸਦੀ ਪਹਿਲਾ ਸਿਰਫ਼ ਇੱਕੋ ਵਾਰ ਪੜ੍ਹੀ ਕਹਾਣੀ ਜੇ ਸਦਾ ਲਈ ਮੇਰੇ ਵਰਗੇ ਪਾਠਕ ਦੇ ਮਨ ਵਿਚ ਸਥਿਰ ਹੋ ਗਈ ਹੈ ਤਾਂ ਲੇਖਕ ਦੀ ਅਪਾਰ ਤੇ ਅਮਰ ਰਹਿਣ ਵਾਲੀ ਰਚਨਾ ਰਚ ਸਕਣ ਦੀ ਯੋਗਤਾ ਨੂੰ ਸਹਿਜੇ ਹੀ ਨਤਮਸਤਕ ਹੋਣ ਨੂੰ ਚਿੱਤ ਕਿਉਂ ਨਾ ਕਰੇ!

ਇਹ ਸਤਰਾਂ ਲਿਖਦਿਆਂ ਮੈਨੂੰ ਆਪ ਵੀ ਸੰਗ ਆ ਰਹੀ ਹੈ ਕਿ ਕੁਝ ਮਹੱਤਵਪੂਰਨ ਕਹਾਣੀ ਸੰਗ੍ਰਹਿ ਸੰਪਾਦਤ ਕਰਨ ਸਮੇਂ ਮੈਨੂੰ ਇਹਨਾਂ ਕਹਾਣੀਆਂ ਨੂੰ ਉਹਨਾਂ ਸੰਗ੍ਰਹਿਆਂ ਵਿਚ ਸ਼ਾਮਲ ਕਰਨ ਦਾ ਖ਼ਿਆਲ ਕਿਉਂ ਨਾ ਆਇਆ। ਇਸ ਵਿਚ ਕਸੂਰ ਮੇਰਾ ਵੀ ਹੈ ਤੇ ਸਰਵਣ ਸਿੰਘ ਦਾ ਵੀ। ਮੇਰਾ ਇਸ ਕਰਕੇ ਕਿ ਮੈਂ ਖੇਡ-ਲੇਖਣ ਦੇ ਸ਼ਹਿਨਸ਼ਾਨ ਸਿਕੰਦਰੇ-ਆਜ਼ਮ ਸਰਵਣ ਸਿੰਘ ਦੇ ਡਲ੍ਹਕਾਂ ਮਾਰਦੇ ਹੀਰਿਆਂ ਜੜੇ ਤਾਜ ਵੱਲ ਹੀ ਇੱਕ-ਟੱਕ ਵੇਖੀ ਗਿਆ; ਉਸਦੀ ਸ਼ਹਿਨਸਾਹੀ ਦੇ ਜਲੌਅ ਨੇ ਕਿਸੇ ਹੋਰ ਪਾਸੇ ਨਜ਼ਰ ਜਾਣ ਹੀ ਨਾ ਦਿੱਤੀ। ਉਹਦਾ ਕਸੂਰ ਇਹ ਹੈ ਕਿ ਉਹ ਆਪਣੇ ਆਪ ਨੂੰ ਖੇਡ-ਲੇਖਕ ਵਜੋਂ ਸਥਾਪਤ ਕਰਨ ਵਿਚ ਰੁੱਝ ਗਿਆ ਤੇ ਪੈਂਦੀ ਸੱਟੇ ਇਸ ਖੇਤਰ ਵਿਚ ਬਣੀ ਸਰਵ-ਪ੍ਰਵਾਨਿਤ ਸਰਦਾਰੀ ਨਾਲ ਏਨਾ ਸਰੂਰਿਆ ਗਿਆ ਕਿ ਬਾਕੀ ਦੀਆਂ ਸਾਹਿਤਕ ਵਿਧਾਵਾਂ ਨੂੰ ਓਂ ਹੀ ਟਿੱਚ ਸਮਝਣ ਲੱਗਾ। ਉਹਦਾ ਅਸ਼ਵਮੇਧ ਯੱਗ ਵੱਲ ਅਜੇਤੂ ਘੋੜਾ ਚਹੁ-ਦਿਸ਼ਾਵਾਂ ਵਿਚ ਪੌੜਾਂ ਨਾਲ ਧਰਤੀ ਪੁੱਟਦਾ ਫੂੰਕਾਰੇ ਮਾਰ ਰਿਹਾ ਸੀ। ਹੁਣ ਉਹ ਮਿੰਨ੍ਹਾਂ-ਮੀਸਣਾ ਬਣ ਕੇ ਭੋਲੇ ਭਾਅ ਆਖਦਾ ਹੈ, "ਪੰਜਾਬੀ ਵਿਚ ਖੇਡਾਂ ਖਿਡਾਰੀਆਂ ਬਾਰੇ ਲਿਖਣ ਦਾ ਮੈਦਾਨ ਅਸਲੋਂ ਖਾਲੀ ਪਿਆ ਸੀ। ਮੈਂ ਸੋਚਿਆ, ਮਨਾਂ, ਪੰਜਾਬੀ ਵਿਚ ਕਹਾਣੀਆਂ ਤੇ ਕਵਿਤਾਵਾਂ ਲਿਖਣ ਵਾਲੇ ਤਾਂ ਬੇਅੰਤ ਹਨ। ਇੱਟ ਪੱਟਿਆਂ ਕਹਾਣੀਕਾਰ ਤੇ ਕਵੀ ਨਿਕਲ ਰਹੇ ਹਨ, ਬਲਕਿ ਬੈਠੇ ਈ ਇੱਟਾਂ 'ਤੇ ਹਨ। ਮੈਂ ਇਕ ਹੋਰ ਇੱਟ 'ਤੇ ਬਹਿ ਜਾਵਾਂਗਾ! ਕਹਾਣੀਆਂ ਲਿਖੀ ਗਿਆ ਤਾਂ ਨਾ ਮੈਂ ਤਿੰਨਾਂ 'ਚ ਹੋਵਾਂਗਾ ਤੇ ਨਾ ਤੇਰ੍ਹਾਂ 'ਚ। ਖੇਡਾਂ ਤੇ ਖਿਡਾਰੀਆਂ ਬਾਰੇ ਲਿਖਣ 'ਚ ਮੈਂ ਕਿਸੇ ਨੂੰ ਡਾਹੀ ਨਹੀਂ ਦਿੰਦਾ ਭਾਵੇਂ ਘੋੜੀਆਂ ਮਗਰ ਲਾ ਲੈਣ! ਕਹਾਣੀ ਲਿਖਦਾ ਰਹਿੰਦਾ ਤਾਂ ਪਤਾ ਨਹੀਂ ਕਿਨਵਾਂ ਨੰਬਰ ਹੁੰਦਾ?"

ਉਹਦੇ ਇਸ ਕਥਨ ਬਾਰੇ ਮੈਂ ਸਿਰਫ਼ ਏਨੀ ਟਿਪਣੀ ਕਰਨੀ ਹੈ ਕਿ ਸਰਵਣ ਸਿੰਘ ਵਰਗੇ ਲੇਖਕ ਕਦੀ ਇੱਟਾਂ 'ਤੇ ਨਹੀਂ ਬੈਠਦੇ। ਉਹ ਭਾਵੇਂ ਕੁਝ ਵੀ ਲਿਖਣ ਸਦਾ ਪਾਠਕਾਂ ਦੇ ਦਿਲ ਦੇ ਤਖ਼ਤ 'ਤੇ ਬਿਰਾਜਮਾਨ ਹੁੰਦੇ ਹਨ। ਸਰਵਣ ਸਿੰਘ ਨਾਲ ਨਾਲ ਕਹਾਣੀਆਂ ਵੀ ਲਿਖੀ ਜਾਂਦਾ ਤਾਂ 'ਤੇਰ੍ਹਾਂ' ਵਿਚ ਤਾਂ ਉਸਦੀ ਗਿਣਤੀ ਕਦੀ ਵੀ ਨਹੀਂ ਸੀ ਹੋਣੀ ਸਗੋਂ ਮੇਰਾ ਤਾਂ ਦਾਅਵਾ ਹੈ ਕਿ ਉਹ 'ਤਿੰਨਾਂ' ਵਿਚ ਤਾਂ ਹਰ ਹਾਲਤ ਵਿਚ ਹੀ ਹੁੰਦਾ।



Sri Satguru Jagjit Singh Ji eLibrary NamdhariElibrary@gmail.com

ਇਹ ਵੀ ਵੱਡੀ ਗੱਲ ਨਹੀਂ ਕਹਾਣੀਕਾਰ ਵੀ ਪਹਿਲੇ ਨੰਬਰ ਦਾ ਹੀ ਬਣ ਜਾਂਦਾ ਤੇ ਹੁਣ ਤੋਂ ਕਈ ਚਿਰ ਪਹਿਲਾਂ ਸਾਹਿਤ ਅਕਾਦਮੀ ਦਾ ਇਨਾਮ ਵੀ ਕੁੱਟ ਚੁੱਕਾ ਹੁੰਦਾ। ਉਹਦੀ ਸਵੈਜੀਵਨੀ ਤੇ ਸਫ਼ਰਨਾਮੇਂ ਵੀ ਪੜ੍ਹ ਕੇ ਵੇਖ ਲਵੋ ਮੇਰੇ ਆਖੇ ਦੀ ਸਦਾਕਤ ਜਾਣ ਜਾਵੋਗੇ। 'ਅੱਖੀਂ ਵੇਖ ਨਾ ਰੱਜੀਆਂ' ਸਫ਼ਰਨਾਮੇ ਦਾ ਪੰਜਾਬੀ ਦੇ ਚੁਨਿੰਦਾ ਸਫ਼ਰਨਾਮਿਆਂ ਵਿਚ ਜ਼ਿਕਰ ਕੀਤਾ ਜਾਂਦਾ ਹੈ। ਸਵੈ-ਜੀਵਨੀ 'ਹਸੰਦਿਆਂ-ਖਿਲੰਦਿਆਂ' ਦਾ ਸ਼ੁਮਾਰ ਵੀ ਪੰਜਾਬੀ ਦੀਆਂ ਪ੍ਰਮਾਣਿਕ ਤੇ ਯਾਦ-ਯੋਗ ਸਵੈਜੀਵਨੀਆਂ ਵਿਚ ਕੀਤਾ ਜਾਵੇਗਾ।

ਸਰਵਣ ਸਿੰਘ ਦੀ ਬਹੁ-ਵਿਧਾਈ ਸਾਹਿਤ ਰਚ ਸਕਣ ਦੀ ਸਮਰੱਥਾ ਦਾ ਵਿਸ਼ਲੇਸ਼ਣ ਕਰਦਿਆਂ ਮੇਰਾ ਧਿਆਨ ਸਹਿਜੇ ਹੀ ਕਿਸੇ ਅਣਜਾਣੇ ਆਲੋਚਕ ਵੱਲ ਚਲਾ ਗਿਆ ਹੈ ਜਿਸ ਨੇ ਕਿਸੇ ਕਾਨਫ਼ਰੰਸ ਵਿਚ ਟਿੱਪਣੀ ਕਰਦਿਆਂ ਹੁਕਮਨਾਮਾ ਸੁਣਾਉਂਦਿਆਂ ਕਿਹਾ ਸੀ ਕਿ ਖੇਡ-ਲੇਖਕ ਸਿਰਫ਼ ਪੱਤਰਕਾਰ ਹੁੰਦੇ ਨੇ, ਸਾਹਿਤਕਾਰ ਨਹੀਂ। ਸਰਵਣ ਸਿੰਘ ਦਰਿਆ-ਦਿਲ ਬੰਦਾ ਹੈ। ਛੇਤੀ ਕੀਤੇ ਕਿਸੇ ਦੀ ਗੱਲ ਦਾ ਗੁੱਸਾ ਨਹੀਂ ਕਰਦਾ। ਨਿੰਮ੍ਹਾ ਜਿਹਾ ਤੇ ਮਿੰਨ੍ਹਾ ਜਿਹਾ ਹੱਸ ਕੇ ਗੱਲ ਨੂੰ ਬੜੇ ਸਲੀਕੇ ਨਾਲ ਟਾਲ ਦਿੰਦਾ ਹੈ। ਕਹਿਣ ਲੱਗਾ ਕਿ ਜੇ ਤੁਸੀਂ ਸਾਨੂੰ ਸਾਹਿਤਕਾਰ ਨਹੀਂ ਮੰਨਦੇ ਤਾਂ ਨਾ ਸਹੀ; ਅਸੀਂ 'ਸਿਹਤਕਾਰ' ਹੀ ਠੀਕ ਹਾਂ। ਕਹਿਣ ਨੂੰ ਉਸ ਨੇ ਕਹਿ ਤਾਂ ਦਿੱਤਾ, ਫੌਰੀ ਤੌਰ 'ਤੇ ਗੱਲ ਟਲ਼ ਵੀ ਗਈ ਪਰ ਜਿੰਨੀ ਵਾਰ ਉਸਨੇ ਆਪਣੀਆਂ ਲਿਖਤਾਂ ਤੇ ਗੱਲ-ਬਾਤ ਵਿਚ ਆਲੋਚਕ ਤੇ ਆਪਣੇ ਕਥਨ ਨੂੰ ਦੁਹਰਾਇਆ ਹੈ ਉਸਤੋਂ ਲੱਗਦਾ ਹੈ ਕਿ ਉਸਨੇ ਇਹ ਗੱਲ ਅਜੇ ਤੱਕ ਦਿਲ ਨੂੰ ਲਾਈ ਹੋਈ ਹੈ। ਇਸੇ ਜ਼ਿਦ 'ਚੋਂ ਹੀ ਖ਼ਬਰੇ ਉਸਨੇ 'ਸਿਹਤਕਾਰ' ਬਣਨ ਦੀ ਠਾਣ ਲਈ ਹੈ।

ਪਿਛਲੇ ਕੁਝ ਸਾਲਾਂ ਤੋਂ ਉਹ ਖੇਡ-ਪੱਤਰਕਾਰੀ ਕਰਨ ਵੱਲ ਕੁਝ ਵਧੇਰੇ ਹੀ ਉਲਾਰ ਹੋ ਗਿਆ ਸੀ। ਉਹਨੂੰ ਦੇਸ-ਵਿਦੇਸ਼ ਤੋਂ ਖੇਡ-ਮੇਲੇ ਵੇਖਣ, ਉਹਨਾਂ ਬਾਰੇ ਕੁਮੈਂਟਰੀ ਕਰਨ ਦੇ ਸੱਦੇ ਆਉਂਦੇ ਰਹਿੰਦੇ। ਦੁਨੀਆਂ ਦੇ ਕਿਸੇ ਤੇ ਕਦੀ ਕਿਸੇ ਸ਼ਹਿਰ ਵਿਚ ਉਹ ਖੇਡ ਮੇਲਿਆਂ ਦੀ ਕੁਮੈਂਟਰੀ ਕਰਨ ਤੁਰਿਆ ਰਹਿੰਦਾ। ਪ੍ਰਬੰਧਕਾਂ ਦੀ ਪ੍ਰਾਹੁਣਚਾਰੀ ਦਾ ਆਨੰਦ ਮਾਣਦਾ। ਉਹ ਪੰਜਾਬੀ ਦਾ ਇੱਕੋ ਇੱਕ ਲੇਖਕ ਹੈ ਜਿਸ ਨੇ ਕਲਮ ਦੇ ਸਿਰ 'ਤੇ ਹਵਾਈ ਜਹਾਜ਼ਾਂ ਦੇ ਏਨੇ ਜ਼ਿਆਦਾ ਹੂਟੇ ਲਏ ਹਨ, ਸੰਬੰਧ ਬਣਾਏ ਹਨ, ਸੇਵਾ ਕਰਵਾਈ ਹੈ। ਉਹ ਇਹ ਗੱਲ ਆਪ ਵੀ ਬੜੀ ਹੁੱਬ ਕੇ ਦੱਸਦਾ ਹੈ। ਵਾਪਸ ਮੁੜ ਕੇ ਉਹ ਖੇਡ-ਮੇਲਿਆਂ ਨੂੰ ਉਤਸ਼ਾਹਤ ਕਰਨ, ਖਿਡਾਰੀਆਂ ਤੇ ਖੇਡ-ਪ੍ਰਬੰਧਕਾਂ ਨੂੰ ਖ਼ੁਸ਼ ਕਰਨ ਲਈ ਲੇਖ ਲਿਖ ਕੇ ਅਖ਼ਬਾਰਾਂ ਵਿਚ ਛਪਵਾਉਂਦਾ ਤੇ ਕਿਸੇ ਅਗਲੇ ਮੇਲੇ 'ਤੇ ਜਾਣ ਲਈ ਸੂਟ-ਕੇਸ ਤਿਆਰ ਕਰਨ ਲੱਗਦਾ। ਦੇਸ਼ ਵਿਦੇਸ਼ ਵਿਚ ਛਪਦੇ ਕਿਸੇ ਨਾ ਕਿਸੇ ਅਖ਼ਬਾਰ ਵਿਚ ਉਹਦੀ ਕੋਈ ਅਜਿਹੀ ਪੱਤਰਕਾਰੀ ਖੇਡ-ਲਿਖਤ ਹਰ ਹਫ਼ਤੇ ਛਪੀ ਵੇਖਣ ਨੂੰ ਮਿਲ ਜਾਂਦੀ। 'ਵੇਖਣ' ਨੂੰ ਇਸ ਕਰਕੇ ਆਖ ਰਿਹਾਂ ਕਿਉਂਕਿ ਮੇਲਿਆਂ ਬਾਰੇ ਲਿਖੇ ਉਹਦੇ ਲੇਖਾਂ ਵਿਚੋਂ, ਉਹਦੀ ਲਿਖਤ ਨੂੰ ਮੇਰੇ ਅੰਦਰਲਾ ਉੱਡ ਕੇ ਪੜ੍ਹਨ ਦੀ ਚਾਹਤ ਰੱਖਣ ਵਾਲਾ ਆਸ਼ਕ-ਪਾਠਕ ਕਦੀ ਕਦੀ ਭਾਵੇਂ ਉਹਦਾ ਭਾਸ਼ਾਈ ਕੌਸ਼ਲ ਵੇਖਣ ਲਈ ਇੱਕ ਅੱਧਾ ਪੈਰਾ ਪੜ੍ਹ ਲਵੇ, ਨਹੀਂ ਤਾਂ ਪੜ੍ਹਣ ਤੋਂ ਬਿਨਾਂ ਹੀ ਬਹੁਤੀ ਵਾਰ ਉਹਦੇ ਸਿਰਲੇਖ ਅਤੇ ਸਰਵਣ ਸਿੰਘ ਦੀ ਫੋਟੋ ਵੇਖ ਕੇ ਅਖ਼ਬਾਰ ਦਾ ਸਫ਼ਾ ਉਥੱਲ ਦਿੰਦਾ ਰਿਹਾ ਹਾਂ। ਸੋਚਦਾ ਸਾਂ ਹਰੇਕ ਮੇਲੇ ਦੀ ਰੀਪੋਰਟ ਇੱਕੋ ਤਰ੍ਹਾਂ ਦੀ ਹੀ ਹੋਣੀ ਹੈ! ਪ੍ਰਬੰਧਕਾਂ ਤੇ ਖਿਡਾਰੀਆਂ ਦੇ ਨਾਵਾਂ ਦੀ ਸੂਚੀ ਪੜ੍ਹ ਕੇ ਭਲਾ ਮੈਂ ਕੀ ਲੈਣਾ ਹੈ! ਮੈਨੂੰ ਲੱਗਦਾ, ਸਰਵਣ ਸਿੰਘ ਦੀ 'ਸਾਹਿਤਕਾਰੀ' ਨੂੰ ਸਰਵਣ ਸਿੰਘ ਦੀ



Sri Satguru Jagjit Singh Ji eLibrary NamdhariElibrary@gmail.com

'ਪੱਤਰਕਾਰੀ' ਨੇ ਦੱਬ ਲਿਆ ਹੈ।

ਨਿਰਸੰਦੇਹ ਉਹਦੀ ਖੇਡ-ਪੱਤਰਕਾਰੀ ਵੀ ਸਾਹਿਤਕ-ਚਾਸ਼ਨੀ ਵਾਲੀ ਹੁੰਦੀ ਹੈ ਪਰ ਅਸੀਂ ਸਾਹਿਤਕ-ਚਾਸ਼ਨੀ ਵਾਲੀ ਪੱਤਰਕਾਰੀ ਦੀ ਕੀਮਤ ਤੇ ਆਪਣਾ ਸਿਖ਼ਰਲੀ ਸਮਰੱਥਾ ਵਾਲਾ ਪ੍ਰਤਿਭਾਵਾਨ ਸਾਹਿਤਕਾਰ ਸਰਵਣ ਸਿੰਘ ਨਹੀਂ ਗਵਾਉਣਾ ਚਾਹੁੰਦੇ। ਹਵਾਈ ਜਹਾਜ਼ਾਂ ਦੇ ਹੂਟਿਆਂ ਤੇ ਪ੍ਰਾਹਣਚਾਰੀ ਮਾਨਣ ਦਾ ਉਸਨੇ ਬਥੇਰਾ ਰੀਕਾਰਡ ਬਣਾ ਲਿਆ। ਇਹ ਰੀਕਾਰਡ ਹੁਣ ਕਿਸੇ ਤੋਂ ਟੁੱਟਣ ਨਹੀਂ ਲੱਗਾ। ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਖੇਡ-ਲੇਖਕ ਹੋਣ ਦੀ ਸਰਦਾਰੀ ਵੀ ਉਹਦੇ ਕੋਲ ਹੀ ਰਹਿਣੀ ਹੈ। ਵੱਡੇ ਭਾਅ ਨੂੰ ਮੈਂ ਬੇਨਤੀ ਕੀਤੀ ਕਿ ਅੱਵਲ ਤਾਂ 'ਜਿੰਨ੍ਹੀ ਨ੍ਹਾਤੀ ਓਨਾ ਪੁੰਨ' ਸਮਝ ਕੇ ਇਹਨਾਂ ਮੇਲਿਆਂ ਤੇ ਸੈਰ-ਸਪਾਟਿਆਂ ਨੂੰ ਹੁਣ ਸੰਕੋਚ ਲਵੇ; ਨਹੀਂ ਤਾਂ ਮੇਲੇ ਵੀ ਜੰਮ ਜੰਮ ਵੇਖੀ ਜਾਏ ਪਰ ਸਾਡਾ 'ਸਰਵਣ ਸਿੰਘ' ਸਾਨੂੰ ਮੋੜ ਦੇਵੇ ਜਿਸ ਸਰਵਣ ਸਿੰਘ ਨੇ ਲਿਖਣ-ਕਾਲ ਦੇ ਮੁਢਲੇ ਦਿਨਾਂ ਵਿਚ ਹੀ 'ਮੇਲਾ ਮੁਕਸਰ ਦਾ', 'ਮੁੜ੍ਹਕੇ ਦਾ ਮੋਤੀ', 'ਧਰਤੀ ਧੱਕ', 'ਅਲਸੀ ਦਾ ਫੁੱਲ', 'ਅੱਗ ਦੀ ਨਾਲ' ਤੇ 'ਕਲਹਿਰੀ ਮੋਰ' ਵਰਗੀਆਂ ਸ਼ਾਹਕਾਰ ਲਿਖਤਾਂ ਰਾਹੀਂ 'ਜਮਰੌਦ' ਦੇ ਕਿਲ੍ਹੇ 'ਤੇ 'ਨਿਸ਼ਾਨ ਸਾਹਿਬ' ਗੱਡ ਕੇ ਆਪਣੀ ਲਾਸਾਨੀ ਲਿਖਣ-ਪ੍ਰਤਿਭਾ ਦੀ ਧਾਕ ਜਮਾ ਦਿੱਤੀ ਸੀ। 'ਨਿਧਾਨਾ ਸਾਧ ਨਹੀਂ', 'ਨਚਾਰ', 'ਬੁੱਢਾ ਤੇ ਬੀਜ' ਤੇ 'ਪੰਜ ਰੁਪਿਆਂ ਦਾ ਭਾਰ' ਵਰਗੀਆਂ ਬਿਹਤਰੀਨ ਯਾਦਗਾਰੀ ਕਹਾਣੀ ਲਿਖ ਕੇ ਵੱਡੇ-ਵੱਡੇ ਸਾਹਿਤਕਾਰਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ ਸੀ; 'ਅੱਖੀਂ ਵੇਖ ਨਾ ਰੱਜੀਆਂ' ਵਰਗਾ ਸਫ਼ਰਨਾਮਾ ਲਿਖ ਕੇ ਸਫ਼ਰਨਾਮਾ-ਲੇਖਣ ਵਿਚ ਨਵਾਂ ਇਤਿਹਾਸ ਸਿਰਜਿਆ ਸੀ; 'ਹਸੰਦਿਆਂ ਖਿਲੰਦਿਆਂ' ਵਰਗੀ ਸਵੈਜੀਵਨੀ ਲਿਖ ਕੇ ਨਵੀਆਂ ਪੈੜਾਂ ਪਾਈਆਂ ਹਨ। ਉਸੇ 'ਸਾਹਿਤਕਾਰ' ਸਰਵਣ ਸਿੰਘ ਨੂੰ ਮੁੜ ਅਜਿਹੀਆਂ ਸਿਖ਼ਰਲੀਆਂ ਸ਼ਾਹਕਾਰ ਰਚਨਾਵਾਂ ਦਾ ਕੱਪੜਾ ਬੁਣਨ ਦੀ ਲੋੜ ਹੈ ਜਿਸ ਨਾਲ ਇਸ 'ਨਿਸ਼ਾਨ ਸਾਹਿਬ' ਦਾ ਪੁਰਾਣਾ ਪੈਂਦਾ ਜਾ ਰਿਹਾ 'ਚੋਲ਼ਾ ਸਾਹਿਬ' ਬਦਲਿਆ ਜਾ ਸਕੇ। ਅਸੀਂ ਇਸ ਝੰਡੇ ਨੂੰ ਪਹਿਲਾਂ ਵਾਂਗ ਹੀ ਸਾਹਿਤਕ ਆਕਾਸ਼ ਵਿਚ ਸਿਰ ਉੱਚਾ ਚੁੱਕ ਕੇ ਫਰਫਰਾਉਂਦਾ ਤੇ ਲਹਿਰਾਉਂਦਾ ਵੇਖਣ ਦੀ ਆਸ ਤੇ ਉਡੀਕ ਵਿਚ ਸਾਂ।

ਪੱਤਰਕਾਰੀ-ਲਿਖਤਾਂ ਦਾ ਬਣਦਾ ਮਹੱਤਵ ਪਛਾਣਦਿਆਂ ਤੇ ਮੰਨਦਿਆਂ ਹੋਇਆਂ ਤੇ ਪੱਤਰਕਾਰੀ ਤੇ ਸਾਹਿਤਕਾਰੀ ਦੇ ਤਵਾਜ਼ਨ ਵਿਚ ਸਾਹਿਤਕਾਰੀ ਦੇ ਪੱਲੜੇ ਵਿਚ ਵਧੇਰੇ ਭਾਰ ਪਾਉਣ ਦੀ ਰਾਇ ਦੇਣ ਦਾ ਅਸਰ ਹੋਇਆ। ਸਰਵਣ ਸਿੰਘ ਨੇ ਪੰਜਾਬੀ ਦੇ ਨਾਮਵਰ ਲੇਖਕਾਂ ਬਾਰੇ 'ਪੰਜਾਬ ਦੇ ਕੋਹੇਨੂਰ' ਦੇ ਸਿਰਲੇਖ ਅਧੀਨ ਸ਼ਬਦ-ਚਿਤਰਾਂ ਦੀਆਂ ਕਈ ਕਿਤਾਬਾਂ ਲਿਖ ਦਿੱਤੀਆਂ। ਹੋਰ ਤਾਂ ਹੋਰ ਉਹਨੇ ਖੇਡਾਂ ਤੇ ਖਿਡਾਰੀਆਂ ਬਾਰੇ ਹੁਣ ਤੱਕ ਹੋਰ ਲੇਖਕਾਂ ਵੱਲੋਂ ਲਿਖੀਆਂ ਰਚਨਾਵਾਂ ਦੇ ਨਾਲ, ਰਚਨਾਵਾਂ ਦੇ ਸਿਰਜਕਾਂ ਦੀ ਵੀ ਕਲਾਤਮਕ ਬਾਤ ਪਾ ਕੇ ਪੰਜਾਬੀ ਵਿੱਚ ਹੁਣ ਤੱਕ ਲਿਖੇ ਖੇਡ-ਸਾਹਿਤ ਦੇ ਇਤਿਹਾਸ ਨੂੰ ਸਾਂਭ ਲਿਆ ਹੈ। ਇਸ ਪ੍ਰਸੰਗ ਵਿਚ ਕਈ ਕਿਤਾਬਾਂ ਛਪਵਾ ਕੇ ਉਹਨੇ ਨਵਾਂ ਇਤਿਹਾਸ ਸਿਰਜ ਦਿੱਤਾ ਹੈ।

ਆਓ! ਆਪਾਂ ਮੁੜ ਤੋਂ ਸਰਵਣ ਸਿੰਘ ਦੀਆਂ ਸਾਹਿਤਕ-ਮਹੱਤਵ ਵਾਲੀਆਂ ਸ਼ਾਹਕਾਰ ਰਚਨਾਵਾਂ ਦਾ ਧਿਆਨ ਧਰੀਏ। ਜਿਹੜੀਆਂ ਗੱਲਾਂ ਮੈਂ ਸਰਵਣ ਸਿੰਘ ਦੀ ਬਹੁ-ਦਿਸ਼ਾਵੀ ਪ੍ਰਤਿਭਾ ਬਾਰੇ, ਉਹਦੀ ਵਾਰਤਕ ਦੇ ਲਾਸਾਨੀ ਹੁਨਰ ਬਾਰੇ, ਹਰੇਕ ਵਿਧਾ ਵਿਚ



Sri Satguru Jagjit Singh Ji eLibrary NamdhariElibrary@gmail.com

ਉਹਦੀ ਕਮਾਲ ਦੀ ਕਲਾਕਾਰੀ ਤੇ ਸਿਰਜਣ-ਸਮਰੱਥਾ ਬਾਰੇ ਕੀਤੀਆਂ ਹਨ, ਜੇ ਤੁਸੀਂ ਉਨ੍ਹਾਂ 'ਤੇ ਵਿਸ਼ਵਾਸ ਕਰ ਲਵੋ ਤਾਂ ਕੀ ਤੁਹਾਨੂੰ ਲੱਗਦਾ ਹੈ ਕਿ ਉਕਤ ਆਲੋਚਕ ਦੇ ਕਥਨ ਵਿਚ ਭੋਰਾ ਭਰ ਵੀ ਸੱਚਾਈ ਹੈ! ਕੀ ਸਰਵਣ ਸਿੰਘ ਕੇਵਲ 'ਸਿਹਤਕਾਰ' ਹੀ ਹੈ? ਸਰਵਣ ਸਿੰਘ ਵਰਗਾ 'ਸਾਹਿਤਕਾਰ' ਬਣਨਾ ਕਿਸੇ ਹਾਰੀ ਸਾਰੀ ਦੇ ਵੱਸ ਦੀ ਗੱਲ ਨਹੀਂ। ਮੇਰੀਆਂ ਗੱਲਾਂ 'ਤੇ ਵਿਸ਼ਵਾਸ ਤੁਹਾਨੂੰ ਇਸ ਕਰਕੇ ਵੀ ਕਰਨਾ ਪੈਣਾ ਹੈ ਕਿ ਕਿਸੇ ਦੀ ਖ਼ੁਸ਼ਾਮਦ ਕਰਨਾ ਮੇਰੇ ਸੁਭਾ ਦਾ ਹਿੱਸਾ ਹੀ ਨਹੀਂ। ਉਂਜ ਵੀ ਨਾ ਮੈਂ ਕਦੀ ਮਾੜੇ ਬੰਦੇ ਬਾਰੇ ਲਿਖਿਆ ਹੈ ਤੇ ਨਾ ਹੀ ਮਾੜੀ ਲਿਖਤ ਬਾਰੇ। ਮੈਂ ਉਹਦੀ ਲਿਖਣ-ਕਲਾ ਦਾ ਸ਼ੈਦਾਈ ਹਾਂ। ਮੇਰੇ ਇਹਨਾਂ ਸ਼ਬਦਾਂ ਵਿਚ ਸਰਵਣ ਸਿੰਘ ਦੀ ਰਚਨਾ ਦਾ ਸਿਰ ਚੜ੍ਹਿਆ ਜਾਦੂ ਹੀ ਬੋਲਿਆ ਹੈ।

ਹਾਲ ਦੀ ਘੜੀ ਮੈਂ ਲੇਖਕ ਸਰਵਣ ਸਿੰਘ ਬਾਰੇ ਹੀ ਲਿਖਿਆ ਹੈ, ਸੋਹਣੇ ਸੱਜਣ ਸਰਵਣ 'ਬੰਦੇ' ਬਾਰੇ ਕਦੀ ਫੇਰ ਗੱਲਾਂ ਕਰਾਂਗੇ। ਉਂਜ ਬੰਦੇ ਦਾ ਹੋਣਾ, ਜੀਣਾ-ਥੀਣਾ ਉਹਦਾ ਵਿਚਾਰ ਤੇ ਵਿਹਾਰ ਹੀ ਰਚਨਾ ਵਿਚੋਂ ਸਫੁਟਤ ਹੁੰਦਾ ਹੈ। ਉਹ ਸਿਰੜੀ ਤੇ ਸਿਦਕਵਾਨ ਹੈ। ਸਹਿਜ ਅਤੇ ਸੰਤੁਲਤ ਹੈ। ਰੀਂ ਰੀਂ ਕਰਨ ਵਾਲਾ ਰੋਂਦੂ ਨਹੀਂ; ਹਸੰਦੜਾ-ਖਿਲੰਦੜਾ ਹੈ; ਜ਼ਿੰਦਗੀ ਜਿਊਣ ਅਤੇ ਮਾਨਣ ਦੇ ਚਾਅ ਨਾਲ ਗਲ਼-ਗਲ਼ ਤੱਕ ਡੁੱਬਾ ਹੋਇਆ ਜ਼ਿੰਦਗੀ ਦਾ ਆਸ਼ਕ ਹੈ। ਸੰਸਾਰ ਦੇ ਸਾਰੇ ਸੁਹੱਪਣ ਨੂੰ ਇਕੋ ਵਾਰ ਗਲਵੱਕੜੀ ਵਿਚ ਲੈ ਲੈਣ ਲਈ ਕਾਹਲਾ। ਇਹ ਸਾਰਾ ਕੁਝ ਉਹਦੀ ਲਿਖਤ ਵਿਚੋਂ ਵੀ ਡੁੱਲ੍ਹ ਡੁੱਲ੍ਹ ਪੈਂਦਾ ਹੈ। ਸਫ਼ਰਨਾਮੇ 'ਅੱਖੀਂ ਵੇਖ ਨਾ ਰੱਜੀਆਂ' ਦਾ ਨਾਮਕਰਨ ਉਹਦੀ ਜੀਵਨ ਨੂੰ ਰੱਜ ਰੱਜ ਕੇ ਵੇਖਣ ਤੇ ਮਾਨਣ ਦੀ ਚਾਹਤ ਦਾ ਹੀ ਪ੍ਰਗਟਾ ਹੈ। ਸਵੈ-ਜੀਵਨੀ 'ਹਸੰਦਿਆਂ-ਖਿਲੰਦਿਆਂ' ਦਾ ਸਿਰਲੇਖ ਜੀਵਨ ਪ੍ਰਤੀ ਉਹਦੇ ਹਾਂ-ਮੁਖ ਰਵੱਈਏ ਦੀ ਸ਼ਾਹਦੀ ਭਰਦਾ ਹੈ। ਉਹਦੀ ਲਿਖਤ ਵਿਚ ਕਿਧਰੇ ਵੀ ਅਣਲੁੜੀਂਦੀ ਉਪਭਾਵਕਤਾ ਦਾ ਲਿਜਲਿਜਾ ਪ੍ਰਦਰਸ਼ਨ ਨਹੀਂ ਹੋਇਆ, ਕਿਧਰੇ ਵੀ ਸੰਘਣੀ ਉਦਾਸੀ ਦੇ ਲੰਮੇ ਪਰਛਾਵੇਂ ਨਹੀਂ ਦਿਸਦੇ। ਨਾ ਉਹ ਜ਼ਿੰਦਗੀ ਵਿਚ ਕਿਸੇ ਨਾਲ ਈਰਖ਼ਾ ਤੇ ਸਾੜਾ ਕਰਦਾ ਹੈ ਨਾ ਹੀ ਉਹਦੀ ਲਿਖਤ ਵਿਚ ਕਿਸੇ ਨਾਲ ਵੈਰ-ਭਾਵ ਦੀ ਹੁਮਕ ਆਉਂਦੀ ਹੈ। ਉਹ ਤਾਂ ਖ਼ੂਬਸੂਰਤ ਤੇ ਖ਼ੁਸ਼ਬੂਦਾਰ ਇਨਸਾਨ ਹੈ। ਇੰਜ ਦੀ ਹੀ ਉਹਦੀ ਲਿਖਤ ਹੈ। ਹਰ ਵੇਲੇ ਮਹਿਕਾਂ ਵੰਡਦੀ, ਉਤਸ਼ਾਹ ਤੇ ਪ੍ਰੇਰਨਾ ਦਿੰਦੀ, ਡਿੱਗਿਆਂ ਹੋਇਆਂ ਨੂੰ ਉਠਣ ਤੇ ਤੁਰਨ ਲਈ ਵੰਗਾਰਦੀ ਤੇ ਸਾਰੀ ਦੁਨੀਆਂ ਨੂੰ ਆਪਣੀ ਹਿੱਕ ਅਤੇ ਮੁਹੱਬਤ ਦੇ ਜ਼ੋਰ 'ਤੇ ਫ਼ਤਹਿ ਕਰ ਲੈਣ ਲਈ ਹੌਂਸਲਾ ਦਿੰਦੀ ਹੋਈ।

ਖਿਡਾਰੀਆਂ ਬਾਰੇ ਰੇਖ਼ਾ-ਚਿਤ੍ਰ ਲਿਖਣ ਦੀ ਚਾਹਤ ਅਤੇ ਪ੍ਰੇਰਨਾ, ਉਹਦੇ ਮਨ ਵਿਚ, ਬਲਵੰਤ ਗਾਰਗੀ ਦੇ ਸਾਹਿਤਕਾਰਾਂ ਬਾਰੇ ਲਿਖੇ ਰੇਖ਼ਾ-ਚਿਤ੍ਰਾਂ ਦੀ ਖ਼ਸਤਾ-ਕਰਾਰੀ ਵਾਰਤਕ ਦੇ ਪ੍ਰਭਾਵ-ਅਧੀਨ ਪੈਦਾ ਹੋਈ। ਪਰ ਸਰਵਣ ਸਿੰਘ 'ਬੰਦੇ' ਦੇ ਤੌਰ 'ਤੇ ਗਾਰਗੀ ਨਾਲੋਂ ਵੱਖਰਾ ਸੀ। ਉਹਨੂੰ ਗਾਰਗੀ ਵਾਂਗ ਲਿਖਤ ਨੂੰ ਕਰਾਰਾ ਕਰਨ ਲਈ ਸੰਬੰਧਤ ਬੰਦੇ ਬਾਰੇ ਝੂਠ ਬੋਲ ਕੇ, ਕੋਲੋਂ ਮਸਾਲਾ ਲਾ ਕੇ, ਵਧਾਈ ਚੜ੍ਹਾਈ ਗੱਲ ਕਰਨ ਦਾ ਲਾਲਚ ਨਹੀਂ ਸੀ। ਉਹ ਸੱਚਾ-ਸੁੱਚਾ ਬੰਦਾ ਹੈ। ਉਹਨੇ ਖਿਡਾਰੀਆਂ ਬਾਰੇ ਲਿਖਦਿਆਂ ਆਪਣੀ ਗੱਲ-ਬਾਤ ਨੂੰ ਪ੍ਰਭਾਵਸ਼ਾਲੀ ਬਨਾਉਣ ਲਈ ਝੂਠ ਨਹੀਂ ਬੋਲਿਆ। ਖਿਡਾਰੀਆਂ ਦੀ ਸ਼ਖ਼ਸੀਅਤ ਉੱਤੇ ਮਸਾਲੇ ਦੇ ਫ਼ਾਲਤੂ ਖਲੇਪੜ ਨਹੀਂ ਚਾੜ੍ਹੇ। ਆਪਣੇ ਆਪ ਨੂੰ ਗਾਰਗੀ ਵਾਂਗ ਹਰੇਕ ਪਾਤਰ ਨਾਲੋਂ ਉੱਚੇ ਥਾਂ ਨਹੀਂ ਰੱਖਿਆ। ਉਹਨਾਂ ਦੀ ਨਿੰਦਿਆ ਨਹੀਂ ਕੀਤੀ। ਕਿਸੇ ਉੱਚੇ



Sri Satguru Jagjit Singh Ji eLibrary NamdhariElibrary@gmail.com

ਪਲੈਟਫ਼ਾਰਮ ਤੋਂ ਖਲੋ ਕੇ ਸੰਬੋਧਤ ਹੋਣ ਦੀ ਥਾਂ ਸਰਵਣ ਸਿੰਘ ਖਿਡਾਰੀ ਦੇ ਨਾਲ ਨਾਲ ’ਤੇ ਪਿੱਛੇ ਪਿੱਛੇ ਦੌੜਿਆ ਹੈ, ਇੱਕ ਨਿੰਦਕ ਵਾਂਗ ਤਾਂ ਅਸਲੋਂ ਨਹੀਂ ਸਗੋਂ ਇੱਕ ਡੁੱਲ੍ਹੇ ਹੋਏ ਆਸ਼ਕ ਅਤੇ ਪ੍ਰਸੰਸਕ ਵਾਂਗ ਉਸਨੇ ਖਿਡਾਰੀ ਦੇ ਸੋਹਿਲੇ ਗਾਏ ਹਨ, ਉਹਦੀਆਂ ਪ੍ਰਾਪਤੀਆਂ ਦੀ ਵਡਿਆਈ ਕੀਤੀ ਹੈ।

ਸਰਵਣ ਸਿੰਘ ਰੌਸ਼ਨੀ ਦਾ ਆਸ਼ਕ ਹੈ, ਕਾਲਖ਼ ਦਾ ਵਣਜਾਰਾ ਨਹੀਂ। ਉਹ ਕਲਮ ਦੀ ਬੁਰਸ਼-ਛੁਹ ਨਾਲ ਮਨਾਂ ਨੂੰ ਲਬੇੜਨ ਵਾਲਾ ਨਹੀਂ ਸਗੋਂ ਮਨਾਂ ਦੀ ਮੈਲ਼ ਧੋਣ ਵਾਲਾ ਲੇਖਕ ਹੈ। ਪਾਠਕ ਨੂੰ ਚਸਕਾ ਦੇਣ ਲਈ ਉਹ ਗਾਰਗੀ ਵਾਂਗ ਸ਼ਬਦਾਂ ਨੂੰ ਵਾਸ਼ਨਾ ਦੀ ਚਾਸ਼ਨੀ ਵਿਚ ਨਹੀਂ ਲਬੇੜਦਾ; ਸਸਤਾ ਤੇ ਸਤਹੀ ਮਨੋਰੰਜਨ ਕਰਨ ਲਈ ਕਾਮ-ਉਤੇਜਨਾ ਵਾਲੇ ਵਾਕ ਤੇ ਦ੍ਰਿਸ਼ ਨਹੀਂ ਸਿਰਜਦਾ। ਉਹਨੇ ਪਾਠਕਾਂ ਦੀ ਹਿਰਸ ਨੂੰ ਪੱਠੇ ਨਹੀਂ ਪਾਏ। ਗਾਰਗੀ ਵਾਂਗ ਲੁੱਚ-ਬਿਆਨੀ ਕਰਕੇ ਨਾ ਆਪ ਸਵਾਦ ਲਿਆ, ਨਾ ਦਿੱਤਾ ਹੈ। ‘ਬੀਮਾਰ’ ਦ੍ਰਿਸ਼ਟੀ ਦੀ ਥਾਂ ਉਸਨੇ ‘ਸਿਹਤਮੰਦ’ ਨਜ਼ਰ ਨਾਲ ਜੀਵਨ ਨੂੰ ਵੇਖਿਆ ਹੈ। ਉਹਦੀ ਇਸ ਨਜ਼ਰ ਤੇ ਕਲਮ ਦਾ ਕਮਾਲ ਹੀ ਹੈ ਕਿ ਉਸਤੋਂ ਪ੍ਰਭਾਵਤ ਹੋ ਕੇ ਦਰਜਨਾਂ ਨਵੇਂ ਖੇਡ-ਲੇਖਕ ਤੇ ਖੇਡ-ਕੁਮੈਂਟਟੇਰ ਇਸ ਮੈਦਾਨ ਵਿਚ ਕੁੱਦ ਪਏ ਹਨ। ਸਰਵਣ ਸਿੰਘ ਤੇ ਉਸਦੀ ‘ਆਲ-ਔਲਾਦ’ ਇਹ ਹਸੰਦੜੀ-ਖਿਲੰਦੜੀ ਟੋਲੀ ਆਪਣੀਆਂ ਲਿਖਤਾਂ ਤੇ ਬੋਲਾਂ ਰਾਹੀਂ ਸਰਵਣ ਸਿੰਘ ਦੀ ਅਗਵਾਈ ਵਿਚ ਖੇੜੇ, ਖੁਸ਼ੀ, ਉਤਸ਼ਾਹ, ਉੱਦਮ ਤੇ ਚੜ੍ਹਦੀ ਕਲਾ ਦੇ ਗੀਤ ਗਾ ਰਹੀ ਹੈ ਜਦ ਕਿ ਬਲਵੰਤ ਗਾਰਗੀ ਦੀ ਸਾਹਿਤਕ ‘ਆਲ-ਔਲਾਦ’ ‘ਦੇਹ-ਵਾਦ’ ਅਤੇ ਮਨੁੱਖੀ ਅੰਦਰਲੇ ਨੂੰ ‘ਫੋਲਣ’ ਦੇ ਨਾਂ ’ਤੇ ਕੇਵਲ ਕਾਮ-ਕ੍ਰਿਆਵਾਂ ਦੇ ਪ੍ਰਕਿਰਤਕ ਦ੍ਰਿਸ਼ ਸਿਰਜ ਰਹੀ ਹੈ; ਸੁਨਸਨੀ ਪੈਦਾ ਕਰਨ ਲਈ ਕਾਮ-ਲਿੱਬੜੇ ਵਾਕ, ਵਾਕ-ਅੰਸ਼, ਅਵੈਧ ਲਿੰਗ-ਸੰਬੰਧਾਂ ਤੇ ਲਿੰਗ-ਅੰਗਾਂ ਦਾ ਖੁੱਲ੍ਹਾ ਜ਼ਿਕਰ-ਜ਼ਕਾਰ ਕਰਨ ਨੂੰ ਵੱਡੀ ਸਾਹਿਤਕਾਰੀ ਸਮਝ ਰਹੀ ਹੈ। ਅੰਦਰਲੇ ਗੰਦ ਨੂੰ ਫਰੋਲ ਕੇ ‘ਬਾਹਰ ਸੁੱਟਣ’ ਦੀ ਥਾਂ ਪਾਠਕਾਂ ਦੀ ਰੂਹ ਤੇ ਮੂੰਹ-ਮੱਥੇ ’ਤੇ ਮਲ਼ ਰਹੀ ਹੈ। ਸਰਵਣ ਸਿੰਘ ‘ਕਾਗ’ ਨਹੀਂ ‘ਹੰਸ’ ਹੈ। ਉਹ ਕੂੜਾ ਤੇ ਗੰਦ ਨਹੀਂ ਫੋਲਦਾ। ਉਹਦੀ ਹੰਸ-ਬੁੱਧ ਮੋਤੀਆਂ ਦੀ ਮੁਤਲਾਸ਼ੀ ਹੈ। ਗਾਰਗੀ ਤੋਂ ਪ੍ਰਭਾਵਤ ਹੋ ਕੇ ਵੀ ਉਹ ਗਾਰਗੀ ਤੋਂ ਕਿਤੇ ਵੱਖਰਾ ਅਤੇ ਵਿੱਥ ’ਤੇ ਖਲੋਤਾ ਹੈ; ਲਾਹੌਰ ਦੇ ਉੱਚੇ ਬੁਰਜ ਵਾਂਗ; ਜਿਸਦੇ ਹੇਠੋਂ ਸਿਰਜਣਾ ਦੇ ਭਰ-ਵਹਿੰਦੇ ਦਰਿਆ ਵਗਦੇ ਹਨ, ਜਿਨ੍ਹਾਂ ਦਾ ਪਾਣੀ ਰੂਹਾਂ ਨੂੰ ਸਿੰਜਦਾ, ਮਨਾਂ ਦੀਆਂ ਹਰਿਆਵਲਾਂ ਨੂੰ ਹੋਰ ਹਰੀਆਂ ਕਰਦਾ, ਆਸਾਂ-ਉਮੀਦਾਂ ਦੇ ਬੂਟਿਆਂ ਨੂੰ ਨਵੇਂ-ਨਵੇਂ ਫਲ-ਫੁੱਲ ਲਾਉਂਦਾ, ਜ਼ਿੰਦਗੀ ਦੀ ਫ਼ਸਲ ਨੂੰ ਲਹਿਲਹਾਉਣ ਲਾ ਦਿੰਦਾ ਹੈ।

ਕਿਹਾ ਜਾਂਦਾ ਹੈ ਕਿ ਕਾਮ ਅਤੇ ਕਰੁਣਾ ਦਾ ਬਿਆਨ ਅਤੇ ਵਰਨਣ ਕਿਸੇ ਵੀ ਲਿਖਤ ਨੂੰ ਸਭ ਤੋਂ ਵੱਧ ਪੜ੍ਹਨ-ਯੋਗ ਬਨਾਉਣ ਦੀ ਢੁਕਵੀਂ ਜੁਗਤ ਹੈ। ਪਰ ਇਹ ਸਰਵਣ ਸਿੰਘ ਦੀ ਲਿਖਤ ਦਾ ਕਮਾਲ ਹੀ ਹੈ ਕਿ ਉਹਨੇ ਆਪਣੀ ਰਚਨਾ ਵਿਚ ਇਹਨਾਂ ਸੰਦਾਂ ਦੀ ਵਰਤੋਂ ਤੋਂ ਬਗ਼ੈਰ ਹੀ ਲਟ ਲਟ ਬਲਦੇ ਜਲੌਅ ਵਾਲੀ ਅਜਿਹੀ ਸੋਹਣੀ ਤੇ ਸੁਹੰਢਣੀ ਵਾਰਤਕ ਲਿਖੀ ਹੈ ਕਿ ਪੜ੍ਹਨਯੋਗਤਾ ਦਾ ਇੱਕ ਨਵਾਂ ਤੇ ਨਿਆਰਾ ਮਿਆਰ ਸਥਾਪਤ ਕਰ ਦਿੱਤਾ ਹੈ। ਇਹ ਮਿਆਰ ਹੋਰਨਾਂ ਲੇਖਕਾਂ ਲਈ ਵੀ ਵੰਗਾਰ ਹੈ। ਸਾਡੀ ਤਮੰਨਾਂ ਹੈ ਕਿ ਕੋਈ ਸੂਰਮਾ ਰਚਨਾਕਾਰ ਆਵੇ ਤੇ ਸਰਵਣ ਸਿੰਘ ਦੇ ਮੈਦਾਨ ਵਿਚ ਰੱਖੇ ‘ਪਾਨਾਂ ਦੇ ਬੀੜੇ’ ਨੂੰ ਚੁੱਕਣ ਦਾ ਸਾਹਸ ਕਰੇ!



Sri Satguru Jagjit Singh Ji eLibrary NamdhariElibrary@gmail.com

ਸਰਵਣ ਸਿੰਘ ਬੜਾ ਧੱਕੜ-ਧਾਵੀ ਲਿਖਾਰੀ ਹੈ। ਮੈਂ ਬੜਾ ਜ਼ੋਰ ਲਾਇਆ ਹੈ ਕਿ ਉਸਨੂੰ ਕਿਸੇ ਨਾ ਕਿਸੇ ਪਾਸਿਓਂ ਕਾਬੂ ਕਰਾਂ। ਗੁੱਟ ਫੜਾਂ ਤਾਂ ਤੁਰਤ ਹੁਜਕਾ ਮਾਰ ਕੇ ਛੁਡਾ ਲੈਂਦਾ ਹੈ, ਲੱਤਾਂ ਨੂੰ ਜੱਫਾ ਮਾਰਨ ਪਵਾਂ ਤਾਂ ਹਿਰਨ ਵਾਂਗ ਚੁੰਗੀ ਭਰ ਕੇ ਮੇਰੇ ਉੱਤੋਂ ਦੀ ਛਾਲ ਮਾਰ ਜਾਂਦਾ ਹੈ। ਕੈਂਚੀ ਮਾਰਾਂ ਤਾਂ ਮੈਨੂੰ ਕੱਛੜ ਚੁੱਕੀ ਲਕੀਰ ਟੱਪ ਜਾਂਦਾ ਹੈ। ਗੱਲ ਕੀ; ਉਹਦੇ 'ਚ ਜਾਨ ਹੀ ਏਨੀ ਹੈ, ਜਿਸਮ ਈ ਏਨਾਂ ਤਿਲਕਵਾ ਹੈ ਕਿ ਜਿਹੜੇ ਵੀ ਅੰਗ ਨੂੰ ਹੱਥ ਪਾਵਾਂ ਉਹ ਬਦੋ-ਬਦੀ ਹੱਥਾਂ 'ਚੋਂ ਤਿਲਕ ਕੇ ਨਿਕਲ ਜਾਂਦਾ ਹੈ।

-ਕੋਈ ਗੱਲ ਨਹੀਂ ਭਾ ਸਰਵਣ ਸਿਆਂ! ਸਾਨੂੰ ਤੇਰੇ ਤੋਂ ਹਾਰ ਜਾਣ ਦੀ ਕੋਈ ਨਮੋਸ਼ੀ ਨਹੀਂ। ਇਸ ਹਾਰ ਵਿਚ ਹੀ ਜਿੱਤ ਦਾ ਅਸਲੀ ਸਵਾਦ ਹੈ। ਤੂੰ ਲਿਖਣ ਦੇ ਮੈਦਾਨ ਵਿਚ ਏਦਾਂ ਹੀ ਮੱਲਾਂ ਮਾਰਦਾ ਰਹੁ। ਜਿੱਤਾਂ ਜਿੱਤਦਾ ਰਹੁ! ਸਾਡੀਆਂ ਦੁਆਵਾਂ ਤੇਰੇ ਨਾਲ ਨੇ।

ਅਖ਼ੀਰ ਵਿੱਚ:

ਪ੍ਰਿੰਸੀਪਲ ਸਰਵਣ ਸਿੰਘ ਨਾਲ ਮੇਰਾ ਰਿਸ਼ਤਾ ਵੱਡੇ-ਛੋਟੇ ਭਰਾਵਾਂ ਵਰਗਾ ਹੈ। ਉਹ ਮੈਨੂੰ ਵੀ ਪਿਆਰ ਕਰਦਾ ਹੈ ਤੇ ਮੇਰੀਆਂ ਲਿਖਤਾਂ ਨੂੰ ਵੀ। ਉਹ ਖੁੱਲ੍ਹੇ ਦਿਲ ਨਾਲ ਅਗਲੇ ਦੀ ਪ੍ਰਸੰਸਾ ਕਰਨ ਦਾ ਜਿਗਰਾ ਰੱਖਦਾ ਹੈ।

ਤਿੰਨ ਸਾਲ ਪਹਿਲਾਂ ਉਸਨੇ ਮੈਨੂੰ ਨਿਮਨ ਲਿਖਤ ਚਿੱਠੀ ਲਿਖੀ ਤੇ ਮੈਂ ਨਿਮਰਤਾ ਸਹਿਤ ਉਸ ਚਿੱਠੀ ਦਾ ਜਵਾਬ ਦਿੱਤਾ।

ਤੁਸੀਂ ਆਪ ਹੀ ਪੜ੍ਹ ਕੇ ਵੇਖਣਾ।

ਪਿਆਰੇ ਵਰਿਆਮ ਸਿੰਘ,

ਤੁਸੀਂ ਪੰਜਾਬੀ ਦੇ ਸਿਰਮੌਰ ਲੇਖਕ ਹੋ। 2020 ਵਿੱਚ 75 ਸਾਲਾਂ ਦੇ ਹੋ ਜਾਵੋਗੇ। ਪੰਜਾਬੀ ਸਾਹਿਤ ਜਗਤ ਲਈ ਆਪਣੇ ਨਾਮਵਰ ਲੇਖਕ ਦੀ ਡਾਇਮੰਡ ਜੁਬਲੀ ਮਨਾਉਣ ਦਾ ਢੁੱਕਵਾਂ ਮੌਕਾ ਹੋਵੇਗਾ।

ਹੋਰ ਜਸ਼ਨਾਂ ਤੋਂ ਬਿਨਾਂ ਇਹ ਮੌਕਾ ਤੁਹਾਡੇ ਬਾਰੇ ਅਭਿਨੰਦਨ ਪੁਸਤਕ ਜਾਰੀ ਕਰਨ ਦਾ ਵੀ ਹੋ ਸਕਦੈ।

ਉਸ ਪੁਸਤਕ ਨੂੰ ਨੇਪਰੇ ਚੜ੍ਹਾਉਣ ਲਈ ਮੈਂ ਹਾਜ਼ਰ ਹਾਂ। ਜੇਕਰ ਕੋਈ ਨਾਮਵਰ ਸੰਪਾਦਕ/ਲੇਖਕ ਇਸ ਪੁਸਤਕ ਦੇ ਸੰਪਾਦਨ ਦੀ ਜ਼ਿੰਮੇਵਾਰੀ ਲੈ ਲਵੇ ਤਾਂ ਅਸੀਂ ਸਾਰੇ ਪੂਰਾ ਸਹਿਯੋਗ ਦੇਵਾਂਗੇ।

ਨਹੀਂ ਤਾਂ ਖ਼ੁਦ ਸੰਪਾਦਨ ਦੀ ਜ਼ਿੰਮੇਵਾਰੀ ਲੈਣ ਨੂੰ ਵੀ ਤਿਆਰ ਹਾਂ।

ਬੇਸ਼ਕ ਆਪਣੇ ਦੋਸਤਾਂ ਮਿੱਤਰਾਂ ਤੇ ਸਾਹਿਤ ਪ੍ਰੇਮੀਆਂ ਨੂੰ ਇਹ ਪੱਤਰ ਫਾਰਵਰਡ ਕਰ ਦੇਣਾ, ਨਹੀਂ ਤਾਂ ਪੰਜਾਬੀ ਸਾਹਿਤਕ ਹਲਕਿਆਂ ਨੂੰ ਦੱਸਣ ਦੀ ਮੈਨੂੰ ਖੁੱਲ੍ਹ ਦੇ ਦੇਣੀ।

ਤੁਹਾਡਾ ਆਪਣਾ

ਸਰਵਣ ਸਿੰਘ

27 ਜੁਲਾਈ 2018

ਮੇਰਾ ਜਵਾਬ

ਸਤਿਕਾਰਯੋਗ ਪ੍ਰਿੰਸੀਪਲ ਸਰਵਣ ਸਿੰਘ ਜੀ,

ਤੁਸੀਂ ਸਦਾ ਹੀ ਮੈਨੂੰ ਵੱਡੇ ਭਰਾਵਾਂ ਵਾਲੇ ਪਿਆਰ ਨਾਲ ਨਿਵਾਜ਼ਿਆ ਹੈ। ਤੁਹਾਡੀ ਇਸ ਪੇਸ਼ਕਸ਼ ਬਾਰੇ ਮੈਂ ਤੁਹਾਡੇ ਨਾਲ ਫ਼ੋਨ ਉੱਤੇ ਵੀ ਖੁੱਲ੍ਹ ਕੇ ਹਾਮੀ ਨਹੀਂ ਸੀ



Sri Satguru Jagjit Singh Ji eLibrary NamdhariElibrary@gmail.com

ਭਰੀ ਕਿਉਂਕਿ ਇੱਕ ਤਾਂ ਮੈਨੂੰ ਲੱਗਦਾ ਏ ਕਿ ਮੈਂ ਏਨਾ ਕੁੱਝ ਕੀਤਾ ਨਹੀਂ ਕਿ ਮੇਰਾ ਕੋਈ 'ਅਭਿਨੰਦਨ' ਕੀਤਾ ਜਾਵੇ। ਦੂਜਾ, ਜੇ ਇਹ ਕੰਮ ਕੀਤਾ ਵੀ ਜਾਵੇ ਤਾਂ ਮੈਨੂੰ ਨਿੱਜੀ ਤੌਰ ਤੇ ਮਾੜਾ-ਮੋਟਾ ਜਾਨਣ ਵਾਲੇ ਐਵੇਂ ਦੋ-ਚਾਰ ਬੰਦੇ (ਮੇਰੇ ਨੇੜਲੇ ਦੋਸਤਾਂ ਦਾ ਦਾਇਰਾ ਬਹੁਤ ਹੀ ਛੋਟਾ ਹੈ) ਹੀ ਮੇਰੇ ਬਾਰੇ ਕੁੱਝ ਲਿਖ ਸਕਦੇ ਨੇ। ਬਹੁਤ ਲੋਕਾਂ ਨਾਲ ਨੇੜਲੀ ਸਾਂਝ ਨਾ ਹੋਣ ਕਰ ਕੇ ਲੋਕ ਮੇਰੀਆਂ ਲਿਖਤਾਂ ਬਾਰੇ ਲਿਖੀ ਜਾਣਗੇ ਤੇ ਉਹ ਪਹਿਲਾਂ ਹੀ ਬਥੇਰਾ ਲਿਖਿਆ ਗਿਆ ਏ; ਆਮ ਪਾਠਕ ਨੂੰ ਇਸ ਵਿੱਚ ਕੀ ਦਿਲਚਸਪੀ ਹੋਵੇਗੀ।

ਉਂਜ ਵੀ ਤੁਹਾਡਾ ਸੰਪਾਦਕ ਬਣਨਾ, ਆਪਣੀ ਇੱਕ ਦੂਜੇ ਦੇ ਹੱਥ ਧੋਣ ਵਾਲੀ ਗੱਲ ਬਣ ਜਾਣੀ ਹੈ। ਲੋਕ ਮਖ਼ੌਲ ਕਰਨਗੇ।

ਇਸ ਲਈ ਮੈਂ ਸੋਚਦਾਂ ਕਿ ਇਹ 'ਉਦਮ' ਨਾ ਹੀ ਕੀਤਾ ਜਾਵੇ ਤਾਂ ਠੀਕ ਰਹੇਗਾ।

ਅੱਗੋਂ ਤੁਸੀਂ ਵੱਡੇ ਵੀ ਓ ਤੇ ਸਿਆਣੇ ਵੀ।

ਮੈਂ ਤਾਂ ਕੇਵਲ ਸੁਝਾਓ ਦੇ ਸਕਦਾਂ, ਵੱਡੇ ਭਰਾਵਾਂ ਨੂੰ ਹੁਕਮ ਤਾਂ ਦਿੱਤਾ ਨਹੀਂ ਜਾ ਸਕਦਾ।

ਤੁਹਾਡਾ -ਵਰਿਆਮ ਸਿੰਘ ਸੰਧੂ
29 ਜੁਲਾਈ 2018
ਪ੍ਰਿੰਸੀਪਲ ਹੁਰਾਂ ਦਾ ਜਵਾਬ ਸੀ
ਸਤਿਬਚਨ, ਵਰਿਆਮ ਸਿਆਂ, ਕੋਈ ਹੋਰ ਹੀਲਾ ਸਹੀ
-ਸਰਵਣ ਸਿੰਘ

-ਤੇ ਮੈਨੂੰ ਲੱਗਦਾ ਹੈ ਕਿ 'ਕੋਈ ਹੋਰ ਹੀਲਾ ਸਹੀ' ਵਾਲੀ ਗਰਾਰੀ ਉਹਨਾਂ ਅੰਦਰ ਅੜੀ ਰਹੀ ਤੇ ਫ਼ਲਸਰੂਪ, "ਪੰਜਾਬੀ ਕਹਾਣੀ ਦਾ ਸ਼ਾਹ-ਸਵਾਰ : ਵਰਿਆਮ ਸਿੰਘ ਸੰਧੂ' ਪੁਸਤਕ ਲਿਖ ਕੇ ਹੀ ਉਹਨਾਂ ਦਾ ਰਾਂਝਾ ਰਾਜ਼ੀ ਹੋ ਸਕਿਆ।

ਮੈਂ ਇਹ ਵੀ ਦੱਸ ਛੱਡਾਂ, ਹੋਰ ਕਿਸੇ ਨੂੰ ਵੀ, ਪ੍ਰਿੰਸੀਪਲ ਸਰਵਣ ਸਿੰਘ ਤੋਂ ਇਲਾਵਾ ਮੇਰੇ 75ਵੇਂ ਜਨਮ-ਦਿਨ ਨੂੰ ਤਥਾ-ਕਥਿਤ 'ਡਾਇਮੰਡ ਜੁਬਲੀ ਸਾਲ ਵਜੋਂ ਕੋਈ ਜਸ਼ਨ' ਮਨਾਉਣ ਦਾ ਚਿੱਤ-ਚੇਤਾ ਵੀ ਨਹੀਂ ਸੀ ਆਇਆ!

ਉਂਵ ਮੈਨੂੰ ਇਹ ਵੀ ਪਤਾ ਹੈ, ਸਭ ਇਨਾਮ-ਸਨਮਾਨ ਤੁਰੇ ਜਾਂਦੇ ਬੱਦਲਾਂ ਦੀ ਛਾਂ ਵਰਗੇ ਹੁੰਦੇ ਨੇ। ਛੇਤੀ ਹੀ ਛਾਂ ਉੱਡ-ਪੁੱਡ ਜਾਂਦੀ ਹੈ। ਜੇ ਅਭਿਨੰਦਨ-ਗ੍ਰੰਥ ਛਪ ਵੀ ਜਾਂਦਾ ਤਾਂ ਹੁਣ ਤੱਕ ਸਭ ਭੁੱਲ-ਭੁਲਾ ਚੁੱਕਾ ਹੁੰਦਾ ਤੇ ਕਿਸੇ ਨੂੰ ਹੀ ਸ਼ਾਇਦ ਯਾਦ/ਖ਼ਿਆਲ ਰਹਿੰਦਾ ਕਿ ਵਰਿਆਮ ਸਿੰਘ ਸੰਧੂ ਨਾਂ ਦੇ ਕਿਸੇ ਬੰਦੇ ਨੂੰ ਕੋਈ ਅਭਿਨੰਦਨ ਗ੍ਰੰਥ ਵੀ ਭੇਟ ਕੀਤਾ ਗਿਆ ਸੀ!

-0-



Sri Satguru Jagjit Singh Ji eLibrary NamdhariElibrary@gmail.com

## ਨਗੀਨਾ ਯਾਰ-ਜਗਦੀਸ਼ ਸਿੰਘ ਵਰਿਆਮ

**ਜਗਦੀਸ਼** ਸਿੰਘ ਵਰਿਆਮ ਨੂੰ ਸਾਡੇ ਕੋਲੋਂ ਬਾਂਹ ਛੁਡਾ ਕੇ ਸਦਾ ਲਈ ਓਹਲੇ ਹੋਇਆਂ ਸਾਲ ਤੇ ਸਾਲ ਗੁਜ਼ਰਦੇ ਜਾ ਰਹੇ ਹਨ, ਪਰ ਉਹਨੂੰ ਮੁਹੱਬਤ ਕਰਨ ਵਾਲੇ ਉਹਦੇ ਆਪਣੇ, ਸੱਜਣ-ਸਨੇਹੀ ਤੇ ਡੁੱਲ੍ਹੇ ਹੋਏ ਪਾਠਕਾਂ ਨੂੰ ਅਜੇ ਵੀ ਆਪਣੇ ਦਿਲ ਦੇ ਕਿਸੇ ਕੋਨੇ ਵਿੱਚ ਹੱਸਦੀਆਂ ਅੱਖਾਂ ਤੇ ਮੁਸਕਰਾਉਂਦੇ ਮੁਛੱਹਿਰਿਆਂ ਨਾਲ ਉਹ, ਉਹਨਾਂ ਦੇ ਅੰਦਰ ਪੁਰਾਣੀਆਂ ਸਾਂਝਾਂ ਤੇ ਪਿਆਰੀਆਂ ਯਾਦਾਂ ਦੀ ਤਰੰਗ ਛੇੜ ਜਾਂਦਾ ਹੈ। ਮਾਸਿਕ 'ਵਰਿਆਮ' ਨੂੰ ਉਹਦਾ ਪਰਿਵਾਰ ਤੇ ਸੱਜਣ-ਸਨੇਹੀ ਜਿਊਂਦਾ ਰੱਖਣ ਲਈ ਜੱਦੋ-ਜਹਿਦ ਕਰ ਰਹੇ ਹਨ; ਖ਼ਾਸ ਤੌਰ ਤੇ ਛੋਟੀ ਧੀ ਡਾ ਰਜਵੰਤ ਕੌਰ ਤੇ ਉਹਦੇ ਪ੍ਰਾਹੁਣੇ ਰਾਣਾ ਸੱਗੂ ਨੇ ਇਹ ਵਚਨ ਲਿਆ ਹੋਇਆ ਹੈ ਕਿ ਉਹ ਜਗਦੀਸ਼ ਸਿੰਘ ਦਾ ਸੁਪਨਾ ਸਦਾ ਜਿਉਂਦਾ ਰੱਖਣਗੇ।

### ਪਹਿਲੀ ਨਜ਼ਰ ਦਾ ਪਿਆਰ

ਜਗਦੀਸ਼ ਸਿੰਘ ਵਰਿਆਮ ਬਾਰੇ ਮੈਂ ਕਦੀ ਲਿਖਿਆ ਸੀ, "ਜਗਦੀਸ਼ ਸਿੰਘ ਨਾਲ ਮੇਰਾ ਪਹਿਲੀ ਨਜ਼ਰ ਦਾ ਪ੍ਰੇਮ ਹੈ ਤੇ ਇਹ ਉਦੋਂ ਤੋਂ ਹੈ ਜਦੋਂ ਉਹ ਅਜੇ 'ਵਰਿਆਮ' ਨਹੀਂ ਸੀ ਹੁੰਦਾ। ਅਠਵੇਂ ਦਹਾਕੇ ਦੇ ਪਹਿਲੇ ਅੱਧ ਵਿੱਚ ਕਿਸੇ ਸਾਲ, ਕਿਸੇ ਸਾਹਿਤਕ ਕਾਨਫਰੰਸ ਦੇ ਮੌਕੇ 'ਤੇ ਉਹ ਮੈਨੂੰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਮਿਲਿਆ। ਘੱਟ ਲੰਮੀ ਦਾੜ੍ਹੀ, ਕਾਲੇ ਰੰਗ ਦੀ, ਸਫ਼ੈਦ ਨਾਮਧਾਰੀ ਬਸਤਰ, ਐਨਕਾਂ ਦੇ ਪਿੱਛੇ ਬੁੱਲ੍ਹਾਂ ਵਾਂਗ ਹੀ ਮੁਸਕਰਾਉਂਦੀਆਂ ਅੱਖਾਂ। ਬੱਸ ਏਨਾ ਕੁ ਹੀ ਯਾਦ ਹੈ। ਇੱਕ ਦੂਜੇ ਦੀ ਖ਼ੈਰ-ਸੁੱਖ ਪੁੱਛੀ ਹੋਵੇਗੀ ਤੇ ਬੱਸ; ਪਰ ਮਿਲਦਿਆਂ ਹੀ ਮੈਨੂੰ ਲੱਗਾ ਸੀ, 'ਇਹ ਬੰਦਾ ਆਪਣਾ ਹੈ।"

ਤੇ ਸੱਚਮੁੱਚ ਅਗਲੇ ਸਾਲਾਂ ਵਿੱਚ ਉਹ ਡਾਢਾ ਹੀ ਆਪਣਾ ਬਣ ਗਿਆ। ਭਰਾਵਾਂ ਤੋਂ ਵੀ ਵੱਧ। ਅਗਲੇ ਕਈ ਸਾਲ ਅਸੀਂ ਹੱਥ ਵਿੱਚ ਹੱਥ ਪਾ ਕੇ ਇਕੱਠੇ ਤੁਰਦੇ ਰਹੇ। ਹਰੇਕ ਸਮਾਗਮ 'ਤੇ, ਹਰੇਕ ਯਾਤਰਾ 'ਤੇ। ਤੇ ਫੇਰ ਉਹ ਹੱਥ ਛੁਡਾ ਕੇ ਸਦਾ ਲਈ ਅਲੋਪ ਹੋ ਗਿਆ।

### ਨਾਮਧਾਰੀ ਪੰਥ ਦਾ ਦੂਤ

ਲਗਭਗ ਅੱਧੀ ਸਦੀ ਦੀਆਂ ਬਰੂਹਾਂ ਤੱਕ ਪਹੁੰਚਣ ਵਾਲਾ 'ਵਰਿਆਮ' ਪੰਜਾਬ ਦਾ ਇਕੋ ਇੱਕ ਮਾਸਿਕ ਪੱਤਰ ਹੈ ਜੋ 'ਪ੍ਰੀਤ-ਲੜੀ' ਤੋਂ ਬਾਅਦ ਏਨੇ ਸਮੇਂ ਤੋਂ ਨਿਰਵਿਘਨ, ਬਿਨਾਂ ਕਿਸੇ ਗ਼ੈਰ-ਹਾਜ਼ਰੀ ਦੇ ਪਾਠਕਾਂ ਦੇ ਰੂਬਰੂ ਹੁੰਦਾ ਆ ਰਿਹਾ ਹੈ। ਆਰਥਿਕ ਤੰਗੀ ਦੇ ਬਾਵਜੂਦ, ਇਹਨੂੰ ਹਰੇਕ ਮਹੀਨੇ ਡਾਕ ਵਿੱਚ ਪਾਉਣ ਤੱਕ ਜਿਸ ਸਿਦਕ, ਸਿਰੜ੍ਹ ਤੇ ਸ਼ਿੱਦਤ ਨਾਲ ਜਗਦੀਸ਼ ਸਿੰਘ ਨੂੰ ਜੂਝਣਾ ਪੈਂਦਾ ਰਿਹਾ, ਮੈਂ ਇਸਦਾ



Sri Satguru Jagjit Singh Ji eLibrary NamdhariElibrary@gmail.com

ਚਸ਼ਮਦੀਦ ਗਵਾਹ ਹਾਂ। ਪਰ 'ਮੀਂਹ ਜਾਵੇ-ਹਨੇਰੀ ਜਾਵੇ' ਪਰਚਾ ਪਾਠਕਾਂ ਦੇ ਹੱਥ ਵਿੱਚ ਸਮੇਂ ਸਿਰ ਪਹੁੰਚਦਾ ਕਰ ਕੇ ਉਹ ਸਰੂਰਿਆ ਜਾਂਦਾ ਤੇ ਓਨੇ ਹੀ ਉਮਾਹ ਤੇ ਉਤਸ਼ਾਹ ਨਾਲ ਅਗਲੇ ਪਰਚੇ ਦੀ ਤਿਆਰੀ ਲਈ ਜੁੱਟ ਜਾਂਦਾ। ਨਿਰਸੰਦੇਹ ਨਾਮਧਾਰੀ ਸਤਿਗੁਰਾਂ ਦੀ ਕ੍ਰਿਪਾ-ਦ੍ਰਿਸ਼ਟੀ ਜਗਦੀਸ਼ ਸਿੰਘ ਅਤੇ 'ਵਰਿਆਮ' ਦੋਹਾਂ ਉਪਰ ਰਹੀ ਹੈ। ਏਸੇ ਕਰ ਕੇ ਸਦਾ ਰੁਕਦੇ-ਰੁਕਦੇ, ਕਦੀ-ਕਦੀ ਲੜਖੜਾਂਉਂਦੇ ਹੋਏ ਵੀ 'ਵਰਿਆਮ' ਦੇ ਪੈਰ ਅੱਗੇ ਵਧਣੋ ਨਾ ਰੁਕੇ।

ਜ਼ਾਹਿਰ ਹੈ ਜਗਦੀਸ਼ ਸਿੰਘ ਨਾਮਧਾਰੀ ਹਲਕਿਆਂ ਵਿੱਚ ਮੰਨਿਆਂ-ਦੰਨਿਆਂ ਤੇ ਪਿਆਰਿਆ-ਸਤਿਕਾਰਿਆ ਵਿਦਵਾਨ ਤੇ ਬੁਲਾਰਾ ਸੀ। 'ਵਰਿਆਮ' ਵੀ ਹਕੀਕਤਨ ਨਾਮਧਾਰੀ ਪੰਥ ਦਾ ਬੁਲਾਰਾ ਬਣ ਕੇ ਹੀ ਹਾਜ਼ਰ ਹੋਇਆ ਸੀ, ਪਰ ਇਹ ਜਗਦੀਸ਼ ਸਿੰਘ ਦੇ ਮੁਹੱਬਤੀ ਤੇ ਮੋਕਲੇ ਕਲਾਵੇ ਦੀ ਕਰਾਮਾਤ ਸੀ ਕਿ ਪੰਜਾਬੀ ਸਾਹਿਤ ਦਾ ਛੋਟੇ ਤੋਂ ਲੈ ਕੇ ਵੱਡੇ ਤੋਂ ਵੱਡਾ ਸਾਹਿਤਕਾਰ ਵੀ ਉਹਦੀ ਕੂਲੀ ਗ੍ਰਿਫ਼ਤ ਵਿੱਚ ਆ ਜਾਂਦਾ। ਪੰਜਾਬੀ ਦੇ ਹਰੇਕ ਨਾਮਵਰ ਸਾਹਿਤਕਾਰ ਤੇ ਸਮਾਜਕ-ਸਭਿਆਚਾਰਕ ਜੀਵਨ ਦੀਆਂ ਵੱਡੀਆਂ ਹਸਤੀਆਂ ਨੂੰ 'ਵਰਿਆਮ' ਹਰ ਮਹੀਨੇ ਬਾਕਾਇਦਗੀ ਨਾਲ ਪਹੁੰਚਦਾ ਤੇ ਅਜੇ ਵੀ ਪਹੁੰਚ ਰਿਹਾ ਹੈ।

ਉਹ ਦਹਾਕਿਆਂ ਬੱਧੀ 'ਪੰਜਾਬੀ ਲੇਖਕ ਸਭਾ ਜਲੰਧਰ' ਦਾ ਪ੍ਰਧਾਨ ਰਿਹਾ। ਜਦ ਵੀ ਸਭਾ ਵੱਲੋਂ ਕੋਈ ਵੱਡਾ ਸਾਹਿਤਕ ਸਮਾਗਮ ਉਲੀਕਿਆ ਜਾਂਦਾ ਤਾਂ ਜਿਸ ਵੀ ਵੱਡੇ ਸਾਹਿਤਕਾਰ ਜਾਂ ਸਾਹਿਤਕਾਰਾਂ ਨੂੰ ਜਗਦੀਸ਼ ਸਿੰਘ ਸੱਦਾ ਭੇਜਦਾ; ਕੋਈ ਨਾਂਹ ਨਾ ਕਰਦਾ। ਸੰਤ ਸਿੰਘ ਸੇਖੋਂ, ਸੁਜਾਨ ਸਿੰਘ, ਪ੍ਰੋ ਪ੍ਰੀਤਮ ਸਿੰਘ, ਜਸਵੰਤ ਸਿੰਘ ਕੰਵਲ, ਗੁਰਦਿਆਲ ਸਿੰਘ, ਸੰਤੋਖ ਸਿੰਘ ਧੀਰ, ਜੋਗਿੰਦਰ ਸਿੰਘ ਰਾਹੀ, ਟੀ ਆਰ ਵਿਨੋਦ, ਰਘਬੀਰ ਸਿੰਘ ਸਿਰਜਣਾ, ਤੇਜਵੰਤ ਗਿੱਲ, ਐਸ ਪੀ ਸਿੰਘ, ਜਗਤਾਰ, ਸੁਰਜੀਤ ਪਾਤਰ ਤੋਂ ਲੈ ਕੇ ਪੰਜਾਬੀ ਦੇ ਸਭ ਲਗਭਗ ਸੱਭੋ ਵੱਡੇ ਸ਼ਾਇਰ, ਕਥਾਕਾਰ ਤੇ ਨਾਵਲਕਾਰ ਪੰਜਾਬੀ ਲੇਖਕ ਸਭਾ ਦੇ ਸਮਾਗਮਾਂ ਵਿੱਚ ਸਮੇਂ-ਸਮੇਂ ਹਾਜ਼ਰ ਹੁੰਦੇ ਰਹੇ।

ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਖ਼ੁਦ ਸਾਹਿਤਕਾਰਾਂ ਦੇ ਪ੍ਰਸ਼ੰਸਕ ਤੇ ਪ੍ਰਸਤਾਰ ਸਨ ਤੇ ਸ਼ਾਇਦ ਏਹੋ ਅਸਰ ਹੀ ਹੋਵੇ ਕਿ ਜਗਦੀਸ਼ ਸਿੰਘ ਨਾਮਧਾਰੀ ਪੰਥ ਤੇ ਸਾਹਿਤ ਜਗਤ ਵਿੱਚ ਇੱਕ ਦੂਤ ਦੀ ਹੈਸੀਅਤ ਵਿੱਚ ਕੁੱਝ ਇਸ ਅੰਦਾਜ਼ ਵਿੱਚ ਵਿਚਰਿਆ ਕਿ ਉਹਦੇ ਨਾਲ ਜੁੜ ਕੇ ਪਤਾ ਨਹੀਂ ਕਿੰਨੇ ਸਾਹਿਤਕਾਰ ਨਾਮਧਾਰੀ ਲਹਿਰ ਦੇ ਸ਼ਾਨਾਂਮੱਤੇ ਇਤਿਹਾਸ, ਨਾਮਧਾਰੀ ਜੀਵਨ-ਜਾਚ ਦੀ ਵਿਸੇਸ਼ਤਾ ਤੇ ਵਿਲੱਖਣਤਾ ਨੂੰ ਨੇੜੇ ਤੋਂ ਜਾਣ ਸਮਝ ਸਕੇ।

**ਦੋ ਵਰਿਆਮਾਂ ਦੀ ਜੋੜੀ**

ਜਗਦੀਸ਼ ਸਿੰਘ ਦੇ ਮੋਕਲੇ ਕਲਾਵੇ ਦੀ ਮੁਹੱਬਤੀ ਕਸ਼ਿਸ਼ ਸੀ ਕਿ ਮੈਨੂੰ ਪਤਾ ਵੀ ਨਾ ਲੱਗਾ ਕਿ ਕਦੋਂ ਮੈਂ ਜਗਦੀਸ਼ ਸਿੰਘ ਦੇ ਕਲੇਜੇ ਨਾਲ ਉਹਦਾ ਛੋਟਾ ਵੀਰ ਬਣ ਕੇ ਕੁੱਝ ਇਸ ਅੰਦਾਜ਼ ਵਿੱਚ ਆਣ ਲੱਗਾ ਕਿ ਤਿੰਨ ਦਹਾਕੇ ਤੱਕ ਲੋਕਾਂ ਵਿੱਚ ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਦੀ ਜੋੜੀ ਦਾ ਜੁੜਵਾਂ ਚਰਚਾ ਰੂਪ-ਬਸੰਤ ਤੇ ਰਾਮ-ਲਛਮਣ ਦੀਆਂ ਜੋੜੀਆਂ ਵਾਂਗ ਹੁੰਦਾ ਰਿਹਾ। ਲੋਕ ਜਾਣ ਜਾਂਦੇ ਕਿ ਜਿੱਥੇ ਜਗਦੀਸ਼ ਸਿੰਘ ਹੋਵੇਗਾ, ਓਥੇ ਕਿਤੇ ਨਾ ਕਿਤੇ ਵਰਿਆਮ ਸਿੰਘ ਸੰਧੂ ਵੀ ਉਹਦੇ ਨਾਲ ਦਿਸ



Sri Satguru Jagjit Singh Ji eLibrary NamdhariElibrary@gmail.com

ਜਾਵੇਗਾ। ਜਦੋਂ ਮੈਂ 2001 ਵਿੱਚ ਲਾਹੌਰ ਵਿੱਚ ਹੋਈ 'ਆਲਮੀ ਪੰਜਾਬੀ ਕਾਨਫ਼ਰੰਸ' ਵਿੱਚ ਪਾਕਿਸਤਾਨ ਗਿਆ ਤਾਂ ਮੇਰੇ ਲੜਕੇ ਸੁਪਨਦੀਪ ਨੇ ਕਨੇਡਾ ਤੋਂ ਫ਼ੋਨ ਕਰਕੇ ਕਾਨਫ਼ਰੰਸ ਵਿੱਚ ਜਾਣ ਵਾਲੇ ਲੇਖਕਾਂ ਬਾਰੇ ਪੁੱਛਿਆ। ਇਹ ਪਤਾ ਲੱਗਣ 'ਤੇ ਕਿ ਜਗਦੀਸ਼ ਸਿੰਘ ਲਾਹੌਰ ਨਹੀਂ ਜਾ ਰਿਹਾ ਤਾਂ ਉਹਦੇ ਲਈ ਇਹ ਬੜੀ ਹੈਰਾਨੀ ਵਾਲੀ ਗੱਲ ਸੀ, "ਤੁਸੀਂ ਜਾਓ ਤੇ ਜਗਦੀਸ਼ ਸਿੰਘ ਅੰਕਲ ਨਾਲ ਨਾ ਹੋਣ, ਇਹ ਮੰਨਣ ਵਿੱਚ ਹੀ ਨਹੀਂ ਆਉਂਦਾ!"

ਕਈ ਭੋਲੇ ਲੇਖਕ ਤਾਂ ਕਈ ਵਾਰ ਮੈਨੂੰ ਹੀ ਵਰਿਆਮ ਦਾ ਸੰਪਾਦਕ ਸਮਝ ਲੈਂਦੇ। ਮੇਰੀ ਮਾਂ ਆਖਦੀ ਹੁੰਦੀ ਸੀ ਕਿ ਜਦੋਂ ਮੈਂ ਅਖ਼ਬਾਰ ਵਿੱਚ ਜਗਦੀਸ਼ ਸਿੰਘ ਵਰਿਆਮ ਦੀ ਚਿੱਟੀ ਪੱਗ ਵਾਲੀ ਫੋਟੋ ਵੇਖਦੀ ਹਾਂ, ਕਿਉਂਕਿ ਉਹਨੂੰ ਪਛਾਨਣਾ ਸੌਖਾ ਹੁੰਦਾ ਹੈ, ਤਾਂ ਮੈਂ ਉਸ ਟੋਲੀ ਵਿਚੋਂ ਤੈਨੂੰ ਵੀ ਲੱਭਣ ਲੱਗਦੀ ਹਾਂ ਕਿਉਂਕਿ ਮੈਨੂੰ ਪਤਾ ਹੁੰਦਾ ਏ ਕਿ ਤੂੰ ਵੀ ਉਹਦੇ ਨੇੜੇ-ਤੇੜੇ ਹੀ ਕਿਤੇ ਖਲੋਤਾ ਜਾਂ ਬੈਠਾ ਹੋਵੇਂਗਾ।"

ਪਰ ਕੈਸਾ ਦੁਖਾਂਤ ਹੈ ਕਿ ਹੁਣ ਨਾ ਜਗਦੀਸ਼ ਸਿੰਘ ਦੀ ਫੋਟੋ ਕਿਸੇ ਗੁਰੱਪ ਵਿੱਚ ਉਂਝ ਛਪ ਸਕਣੀ ਹੈ ਤੇ ਨਾ ਉਹਨੂੰ ਵੇਖ ਕੇ ਪਛਾਨਣ ਵਾਲੀ ਮੇਰੀ ਮਾਂ ਇਸ ਦੁਨੀਆਂ ਵਿੱਚ ਹੈ। ਦੋਵੇਂ ਤੁਰ ਗਏ ਨੇ ਤੇ ਮੈਂ ਪਿੱਛੇ ਇਕੱਲ੍ਹਾ ਖਲੋਤਾ ਰਹਿ ਗਿਆ ਹਾਂ। ਮਾਂ ਦਾ ਜਾਣਾ ਬੜਾ ਵੱਡਾ ਦੁਖਾਂਤ ਹੁੰਦਾ ਹੈ, ਪਰ ਭਰਾ ਦਾ ਜਾਣਾ 'ਬਾਂਹਵਾਂ' ਦੇ ਭੱਜ ਜਾਣ ਵਰਗਾ ਹੈ।

ਉਹਨੀਂ ਦਿਨੀਂ ਮੈਂ ਆਪਣੇ ਪਿੰਡ ਹੀ ਹੁੰਦਾ ਸਾਂ ਜਦੋਂ ਡਾਕ ਰਾਹੀਂ 'ਵਰਿਆਮ' ਦਾ ਪਹਿਲਾ ਅੰਕ ਮੈਨੂੰ ਮਿਲਿਆ ਤੇ ਫਿਰ ਕਦੀ ਨਾਗਾ ਨਾ ਪਿਆ। 'ਵਰਿਆਮ' ਹਰ ਮਹੀਨੇ ਮੇਰੇ ਦਰਵਾਜ਼ੇ 'ਤੇ ਦਸਤਕ ਦੇ ਦਿੰਦਾ। ਫਿਰ ਮੈਂ ਜਲੰਧਰ ਆ ਗਿਆ। ਤੇ ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ 'ਇਕ-ਮਿਕ' ਹੋ ਗਏ। ਕੋਈ ਸਾਹਿਤਕ, ਸਮਾਜਿਕ ਤੇ ਪਰਿਵਾਰਕ ਸਮਾਗਮ ਅਜਿਹਾ ਨਹੀਂ ਸੀ ਹੁੰਦਾ ਜਿੱਥੇ ਅਸੀਂ ਦੋਵੇਂ ਇਕੱਠੇ ਨਾ ਹੋਈਏ। ਇੱਕ ਦੂਜੇ ਦੇ ਅੰਗ-ਸੰਗ ਨਾ ਹੋਈਏ। ਇਸ ਪ੍ਰਥਾਇ ਗੁਰਬਚਨ ਸਿੰਘ ਭੁੱਲਰ ਦੀ ਮਜ਼ਾਹੀਆ ਪਰ ਬਹੁਤ ਹੀ ਸਾਰਥਕ ਟਿੱਪਣੀ ਵਾਚਣੀ ਦਿਲਚਸਪ ਹੋਵੇਗੀ।

"ਵਰਿਆਮ ਸਿੰਘ ਸੰਧੂ ਦਾ ਵਰਿਆਮ ਮਾਸਕ ਅਤੇ ਜਗਦੀਸ਼ ਸਿੰਘ ਵਰਿਆਮ ਨਾਲ ਬਹੁਤ ਪਿਆਰਾ ਸੰਬੰਧ ਹੈ। ਅਜਿਹੇ ਸੰਬੰਧਾਂ ਬਾਰੇ ਪੰਜਾਬੀ ਵਿੱਚ ਇੱਕ ਕਹਾਵਤ ਹੈ ਜੋ ਇਸ ਸਮੇਂ ਮੇਰੇ ਮਨੋਂ ਉਤਰ ਗਈ ਹੈ ਅਤੇ ਕਾਹਲੀ ਵਿੱਚ ਯਾਦ ਨਹੀਂ ਆ ਰਹੀ। ਉਸ ਕਹਾਵਤ ਅਨੁਸਾਰ, ਪਤਾ ਨਹੀਂ ਕਿਸਨੂੰ ਪਤਾ ਨਹੀਂ ਕੌਣ ਸੌ ਵਲ਼-ਫੇਰ ਪਾ ਕੇ ਆ ਮਿਲਦਾ ਹੈ। ਇਹਨਾਂ ਸਾਰੇ ਵਰਿਆਮਾਂ ਦਾ ਮਿਲਨ ਅਜਿਹਾ ਹੀ ਹੈ। ਇਸ ਨੂੰ ਅੰਗਰੇਜ਼ੀ ਵਾਲੇ 'ਮੇਡ ਫਾਰ ਈਚ ਅਦਰ' ਆਖਦੇ ਹਨ, ਇੱਕ ਦੂਜੇ ਲਈ ਜਿਊਣ ਵਾਲੇ।"

ਭੁੱਲਰ ਨੇ ਬਿਲਕੁਲ ਸੱਚ ਲਿਖਿਆ ਸੀ।

ਜਲੰਧਰ ਆ ਕੇ ਮੈਂ ਇਥੋਂ ਦੇ ਸਾਹਿਤਕ ਹਲਕਿਆਂ ਵਿੱਚ ਸਰਗਰਮੀ ਨਾਲ ਵਿਚਰਨ ਲੱਗਾ। ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਅਤੇ ਜਨਰਲ ਸਕੱਤਰ ਗੁਰਬਖਸ਼ ਸਿੰਘ ਬੰਨੋਆਣਾ। ਦੋਵੇਂ ਹੀ ਮੈਨੂੰ ਮੁਹੱਬਤ ਕਰਨ ਵਾਲੇ। ਉਹਨਾਂ ਦੇ ਰਾਹੀਂ ਮੇਰੀ ਜਲੰਧਰ ਨੇ ਨਾਮੀ ਲੇਖਕਾਂ, ਵਿਦਵਾਨਾਂ ਤੇ ਪੱਤਰਕਾਰਾਂ



Sri Satguru Jagjit Singh Ji eLibrary NamdhariElibrary@gmail.com

ਨਾਲ ਨੇੜਲੀ ਸਾਂਝ ਬਣੀ। ਉਹਨਾਂ ਨੂੰ ਇਹ ਵੀ ਲੱਗਦਾ ਕਿ ਮੈਂ ਉਹਨਾਂ ਲਈ ਜਾਂ ਉਹਨਾਂ ਦੀ ਸਭਾ ਲਈ 'ਕੰਮ ਦਾ ਬੰਦਾ' ਹਾਂ। ਦੋਵਾਂ ਦੀ ਸ਼ਖ਼ਸੀਅਤ ਦੀ ਖਿਚ ਹੀ ਏਨੀ ਸੀ ਕਿ ਮੈਨੂੰ ਉਹਨਾਂ ਦਾ ਆਖਾ ਮੰਨਣਾ ਚੰਗਾ ਲੱਗਦਾ। ਉਹ ਮੈਨੂੰ ਪੰਜਾਬੀ ਲੇਖਕ ਸਭਾ ਦੀਆਂ ਵਿਸ਼ੇਸ਼ ਮੀਟਿੰਗਾਂ ਵਿੱਚ ਬੜੇ ਮਾਣ ਨਾਲ ਵਿਸ਼ੇਸ਼ ਬੁਲਾਰੇ ਦੇ ਤੌਰ 'ਤੇ ਬੁਲਾਉਂਦੇ। ਦੋਵਾਂ ਦੇ ਸੁਭਾਅ ਦੀ ਵਡਿਆਈ ਇਹ ਸੀ ਕਿ ਉਹ ਬੜੇ ਨਿਮਰ ਹੋ ਕੇ ਆਪ ਪਿੱਛੇ ਰਹਿੰਦੇ ਤੇ ਮੇਰੇ ਵਰਗਿਆਂ ਨੂੰ ਮਾਣ ਦੇਣ ਲਈ 'ਅੱਗੇ ਅੱਗੇ' ਰੱਖਦੇ। ਉਹਨਾਂ ਲਈ ਤਾਂ ਇਹੋ ਵੱਡੀ ਚਾਹਤ ਸੀ ਕਿ ਉਹਨਾਂ ਦੀ ਅਗਵਾਈ ਵਿੱਚ ਸਭਾ ਵੱਡੇ-ਵੱਡੇ ਯਾਦਗਾਰੀ ਸਮਾਗਮ ਕਰਵਾਏ। ਤੇ ਅਜਿਹਾ ਹੀ ਹੁੰਦਾ। ਪੰਜਾਬੀ ਲੇਖਕ ਸਭਾ ਜਲੰਧਰ ਨੇ ਸਾਡੇ ਵਰਗਿਆਂ ਦੇ ਸਾਥ ਵਿੱਚ ਅਜਿਹੇ ਅਨੇਕਾਂ ਯਾਦਗਾਰੀ ਸਮਾਗਮ ਕਰਵਾਏ ਜਿਹੜੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਮਾਗਮਾਂ ਤੋਂ ਹੀ ਨਹੀਂ, ਯੂਨੀਵਰਸਟੀਆਂ ਵਿੱਚ ਹੁੰਦੇ ਸਮਾਗਮਾਂ ਤੋਂ ਵੀ ਵੱਡੇ ਮਹੱਤਵ ਵਾਲੇ ਸਨ। ਕਈ ਚਿਰ ਇਹਨਾਂ ਸਮਾਗਮਾਂ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ। ਸਮਾਗਮਾਂ ਵਿੱਚ ਪੰਜਾਬੀ ਦੇ ਨਾਮਵਰ ਲੇਖਕ, ਆਲੋਚਕ ਤੇ ਵਿਦਵਾਨ ਦੂਰੋਂ ਦੂਰੋਂ ਆ ਕੇ ਸ਼ਾਮਲ ਹੁੰਦੇ। ਸਭਾ ਉਹਨਾਂ ਦਾ ਪੂਰਾ ਆਦਰ-ਮਾਣ ਵੀ ਕਰਦੀ।

ਮੈਂ ਉਹਨਾਂ ਦੀ ਤੀਜੀ ਧਿਰ ਬਣ ਚੁਕਾ ਸਾਂ। ਉਹਨਾਂ ਨੇ ਜਿੱਥੇ ਵੀ ਜਾਣਾ ਹੁੰਦਾ, ਮੈਨੂੰ ਜ਼ਰੂਰ ਨਾਲ ਲੈ ਕੇ ਜਾਣਾ। ਮਿਲਣਸਾਰ ਬੰਦੇ ਸਨ। ਕਿਸੇ ਦੇ ਘਰ ਖ਼ੁਸ਼ੀ ਜਾਂ ਗ਼ਮੀ ਦਾ ਕੋਈ ਸਮਾਗਮ ਹੋਣਾ। ਬਾਬਾ ਬੰਨੋਆਣਾ ਨੇ ਹੌਲੀ ਹੌਲੀ ਤੁਰਿਦਆਂ ਮੇਰੇ ਵੱਲ ਆ ਜਾਣਾ। ਫਿਰ ਅਸੀਂ ਇਕੱਠਿਆਂ ਮੇਰੇ ਸਕੂਟਰ 'ਤੇ ਸਵਾਰ ਹੋ ਕੇ ਜਗਦੀਸ਼ ਸਿੰਘ ਕੋਲ ਪਹੁੰਚ ਜਾਣਾ। ਉਹਨੀਂ ਦਿਨੀਂ ਟੈਲੀਫ਼ੋਨ ਦਾ ਕੁਨੈਕਸ਼ਨ ਮਿਲਣਾ ਡਾਢਾ ਮੁਸ਼ਕਿਲ ਸੀ। ਜਗਦੀਸ਼ ਸਿੰਘ ਜਲੰਧਰ ਸ਼ਹਿਰ ਦੀ ਟੈਲੀਫ਼ੋਨ ਕਮੇਟੀ ਦਾ ਮੈਂਬਰ ਸੀ। ਕੁੱਝ ਹੋਰ ਮੈਂਬਰ ਉਹਦੇ ਤੇ ਮੇਰੇ ਜਾਣੂ ਸਨ। ਜਗਦੀਸ਼ ਸਿੰਘ ਦੀ ਸਿਫ਼ਾਰਿਸ਼ 'ਤੇ ਮੈਨੂੰ ਫ਼ੋਨ ਦਾ ਕੁਨੈਕਸ਼ਨ ਮਿਲ ਗਿਆ। ਮੈਨੂੰ ਸੁਨੇਹਾਂ ਲਾਉਣਾ ਆਸਾਨ ਹੋ ਗਿਆ। ਹੁਣ ਉਹਨਾਂ ਕਿਤੇ ਜਾਣਾ ਹੁੰਦਾ ਤਾ ਮੈਨੂੰ ਫ਼ੋਨ ਕਰ ਦੇਣਾ।

ਬਾਬਾ ਬੰਨੋਆਣਾ ਮੋਤਾ ਸਿੰਘ ਨਗਰ ਰਹਿੰਦਾ ਸੀ। ਮੈਂ ਹੁਕਮ ਅਨੁਸਾਰ ਉਹਨੂੰ ਆਪਣੀ ਸਵਾਰੀ 'ਤੇ ਲੈ ਕੇ ਜਗਦੀਸ਼ ਸਿੰਘ ਦੀ ਪ੍ਰੈੱਸ 'ਤੇ ਪਹੁੰਚ ਜਾਂਦਾ। ਮੈਂ ਉਹਨਾਂ ਦਾ ਪੱਕਾ ਸਾਥ ਸਾਂ। ਲੇਖਕ ਮਿੱਤਰ ਸਾਨੂੰ ਇਕੱਠੇ ਵੇਖਣ ਦੇ ਆਦੀ ਹੋ ਚੁੱਕੇ ਸਨ। ਜੇ ਕਿਤੇ ਕਿਸੇ ਸਬੱਬ ਮੈਂ ਉਹਨਾਂ ਦੇ ਨਾਲ ਨਾ ਹੁੰਦਾ ਤਾਂ ਜਗਦੀਸ਼ ਸਿੰਘ ਕੋਲੋਂ ਮੇਰੀ ਗ਼ੈਰ-ਹਾਜ਼ਰੀ ਬਾਰੇ ਪੁੱਛਿਆ ਜਾਂਦਾ।

ਜਗਦੀਸ਼ ਸਿੰਘ ਦੀ ਪ੍ਰੈਸ ਲੇਖਕਾਂ ਦਾ ਮੱਕਾ ਸੀ। ਉਹ ਕਾਊਂਟਰ ਪਿੱਛੇ ਆਪਣੀ ਕੁਰਸੀ 'ਤੇ ਬੈਠਾ ਮੰਦ ਮੰਦ ਮੁਸਕਰਾ ਰਿਹਾ ਹੁੰਦਾ। ਉਹਦੇ ਸਾਹਮਣੇ ਬਰਾਂਡੇ ਵਿੱਚ ਚਾਰ-ਪੰਜ ਕੁਰਸੀਆਂ ਪਈਆਂ ਹੁੰਦੀਆਂ। ਜਦ ਵੀ ਮੈਨੂੰ ਕਾਲਜ ਤੋਂ ਵਿਹਲ ਮਿਲਦੀ, ਮੈਂ ਓਥੇ ਪਹੁੰਚ ਜਾਂਦਾ। ਮੇਰੇ ਬੈਠੇ-ਬੈਠੇ ਕਈ ਲੇਖਕ ਆਉਂਦੇ, ਬਹਿੰਦੇ, ਗੱਲ-ਬਾਤ ਕਰਦੇ, ਚਾਹ-ਪਾਣੀ ਪੀਂਦੇ ਤੇ ਤੁਰ ਜਾਂਦੇ। ਮੈਂ ਤੇ ਜਗਦੀਸ਼ ਸਿੰਘ ਬੈਠੇ ਰਹਿੰਦੇ। ਨਿੱਕੀਆਂ ਨਿੱਕੀਆਂ ਗਲੋੜੀਆਂ ਕਰਦੇ। ਗੱਲਾਂ 'ਚੋਂ ਗੱਲਾਂ ਨਿਕਲੀ ਆਉਂਦੀਆਂ। ਸਾਨੂੰ ਇੱਕ ਦੂਜੇ ਦੀ ਸੰਗਤ ਚੰਗੀ ਲੱਗਦੀ। ਜੇ ਬਾਹਰੋਂ ਆਏ ਕਿਸੇ ਲੇਖਕ ਨੇ ਮੈਨੂੰ ਮਿਲਣਾ ਹੁੰਦਾ ਤਾਂ ਮੇਰੇ ਘਰੋਂ, ਕਾਲਜੋਂ ਜਾਂ ਹੋਰ ਕਿਤਿਓਂ ਪੁੱਛ-ਪੜਤਾਲ ਕਰਨ 'ਤੇ



Sri Satguru Jagjit Singh Ji eLibrary NamdhariElibrary@gmail.com

ਪਤਾ ਲੱਗਦਾ ਕਿ ਮੈਂ 'ਵਰਿਆਮ' ਦੀ ਪ੍ਰੈਸ 'ਤੇ ਮਿਲ ਸਕਦਾਂ। ਅੱਜ ਵੀ ਕਈ ਦੇਸ਼-ਵਿਦੇਸ਼ ਦੇ ਲੇਖਕ ਦੱਸਦੇ ਨੇ ਕਿ ਮੇਰੇ ਨਾਲ ਉਹਨਾਂ ਦੀ ਪਹਿਲੀ ਮਿਲਣੀ ਵਰਿਆਮ' ਦੀ ਪ੍ਰੈਸ 'ਤੇ ਹੋਈ ਸੀ।

ਸਾਡਾ ਦੋਵਾਂ ਦਾ ਰਿਸ਼ਤਾ ਏਨਾ ਪੀਚਵਾਂ ਤੇ ਚਰਚਿਤ ਸੀ ਕਿ ਇੱਕ ਦੇ ਨਾਲ ਦੂਜੇ ਦੀ ਹੋਂਦ ਵੇਖਣ ਵਾਲਿਆਂ ਲਈ ਲਾਜ਼ਮੀ ਜਿਹੀ ਬਣ ਗਈ। ਜ਼ਿਕਰ ਕਰ ਚੁੱਕੇ ਹਾਂ ਕਿ ਕਿਸੇ ਵੀ ਸਮਾਗਮ ਵਿੱਚ ਅਸੀਂ ਇਕੱਠੇ ਜਾਂਦੇ। ਸਭ ਨੂੰ ਇਕੱਠੇ ਦਿਸਦੇ। ਅਖ਼ਬਾਰਾਂ ਵਿੱਚ ਤਸਵੀਰਾਂ ਛਪਦੀਆਂ ਤਾਂ ਅਸੀਂ ਇਕੱਠੇ ਦਿਸਦੇ। ਦਿਲਚਸਪ ਸੰਜੋਗ ਇਹ ਕਿ ਦੋਵਾਂ ਦੇ ਨਾਵਾਂ ਵਿਚਲਾ 'ਵਰਿਆਮ' ਸਾਂਝਾ ਸੀ।

ਜਿਵੇਂ ਜਗਦੀਸ਼ ਸਿੰਘ ਨਾਲ 'ਵਰਿਆਮ' ਜੁੜ ਗਿਆ, ਇਵੇਂ ਹੀ ਜਗਦੀਸ਼ ਸਿੰਘ ਵਰਿਆਮ ਨਾਲ 'ਵਰਿਆਮ ਸਿੰਘ ਸੰਧੂ' ਇੰਜ ਜੁੜ ਗਿਆ ਕਿ ਅਜਨਬੀ ਲੋਕਾਂ ਲਈ ਪਹਿਲੀ ਵਾਰ ਮਿਲਣ 'ਤੇ ਸਾਡੇ ਵਿੱਚ ਨਿਖੇੜਾ ਕਰਨਾ ਮੁਸ਼ਕਲ ਹੋ ਜਾਂਦਾ। ਇੱਕ ਵਾਰ ਲੁਧਿਆਣੇ ਦੇ ਪੰਜਾਬੀ ਭਵਨ ਵਿੱਚ, ਕਿਸੇ ਕਾਨਫ਼ਰੰਸ ਮੌਕੇ, ਮੈਂ ਤੇ ਜਗਦੀਸ਼ ਸਿੰਘ ਖਲੋਤੇ ਸਾਂ, ਕਿ, ਇੱਕ ਸ਼ਾਇਰ ਮੈਨੂੰ ਮੁਖ਼ਾਤਬ ਹੋਇਆ, "ਮੈਂ ਵਰਿਆਮ ਲਈ ਦੋ ਗ਼ਜ਼ਲਾਂ ਭੇਜ ਦਿੱਤੀਆਂ ਨੇ, ਵੇਖ ਲੈਣਾ।"

ਉਹਦੇ ਲਈ 'ਵਰਿਆਮ' ਦਾ ਸੰਪਾਦਕ ਮੈਂ ਹੀ ਸਾਂ।

ਸਾਡੇ ਦੋਵਾਂ ਦੇ ਨਾਵਾਂ ਵਿਚਲੀ ਸਾਂਝ ਅਣਜਾਣ ਬੰਦਿਆਂ ਲਈ ਵਾਕਿਆ ਹੀ ਡਾਢੀ ਭੁਲੇਖਾ-ਪਾਊ ਸੀ।

ਇਸੇ ਪ੍ਰਸੰਗ ਵਿੱਚ' ਵਰਿਆਮ' ਦੀ ਪ੍ਰੈਸ 'ਤੇ ਕੰਮ ਕਰਨ ਵਾਲੇ ਬਲਦੇਵ ਰਾਜ ਨੇ ਲਿਖਿਆ ਸੀ, "ਭਾਵੇਂ ਵਰਿਆਮ ਮੈਗਜ਼ੀਨ ਨੂੰ ਨਿਕਲਦਿਆਂ 26 ਸਾਲ (ਲਿਖਣ ਵੇਲੇ) ਹੋ ਗਏ ਹਨ ਪਰ ਕਈ ਪੜ੍ਹੇ ਲਿਖੇ ਲੋਕਾਂ ਨੂੰ ਅਜੇ ਵੀ ਭੁਲੇਖਾ ਪੈ ਜਾਂਦਾ ਹੈ ਕਿ ਸੰਪਾਦਕ ਦਾ ਅਸਲ ਨਾਂ ਕੀ ਹੈ। ਬਹੁਤ ਵਾਰ ਐਸਾ ਹੋ ਜਾਂਦਾ ਹੈ। ਜਗਦੀਸ਼ ਸਿੰਘ ਦੀ ਗ਼ੈਰ-ਹਾਜ਼ਰੀ ਵਿੱਚ ਹੁਣ ਵੀ ਅਕਸਰ ਕੋਈ ਦਫ਼ਤਰ ਆ ਕੇ ਮੈਨੂੰ ਪੁੱਛਦਾ ਹੈ, "ਵਰਿਆਮ ਸਿੰਘ ਕਿੱਥੇ ਨੇ?" ਅੱਗੋਂ ਪੁੱਛੀਦਾ, "ਕਿਹੜਾ ਵਰਿਆਮ ਸਿੰਘ?", "ਉਹੀ ਜਿਹੜਾ ਰਸਾਲਾ ਛਾਪਦਾ।" ਇਸੇ ਤਰ੍ਹਾਂ ਕੋਈ ਕੋਈ ਲੇਖਕ ਸਾਹਿਤਕਾਰ ਵੀ ਏਸੇ ਭੁਲੇਖੇ ਦਾ ਸ਼ਿਕਾਰ ਹੋ ਜਾਂਦਾ ਹੈ ਤੇ ਪੁੱਛਦਾ ਹੈ, "ਵਰਿਆਮ ਸਿੰਘ ਸੰਧੂ ਨੂੰ ਮਿਲਣਾ।", "ਉਹ ਤਾਂ ਜੀ ਲਾਇਲਪੁਰ ਖ਼ਾਲਸਾ ਕਾਲਜ ਹੋਣਗੇ।" "ਨਹੀਂ, ਜਿਹੜੇ ਲੇਖਕ ਸਭਾ ਦੇ ਪ੍ਰਧਾਨ ਨੇ।"

ਸਾਡੇ ਨਾਵਾਂ ਦੀ ਸਾਂਝ ਦਿਲਾਂ ਦੀ ਸਾਂਝ ਬਣ ਚੁੱਕੀ ਸੀ। ਅਕਸਰ ਜਦੋਂ ਅਸੀਂ ਸਟੇਜ 'ਤੇ ਇਕੱਠੇ ਬੈਠੇ ਹੁੰਦੇ ਤਾਂ ਬੋਲਣ ਵਾਲਾ ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਵਿਚਲੇ ਸਾਂਝੇ 'ਵਰਿਆਮ' ਨੂੰ ਵਧੇਰੇ ਜ਼ੋਰ ਨਾਲ ਬੋਲ ਕੇ ਇਸ ਸਾਂਝ ਨੂੰ ਹਸਾਉਣੇ ਅੰਦਾਜ਼ ਵਿੱਚ ਪੁਸ਼ਟ ਕਰਦਾ।

ਹੋਰ ਤਾਂ ਹੋਰ ਇੱਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ 'ਵਰਿਆਮ' ਸ਼ਬਦ ਨੂੰ ਲੈ ਕੇ ਚੁਟਕੀ ਲਈ ਸੀ।

1997 ਵਿੱਚ ਮਿਲਵਾਕੀ (ਅਮਰੀਕਾ) ਵਿਚ ਹੋਣ ਵਾਲੀ 'ਵਿਸ਼ਵ ਪੰਜਾਬੀ ਕਾਨਫ਼ਰੰਸ' ਤੇ ਜਾਣ ਲਈ ਅਸੀਂ ਸਵੇਰੇ ਵੀਜ਼ੇ ਲਵਾਉਣ ਲਈ ਅਮਰੀਕਨ ਅੰਬੈਸੀ



Sri Satguru Jagjit Singh Ji eLibrary NamdhariElibrary@gmail.com

ਵਿੱਚ ਹਾਜ਼ਰ ਹੋਣਾ ਸੀ। ਸਭ ਨੂੰ ਭੈਅ ਸੀ ਕਿ ਪਤਾ ਨਹੀਂ ਵੀਜ਼ੇ ਲੱਗਣਗੇ ਕਿ ਨਹੀਂ!

ਸਤਿਗੁਰੂ ਜੀ ਦਿੱਲੀ ਠਹਿਰੇ ਹੋਏ ਸਨ। ਸ਼ਾਮ ਨੂੰ ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਤੇ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਹਨਾਂ ਦੇ ਨਿਵਾਸ 'ਤੇ ਪੁੱਜੇ। ਉਥੇ ਗਏ ਤਾਂ ਪਤਾ ਲੱਗਾ ਕਿ ਗੁਰੂ ਜੀ ਪ੍ਰਸਿੱਧ ਸੰਗੀਤਕਾਰ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਘਰ ਗਏ ਹੋਏ ਹਨ। ਅਸੀਂ ਉਧਰ ਨੂੰ ਚੱਲ ਪਏ।

ਸਭ ਤੋਂ ਉਪਰਲੀ ਮੰਜ਼ਿਲ ਉਪਰ ਗਲੀਚਿਆਂ 'ਤੇ ਵਿਛੀਆਂ ਦੁਧ ਚਿੱਟੀਆਂ ਚਾਦਰਾਂ 'ਤੇ ਦੁਧ ਚਿੱਟੇ ਵਸਤਰ ਪਹਿਨੀ ਇੱਕ ਹੱਥ ਵਿੱਚ ਮਾਲਾ ਫੜੀ ਕੰਧ ਨਾਲ ਢੋਅ ਲਾਈ ਸਤਿਗੁਰੂ ਜੀ ਬੈਠੇ ਸਨ। ਉਹਨਾਂ ਦੇ ਚੁਫੇਰੇ ਆਇਤ ਦੀ ਸ਼ਕਲ ਵਿੱਚ ਰੰਗ-ਬਰੰਗੀਆਂ ਫੁੱਲ ਪੱਤੀਆਂ ਦਾ ਖੁਸ਼ਬੂਦਾਰ ਪਰਵਾਰ ਸੀ। ਆਸੇ-ਪਾਸੇ ਦੁੱਧ-ਚਿੱਟੇ ਵਸਤਰਾਂ ਵਿੱਚ ਹੀ ਸਜੀ-ਸੰਵਰੀ ਬੈਠੀ ਸੀ ਨਾਮਧਾਰੀ ਸੰਗਤ ... ਤੇ ਸਾਹਮਣੇ ਬੈਠੇ ਸਨ ਮਿਸ਼ਰਾ ਭਰਾ। ਇੱਕ ਅਦਬ ਭਰੀ ਖ਼ਾਮੋਸ਼ੀ। ਮਨ ਨੂੰ ਠੰਡਕ ਪਾਉਂਦੀ ਸਾਦਗੀ ਦਾ ਰੱਬੀ ਹੁਸਨ ਚੁਫੇਰੇ ਪਸਰਿਆ ਪਿਆ ਸੀ।

ਅਸੀਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਸਾਡੇ ਵਲ ਹੱਥ ਦਾ ਇਸ਼ਾਰਾ ਕੀਤਾ, "ਇਹ ਨੇ ਜਗਦੀਸ਼ ਸਿੰਘ ਵਰਿਆਮ ...।"

ਅਜੇ ਉਹਨਾਂ ਦਾ ਹੱਥ ਹਵਾ ਵਿੱਚ ਹੀ ਸੀ ਕਿ ਮਿਸ਼ਰਾ ਭਰਾ ਤੇ ਇੱਕ ਦੋ ਜਣੇ ਹੋਰ ਬੋਲੇ, "ਅਸੀਂ ਜਾਣਦੇ ਆਂ ਜੀ ਇਹਨਾਂ ਨੂੰ ..."

ਉਹਨਾਂ ਦੇ ਚੁੱਪ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਵਾ ਵਿੱਚ ਲਹਿਰਦਾ ਹੱਥ ਮੇਰੇ ਵਲ ਕੀਤਾ ਤੇ ਵਿਨੋਦੀ ਅੰਦਾਜ਼ ਵਿੱਚ 'ਵਰਿਆਮ' ਸ਼ਬਦ 'ਤੇ ਜ਼ੋਰ ਦੇ ਕੇ ਆਖਿਆ, "... ਤੇ ਇਹ ਨੇ 'ਵਰਿਆਮ ਸਿੰਘ ਸੰਧੂ'...।" ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਵਿਚਾਲੇ 'ਵਰਿਆਮ' ਨੂੰ ਉਹਨਾਂ ਨੇ ਇਸ ਨਾਟਕੀ ਅੰਦਾਜ਼ ਵਿੱਚ ਜ਼ੋਰ ਦੇ ਕੇ ਜੋੜਿਆ ਕਿ ਉਹਨਾਂ ਦੇ ਮੁਸਕਰਾਹਟ ਬਿਖੇਰਦੇ ਚਿਹਰੇ ਤੋਂ ਮਿੱਠਾ ਮਖੌਲ ਪੜ੍ਹਕੇ ਸੰਗਤ ਵਿੱਚ ਹਾਸਾ ਛਣਕ ਪਿਆ। ਇਸ ਛਣਕਦੇ ਹਾਸੇ ਨੂੰ ਇੱਕ ਹੋਰ ਹੁਲਾਰਾ ਦੇਣ ਲਈ ਉਹਨਾਂ ਫਿਰ ਓਸੇ ਹਸਾਉਣੇ ਅੰਦਾਜ਼ ਵਿੱਚ ਆਖਿਆ, "... ਹੁਣ ਇਹ ਅਗਾਂਹ ਹੀ ਜਾਣਗੇ।"

ਉਹਨਾਂ ਦਾ ਇਸ਼ਾਰਾ ਸਾਡੀ ਵਿਦੇਸ਼ ਯਾਤਰਾ ਤੋਂ ਸੀ। ਹੌਲੀ ਜਿਹੀ ਜਗਦੀਸ਼ ਸਿੰਘ ਨੇ ਮੇਰੇ ਕੰਨ ਵਿੱਚ ਕਿਹਾ, "ਲਓ ਜੀ! ਤੁਹਾਨੂੰ ਤਾਂ ਵਰ ਮਿਲ ਗਿਆ ਜੇ।"

ਜਦੋਂ ਸਾਨੂੰ ਬੱਚਿਆਂ ਦੀ ਲੋੜ ਲਈ ਕਨੇਡਾ ਜਾਣ ਦਾ ਫ਼ੈਸਲਾ ਮਜਬੂਰਨ ਕਰਨਾ ਪਿਆ ਤਾਂ ਜਗਦੀਸ਼ ਸਿੰਘ ਦੀ ਪਤਨੀ ਬੀਬੀ ਬਖ਼ਸੀਸ਼ ਕੌਰ ਕਹਿਣ ਲੱਗੀ, "ਭਾਅ ਜੀ! ਤੁਹਾਡੇ ਮੋਹ-ਪਿਆਰ ਦਾ ਸਾਨੂੰ ਬੜਾ ਆਸਰਾ ਸੀ, ਤੁਸੀਂ ਚਲੇ ਚੱਲੇ ਓ ਤਾਂ ਅਸੀਂ ਤਾਂ ਬੜੇ ਊਣੇ ਹੋ ਜਾਵਾਂਗੇ।" ਤੇ ਉਹਨਾਂ ਨੇ ਆਪਣੀਆਂ ਅੱਖਾਂ ਵਿੱਚ ਉਮਡ ਆਏ ਮੋਟੇ ਅੱਥਰੂ ਚੁੰਨੀ ਦੇ ਪੱਲੇ ਨਾਲ ਪੂੰਝ ਦਿੱਤੇ। ਅੱਜ ਦਿਲ ਕਰਦਾ ਏ, ਆਖਾਂ, "ਮੇਰੀਏ ਪਿਆਰੀਏ ਵੱਡੀਏ ਭੈਣੇ! ਤੈਨੂੰ ਕੀ ਪਤਾ ਤੁਹਾਡਾ ਦੋਹਾਂ ਜੀਆਂ ਦਾ ਸਾਨੂੰ ਕਿੰਨਾਂ ਆਸਰਾ ਸੀ ਤੇ ਤੁਹਾਡੇ ਤੁਰ ਜਾਣ ਨਾਲ ਅਸੀਂ ਕਿੰਨੇ ਊਣੇ, ਖਾਲੀ ਤੇ ਬੇਆਸਰੇ ਹੋ ਗਏ ਹਾਂ।"

ਅਸੀਂ ਹਰ ਸਾਲ ਪੰਜ-ਛੇ ਮਹੀਨੇ ਲਈ ਜਦ ਜਲੰਧਰ ਆਉਂਦੇ ਤਾਂ ਸਾਨੂੰ ਮਿਲਣ ਆਉਣ ਵਾਲਿਆਂ ਵਿਚੋਂ ਸਭ ਤੋਂ ਪਹਿਲਾਂ ਵਰਿਆਮ-ਜੋੜੀ ਹੀ ਸਾਨੂੰ ਉਡਦੀ



Sri Satguru Jagjit Singh Ji eLibrary NamdhariElibrary@gmail.com

ਹੋਈ ਮਿਲਣ ਆਉਂਦੀ। ਤੇ ਫਿਰ ਮੇਰੀਆਂ ਬਹੁਤੀਆਂ ਦੁਪਹਿਰਾਂ ਜਗਦੀਸ਼ ਸਿੰਘ ਦੇ ਦਫ਼ਤਰ ਦੇ ਬਰਾਂਡੇ ਵਿੱਚ ਧੁੱਪ ਸੇਕਦਿਆਂ ਤੇ ਉਹਦੇ ਮੋਹ-ਭਿੱਜੇ ਬਚਨ-ਬਿਲਾਸ ਸੁਣਦਿਆਂ ਹੀ ਲੰਘਦੀਆਂ। ਇਹ ਸਿਲਸਿਲਾ ਉਂਝ ਉਦੋਂ ਤੋਂ ਹੀ ਚਲਿਆ ਆ ਰਿਹਾ ਸੀ, ਜਦੋਂ ਦਾ ਪਿੰਡ ਤੋਂ ਜਲੰਧਰ ਆਣ ਵੱਸਿਆ ਸਾਂ। ਜਗਦੀਸ਼ ਸਿੰਘ ਸਦਾ ਵਾਂਗ ਆਪਣੇ ਕਾਊਂਟਰ ਪਿੱਛੇ ਕੁਰਸੀ 'ਤੇ ਚਿੱਟੇ ਦੁੱਧ-ਧੋਤੇ ਬਸਤਰਾਂ ਤੇ ਖਿੜੀ ਕਪਾਹੀ ਦਸਤਾਰ ਵਿੱਚ ਸੱਜਿਆ ਮੰਦ-ਮੰਦ ਮੁਸਕਰਾ ਰਿਹਾ ਹੁੰਦਾ। ਕਾਊਂਟਰ ਦੇ ਸਾਹਮਣੇ ਪਾਸੇ ਪਈ ਕੁਰਸੀ 'ਤੇ ਮੈਂ ਬਹਿ ਜਾਂਦਾ। ਜੱਗ-ਜਹਾਨ ਦੀਆਂ ਗੱਲਾਂ ਚੱਲਦੀਆਂ ਰਹਿੰਦੀਆਂ, ਜਲੰਧਰ ਦੇ ਕਹਿੰਦੇ ਕਹਾਉਂਦੇ ਸਾਹਿਤਕਾਰ ਆਉਂਦੇ ਜਾਂਦੇ ਰਹਿੰਦੇ। ਕਦੀ ਕੋਈ ਬਾਹਰੋਂ ਆਇਆ ਸਾਹਿਤਕਾਰ ਜਾਂ ਕਲਾਕਾਰ ਵੀ 'ਸੰਤਾਂ' ਦੇ ਦਰਸ਼ਨਾਂ ਨੂੰ ਆ ਪਹੁੰਚਦਾ। ਕੁਰਸੀਆਂ ਦੀ ਗਿਣਤੀ ਵਧਦੀ ਜਾਂਦੀ। ਜਲ-ਪਾਣੀ ਵੀ ਛਕਾਇਆ ਜਾਂਦਾ। ਪਰ ਜਿਹੜਾ ਵੀ ਉਹਦੇ ਕੋਲੋਂ ਉਠ ਕੇ ਜਾਣ ਲੱਗਦਾ, ਉਹਦੀ ਰੂਹ ਇਸ ਮਿਲਾਪ ਤੋਂ ਬਾਅਦ ਪਹਿਲਾਂ ਨਾਲੋਂ ਰੱਜੀ-ਰੱਜੀ ਮਹਿਸੂਸ ਕਰਦੀ। ਘੱਟੋ-ਘੱਟ ਮੈਂ ਤਾਂ ਜਗਦੀਸ਼ ਸਿੰਘ ਦੇ ਸਾਥ ਤੇ ਦੋਸਤੀ ਵਿੱਚ ਸਦਾ ਰੱਜੇ ਹੋਏ ਹੋਣ ਦਾ ਸੁਖ ਹੀ ਮਾਣਿਆਂ ਹੈ।

**'ਵਰਿਆਮ' ਦਾ 'ਵਰਿਆਮ ਸਿੰਘ ਸੰਧੂ' ਅੰਕ**

ਸਾਲ 1993.

ਅਜੇ ਕੱਲ੍ਹ ਹੀ ਅਖ਼ਬਾਰਾਂ ਵਿੱਚ ਖ਼ਬਰ ਛਪੀ ਸੀ, ਕਿ ਕਨੇਡਾ ਦੀ ਕਿਸੇ ਸੰਸਥਾ ਵੱਲੋਂ 'ਵਰਿਆਮ ਸਿੰਘ ਸੰਧੂ' ਦਾ ਜਲੰਧਰ ਵਿੱਚ ਸਨਮਾਨ ਕੀਤਾ ਜਾਵੇਗਾ। ਅਗਲੇ ਦਿਨ ਕੁੱਝ ਦੋਸਤ ਜਗਦੀਸ਼ ਸਿੰਘ ਦੀ ਪ੍ਰੈੱਸ 'ਤੇ ਬੈਠੇ ਸਾਂ। ਹੋਣ ਵਾਲੇ ਮੇਰੇ ਸਨਮਾਨ ਬਾਰੇ ਗੱਲਾਂ ਚੱਲ ਰਹੀਆਂ ਸਨ। ਮੈਨੂੰ ਵਧਾਈਆਂ ਦਿੱਤੀਆਂ ਜਾ ਰਹੀਆਂ ਸਨ। ਅਚਨਚੇਤ ਜਗਦੀਸ਼ ਸਿੰਘ ਨੇ ਮੁਸਕਰਾਉਂਦੇ ਹੋਏ ਪੁੱਛਣ ਵਾਂਗ ਦੱਸਿਆ, "ਮੇਰੀ ਸਲਾਹ ਏ ਕਿ ਸਨਮਾਨ ਸਮਾਗਮ ਵਾਲੇ ਦਿਨ 'ਵਰਿਆਮ' ਦਾ 'ਵਰਿਆਮ ਸਿੰਘ ਸੰਧੂ' ਅੰਕ ਛਾਪ ਕੇ ਰਿਲੀਜ਼ ਕੀਤਾ ਜਾਵੇ!"

ਸਾਡਾ ਸਾਂਝਾ ਯਾਰ ਤ੍ਰਿਲੋਚਨ ਸਿੰਘ ਭਾਟੀਆ ਓਸੇ ਵੇਲੇ ਲਲਕਾਰਿਆ, "ਵਾਹ! ਜੀ ਵਾਹ! ਕਮਾਲ ਦੀ ਗੱਲ ਕੀਤੀ ਜੇ। ਪ੍ਰਵਾਹ ਨਾ ਕਰੋ; ਖ਼ਰਚਾ-ਪਾਣੀ 'ਕੱਠਾ ਕਰਨ ਵਿੱਚ ਤੇ ਹੋਰ ਹਰ ਕਿਸੇ ਵੀ ਕੰਮ ਲਈ ਮੈਂ ਹਰ ਤਰ੍ਹਾਂ ਤੁਹਾਡੇ ਨਾਲ ਹਾਂ।।"

ਭਾਟੀਆ ਜਲੰਧਰ ਦਾ ਡੀ ਈ ਓ ਰਹਿ ਚੁੱਕਾ ਸੀ। ਬੜਾ ਮਿਲਣਸਾਰ ਆਦਮੀ ਸੀ। ਯਾਰਾਂ ਦਾ ਯਾਰ!ਉਹਨੂੰ ਆਪਣੇ ਸੰਪਰਕਾਂ 'ਤੇ ਮਾਣ ਸੀ।

ਭਾਟੀਆ ਦੇ ਉਤਸ਼ਾਹੀ ਜਵਾਬ ਵਿੱਚ ਹੋਰ ਸੱਜਣਾਂ ਨੇ ਵੀ ਸਾਰਥਕ ਹੁੰਗਾਰਾ ਭਰਿਆ।

ਹੁਣ ਜਗਦੀਸ਼ ਸਿੰਘ ਮੈਨੂੰ ਮੁਖ਼ਾਤਬ ਹੋਇਆ, "ਲਓ ਜੀ ਸੰਧੂ ਸਾਹਿਬ, ਅੰਕ ਕੱਢਣ ਦਾ ਫ਼ੈਸਲਾ ਤਾਂ ਹੋ ਗਿਆ। ਹੁਣ ਤੁਸੀਂ ਇਸਦੀ ਆਗਿਆ ਦਿਓ ਤੇ ਅੰਕ ਵਾਸਤੇ ਕਿਸ-ਕਿਸ ਕੋਲੋਂ ਲੇਖ ਲਿਖਾਉਣੇ ਨੇ? ਉਹਨਾਂ ਬਾਰੇ ਦੱਸੋ ਤੇ ਨਾਲੇ ਆਖ-ਵੇਖ ਕੇ ਲੇਖ ਮੰਗਾਉਣ ਵਿੱਚ ਸਾਡੀ ਮਦਦ ਵੀ ਕਰੋ। ਬੱਸ ਤੁਹਾਡੀ ਏਨੀ ਸੇਵਾ ਹੀ ਚਾਹੀਦੀ ਏ। ਬਾਕੀ ਕੰਮ ਸਾਡਾ ਰਿਹਾ। ਦਿਓ ਆਗਿਆ।"

ਮੈਂ ਮੁਸਕਰਾ ਰਿਹਾ ਸਾਂ ਤੇ ਸੋਚ ਵੀ ਰਿਹਾ ਸਾਂ। 'ਵਰਿਆਮ' ਤਾਂ ਪਹਿਲਾਂ ਹੀ



Sri Satguru Jagjit Singh Ji eLibrary NamdhariElibrary@gmail.com

ਆਰਥਕ ਤੋਟ ਦਾ ਸ਼ਿਕਾਰ ਸੀ। ਅੰਕ 'ਤੇ ਖ਼ਰਚਾ ਆਉਣਾ ਸੀ। ਜਗਦੀਸ਼ ਸਿੰਘ ਲਈ ਮੁਸ਼ਕਿਲ ਬਣ ਜਾਣੀ ਸੀ। ਮੈਂ ਨਿਮਰਤਾ ਸਹਿਤ ਕਿਹਾ, "ਸੰਤ ਜੀ! ਪਰਚਾ ਕੱਢਣ ਲਈ ਮਾਇਆ ਦੀ ਲੋੜ ਏ। ਮਾਇਆ 'ਕੱਠੀ ਕਰਨੀ ਬੜਾ ਮੁਸ਼ਕਿਲ ਕੰਮ ਏ'। ਤੁਸੀਂ ਏਸ ਖ਼ਲਜਗਣ ਵਿੱਚ ਨਾ ਈ ਪਵੋ ਤਾਂ ਚੰਗਾ ਏ।"

ਭਾਟੀਆ ਲਲਕਾਰਿਆ,"ਓ ਛੱਡੋ ਜੀ, ਸੰਧੂ ਸਾਹਿਬ! ਮਾਇਆ ਦਾ ਤੁਸੀਂ ਫ਼ਿਕਰ ਈ ਨਾ ਕਰੋ। ਇਹ ਕੰਮ ਸਾਡਾ ਰਿਹਾ। ਤੁਸੀਂ ਬੱਸ ਓਨੀ ਮਦਦ ਦੀ ਹਾਮੀ ਭਰੋ, ਜਿੰਨੀ ਸੰਤਾਂ ਨੇ ਆਖੀ ਏ।"

ਮੇਰੇ ਰੋਕਦਿਆਂ ਵੀ 'ਵਰਿਆਮ ਸਿੰਘ ਸੰਧੂ' ਅੰਕ ਕੱਢਣ ਦਾ ਫ਼ੈਸਲਾ ਹੋ ਗਿਆ। ਆਲੋਚਕਾਂ ਤੇ ਵਿਦਵਾਨਾਂ ਨੂੰ ਚਿੱਠੀਆਂ ਲਿਖੀਆਂ ਜਾਣ ਲੱਗੀਆਂ। ਆਰਟੀਕਲ ਆਉਣ ਲੱਗੇ। ਪਰਚੇ ਲਈ ਆਰਥਕ ਮੁਹਿੰਮ ਵੀ ਨਾਲ-ਨਾਲ ਚੱਲ ਰਹੀ ਸੀ। ਯਾਰ ਦੋਸਤ ਚੰਗਾ ਹੁੰਗਾਰਾ ਭਰ ਰਹੇ ਸਨ। ਪਰ ਇੱਕ ਦਿਨ ਵੱਡੀ ਦੁਰਘਟਨਾ ਵਾਪਰ ਗਈ। ਪਰਚਾ ਕੱਢਣ ਲਈ ਸਭ ਤੋਂ ਉਤਸ਼ਾਹੀ ਧਿਰ ਤ੍ਰਿਲੋਚਨ ਸਿੰਘ ਭਾਟੀਆ ਦਿੱਲੀ ਕਿਸੇ ਸਮਾਗਮ 'ਤੇ ਗਏ ਭਿਆਨਕ ਹਾਦਸੇ ਦਾ ਸ਼ਿਕਾਰ ਹੋ ਗਏ। ਉਹਨਾਂ ਦੀ ਦਰਦਨਾਕ ਮੌਤ ਨੇ ਸਭ ਦਾ ਚਿੱਤ ਡੁਲਾ ਦਿੱਤਾ।

ਮੈਂ ਜਗਦੀਸ਼ ਸਿੰਘ ਨਾਲ ਜ਼ਬਾਨੀ ਗੱਲ ਕਰਨ ਦੀ ਥਾਂ ਉਹਨੂੰ ਚਿੱਠੀ ਲਿਖੀ ਕਿ ਉਹ ਅੰਕ ਕੱਢਣ ਦਾ ਖ਼ਿਆਲ ਹੁਣ ਦਿਲ 'ਚੋਂ ਕੱਢ ਦੇਵੇ। ਤ੍ਰਿਲੋਚਨ ਸਿੰਘ ਭਾਟੀਏ ਦੀ ਸਰਗਰਮ ਮਦਦ ਤੋਂ ਬਿਨਾਂ ਹੁਣ ਪਰਚਾ ਕੱਢਣ ਵਿੱਚ ਵੱਡੀ ਮੁਸ਼ਕਿਲ ਆਵੇਗੀ। ਚਿੱਠੀ ਲਿਖਣ ਤੋਂ ਬਾਅਦ ਮੈਂ ਉਹਦੇ ਮੱਥੇ ਲੱਗਣੋਂ ਵੀ ਝਿਜਕਦਾ ਸਾਂ। ਓਧਰੋਂ ਲੰਘਦਾ ਤਾਂ ਪ੍ਰੈੱਸ ਵਾਲੇ ਰਾਹ ਤੋਂ ਵਲ਼ਾ ਕਰ ਜਾਂਦਾ!

ਜਗਦੀਸ਼ ਸਿੰਘ ਨੇ ਵੀ ਜ਼ਬਾਨੀ ਗੱਲ ਕਰਨ ਦੀ ਥਾਂ ਮੈਨੂੰ ਚਿੱਠੀ ਹੀ ਲਿਖੀ।

ਪਿਆਰੇ ਸੰਧੂ ਸਾਹਿਬ

ਬਹੁਤ ਦਿਨਾਂ ਤੋਂ ਤੁਹਾਨੂੰ ਉਡੀਕਦਾ, ਸੋਚਦਾ ਸਾਂ, ਚਿੱਠੀ ਲਿਖਾਂ। ਭਾਟੀਆ ਸਾਹਿਬ ਦੇ ਹੁੰਦਿਆਂ ਤਾਂ ਫ਼ੋਨ 'ਤੇ ਵੀ ਸੁਨੇਹੇ ਮਿਲ ਜਾਂਦੇ ਸਠ, ਦਿੱਤੇ ਜਾਂਦੇ ਸਨ। ਹੁਣ ਦੁਨੀਆਂ ਬਦਲ ਗਈ ਹੈ। ਜੇ ਘਰ ਗਿਆਂ ਤੁਸੀਂ ਮਿਲੋ ਨਾ ਤਾਂ? ਤੁਹਾਡੇ ਲਾਗਿਓਂ ਲੰਘਣ ਦੀਆਂ ਖ਼ਬਰਾਂ ਤਾਂ ਮਿਲ ਜਾਂਦੀਆਂ ਰਹੀਆਂ, ਪਰ, ਨਿਹੁੰ ਲਾ ਕੇ ਏਦਾਂ ਵੀ ਕਰੀਦਾ ਹੈ?

ਭਾਟੀਆ ਜੀ ਦਾ ਵਿਛੋੜਾ ਮੈਨੂੰ ਤੋੜ ਕੇ ਰੱਖ ਗਿਆ ਹੈ ਪਰ ਇਹ ਦੁੱਖ ਕਿਸ ਨੂੰ ਕਹਾਂ! ਅਸਾਂ ਤਾਂ ਅਜੇ ਰਲ ਕੇ ਓਹਨਾਂ ਦਾ ਅਫ਼ਸੋਸ ਵੀ ਨਹੀਂ ਕੀਤਾ। ਇਕੱਠਿਆਂ ਹੋਇਆਂ ਮਨ ਜ਼ਰੂਰ ਹੌਲਾ ਹੁੰਦਾ ਹੈ।

ਮੈਂ ਚਿੱਠੀ ਲਿਖਣੀ ਸੀ ਕਿ ਪੈਡ ਫ਼ਾਰਮ ਵਿਚੋਂ ਪਾੜ ਕੇ ਲਿਖੀ ਤੁਹਾਡੀ ਚਿੱਠੀ ਮਿਲੀ। ਮੇਰੇ ਬਾਰੇ ਤੁਹਾਡੀ ਫ਼ਿਕਰਮੰਦੀ ਤਾਂ ਜ਼ਾਹਰ ਹੁੰਦੀ ਹੀ ਹੈ ਨਾਲ ਹੀ ਆਪਣੇ ਕਾਰਜ ਤੋਂ ਆਪ ਨਿਰਲੇਪ ਹੋਣ ਦੀ ਰੁਚੀ ਵੀ ਪ੍ਰਗਟ ਹੁੰਦੀ ਹੈ। ਤੁਹਾਡਾ ਮੁਲਾਂਕਣ ਬਿਲਕੁਲ ਠੀਕ ਹੈ, ਪਰ ਹੁਣ ਭਾਟੀਆ ਜੀ ਨੂੰ ਕਿੱਥੋਂ ਲੱਭੀਏ ਜਿਹਨਾਂ ਦੀ ਇੱਕ ਹਲਾਸ਼ੇਰੀ ਅਸੰਭਵ ਬਾਤ ਨੂੰ ਸੰਭਵ ਬਣਾ ਦਿੰਦੀ ਸੀ। ਇਹ ਮੇਰੀ ਪ੍ਰਾਲੱਬਧ ਦਾ ਵੀ ਹਿੱਸਾ ਹੈ ਕਿ ਮੇਰੇ ਬਣਦੇ ਕੰਮ ਵਿਗੜਦੇ ਹੀ ਹਨ ਅਤੇ ਮੈਨੂੰ ਵਿਗੜਿਆਂ ਨੂੰ ਸਵਾਰਨ ਲਈ ਜੂਝਣਾ ਪੈਂਦਾ ਹੈ। ਇਹ ਮੇਰੀ ਹੋਣੀ ਦਾ ਹਿੱਸਾ ਬਣੀ ਹਕੀਕਤ ਹੈ।



Sri Satguru Jagjit Singh Ji eLibrary NamdhariElibrary@gmail.com

ਵੀਰ ਜੀ ਤੁਹਾਡੀ ਗੱਲ ਮੈਂ ਮੰਨ ਵੀ ਲੈਂਦਾ ਪਰ ਜਿਹਨਾਂ ਲੋਕਾਂ ਨੇ ਏਡੇ ਵਧੀਆ ਹੁੰਗਾਰੇ ਭਰੇ ਨੇ ਤੇ ਪੰਜਾਬੀ ਦਾ ਪੂਰਾ ਸਾਹਿਤਕ ਜਗਤ ਜਾਣਦਾ ਹੈ ਕਿ ਵਰਿਆਮ ਦਾ 'ਵਰਿਆਮ ਸਿੰਘ ਸੰਧੂ ਅੰਕ' ਨਿਕਲਣਾ ਹੈ; ਜੇ ਉਹਨਾਂ ਨੂੰ ਪਤਾ ਲੱਗੇ ਕਿ ਇਹ ਅੰਕ ਹੁਣ ਨਹੀਂ ਨਿਕਲਣਾ ਤਾਂ ਮੈਂ ਜੀਂਦਾ ਨਾ ਮਰ ਜਾਵਾਂਗਾ। ਮੈਟਰ ਤਾਂ ਆਣਾ ਵੀ ਸ਼ੁਰੂ ਹੋ ਗਿਆ ਹੈ ਅਤੇ ਅੰਕ ਦੀ ਅਗਾਊਂ ਚਰਚਾ ਵੀ ਸ਼ੁਰੂ ਹੋ ਗਈ ਹੈ। ਸੋ ਜਿਵੇਂ ਵੀ ਹੈ ਮੇਰਾ ਸੰਕਲਪ ਪੂਰਾ ਕਰਨ ਵਿੱਚ ਸਹਾਈ ਹੋਵੋ। ਸਹਾਈ ਤੋਂ ਭਾਵ ਮਾਇਕ ਸਹਾਇਤਾ ਨਹੀਂ, ਹੋਰ ਸਭ ਕੁੱਝ ਹੈ। ਮਨੋ ਮੇਰੇ ਨਾਲ ਹੋਵੋ। ਅੰਕ ਭਾਟੀਆ ਜੀ ਨੂੰ ਹੀ ਸ਼ਰਧਾਂਜਲੀ ਹੋਵੇਗੀ। ਮੇਰਾ ਵਿਸ਼ਵਾਸ ਹੈ ਕਿ ਔਕੜਾਂ ਪਾਰ ਹੋ ਹੀ ਜਾਂਦੀਆਂ ਹਨ। ਵੈਸੇ ਤੁਹਾਡੀ ਪਹਿਲ ਪੁਸਤਕ ਰੂਪ ਦੀ ਸੀ, ਉਹ ਗੱਲ ਵੀ ਦੁਬਾਰਾ ਵਿਚਾਰ ਲਈ ਜਾਵੇਗੀ ਪਰ ਅੰਕ ਦਾ ਫ਼ੈਸਲਾ ਕਾਇਮ ਹੈ। ਇਹੋ ਜਿਹੀਆਂ ਚਿੱਠੀਆਂ ਲਿਖ ਕੇ ਹੌਸਲੇ ਨਾਲ ਢਾਹੋ।

ਅਬ ਤੋ ਖਾ ਚੁੱਕੇ ਹੈਂ ਚਿਤੌੜ ਕੇ ਗੜ੍ਹ ਕੀ ਕਸਮੇਂ
ਸਰ ਫ਼ਰੋਸ਼ੀ ਕੀ ਅਦਾ ਹੋਤੀ ਹੈਂ ਯਹੀ ਰਸਮੇਂ
ਭੁੱਲ ਚੁੱਕ ਖਿਮਾ ਕਰਨੀ।
ਜਗਦੀਸ਼ ਸਿੰਘ
30-06-93

ਐਨੀ ਬੇਗ਼ਰਜ਼ ਮੁਹੱਬਤ ਅੱਗੇ ਕਿਸ ਕੰਬਖ਼ਤ ਦੀ ਹਿੰਮਤ ਕਿ ਨਾਂਹ ਕਰ ਜਾਵੇ!

1993 ਦਾ 'ਵਰਿਆਮ' ਦਾ ਵਰਿਆਮ ਸਿੰਘ ਸੰਧੂ ਅੰਕ ਪ੍ਰਕਾਸ਼ਤ ਕਰਨ ਮੌਕੇ ਲਿਖੇ ਸੰਪਾਦਕੀ ਵਿਚ ਜਗਦੀਸ਼ ਸਿੰਘ ਨੇ ਮੈਨੂੰ 'ਨਗੀਨਾ ਯਾਰ' ਕਹਿ ਕੇ ਵਡਿਆਇਆ ਤੇ ਇੱਕ ਰਹੱਸ ਦੀ ਗੱਲ ਲਿਖੀ ਸੀ।

"ਅਠਾਰਾਂ ਸਾਲ ਪਹਿਲਾਂ 'ਵਰਿਆਮ' ਰਸਾਲੇ ਦਾ ਜਨਮ ਹੋਇਆ। ਐਮਰਜੈਂਸੀ ਵਿੱਚ ਹਰ ਲਿਖਤ ਸੈਂਸਰ ਤੋਂ ਪਾਸ ਕਰਾਉਣੀ ਪੈਂਦੀ ਸੀ। ਇੱਕ ਦਿਨ ਇੱਕ ਦੋਸਤ ਸੈਂਸਰ ਅਧਿਕਾਰੀ ਨੇ ਪਤੇ ਦੀ ਗੱਲ ਸਮਝਾਈ, "ਤੁਸੀਂ ਭਲੇ ਆਦਮੀ ਹੋ। ਤੱਤ ਦੀ ਗੱਲ ਮੈਂ ਤੁਹਾਨੂੰ ਦੱਸ ਦਿਆਂ। ਵਰਿਆਮ ਸੰਧੂ ਤੇ ਇੱਕ ਦੋ ਹੋਰ ਬੰਦਿਆਂ ਨੂੰ ਨਾ ਛਾਪੋ। ਅਸੀਂ ਇਹ ਹੀ ਕੱਟਾਂਗੇ। ਉਸ ਵੇਲੇ ਵਰਿਆਮ ਸਿੰਘ ਸੰਧੂ ਨੂੰ ਅਸੀਂ ਜਾਣਦੇ ਤੱਕ ਨਹੀਂ ਸਾਂ। ਅੱਜ ਓਸੇ 'ਵਰਿਆਮ' ਮਾਸਕ ਪੱਤਰ ਦੇ ਉਨ੍ਹੀਵੇਂ ਸਾਲ ਦਾ ਪਹਿਲਾ ਅੰਕ 'ਵਰਿਆਮ ਸਿੰਘ ਸੰਧੂ ਅੰਕ' ਛਪਿਆ ਹੈ। ਇਹ ਬਹੁਤ ਅਰਥ ਭਰਪੂਰ ਗੱਲ ਹੈ।"

ਤੁਹਾਨੂੰ ਵੀ ਨਹੀਂ ਲੱਗਦਾ ਕਿ ਇਹ ਗੁਰਬਚਨ ਸਿੰਘ ਭੁੱਲਰ ਦੇ ਕਥਨ, 'ਸਾਡੇ ਦੋਵਾਂ ਦੇ ਸੌ ਵਲ਼-ਫੇਰ ਆਕੇ ਮਿਲਣ', 'ਮੇਡ ਫਾਰ ਈਚ ਅਦਰ' ਜਾਂ 'ਇੱਕ ਦੂਜੇ ਲਈ ਜਿਊਣ ਵਾਲੇ' ਵਿਚਲੀ ਸਚਾਈ ਦਾ ਪ੍ਰਮਾਣ ਹੈ। ਮੇਰੇ ਮੁਹੱਬਤੀ ਸੰਬੰਧ ਪੰਜਾਬੀ ਦੇ ਦੋ ਹੀ ਪਰਚਿਆਂ ਨਾਲ ਰਹੇ ਹਨ। ਮੇਰੀਆਂ ਕਹਾਣੀਆਂ 'ਸਿਰਜਣਾ' ਵਿੱਚ ਛਪਦੀਆਂ ਰਹੀਆਂ ਤੇ ਮੇਰੀ ਵਾਰਤਕ 'ਵਰਿਆਮ' ਵਿੱਚ ਛਪਦੀ ਰਹੀ। ਮੇਰਾ ਸਫ਼ਰਨਾਮਾ 'ਪਰਦੇਸੀ ਪੰਜਾਬ', ਸਾਹਿਤਕ ਸਵੈਜੀਵਨੀ ਅਤੇ ਸਵੈਜੀਵਨੀ 'ਗੁਫ਼ਾ ਵਿਚਲੀ ਉਡਾਣ' 'ਵਰਿਆਮ'



Sri Satguru Jagjit Singh Ji eLibrary NamdhariElibrary@gmail.com

ਵਿੱਚ ਲੜੀਵਾਰ ਛਪੀਆਂ। ਇਸਤੋਂ ਇਲਾਵਾ ਮੈਂ ਹੋਰ ਅਨੇਕਾਂ ਲਿਖਤਾਂ ਵਰਿਆਮ ਲਈ ਲਿਖੀਆਂ।

## ਕਹਾਣੀ ਬਾਰੇ ਦੋ ਮਹਾ-ਸਮਾਗਮ

1991 ਦੀਆਂ ਗਰਮੀਆਂ ਦੇ ਦਿਨ ਸਨ। ਇਹਨੀਂ ਦਿਨੀਂ ਜਗਦੀਸ਼ ਸਿੰਘ ਤੇ ਬਾਬਾ ਬੰਨੋਆਣਾ ਜਦੋਂ ਵੀ ਮਿਲਦੇ ਤਾਂ ਕਹਿੰਦੇ, "ਅਸੀਂ ਚਾਹੁੰਦੇ ਹਾਂ ਤੁਹਾਡੀ ਅਗਵਾਈ ਵਿੱਚ ਸਭਾ ਵੱਲੋਂ ਕੋਈ ਕਹਾਣੀ-ਦਰਬਾਰ ਜ਼ਰੂਰ ਕਰਵਾਇਆ ਜਾਵੇ।"

ਮੇਰੀ ਕਹਾਣੀ-ਦਰਬਾਰ ਕਰਵਾਉਣ ਵਿੱਚ ਕੋਈ ਦਿਲਚਸਪੀ ਨਹੀਂ ਸੀ। ਬਥੇਰੇ ਕਹਾਣੀ-ਦਰਬਾਰ ਪਿਛਲੇ ਸਾਲਾਂ ਤੋਂ ਹੋ ਰਹੇ ਸਨ। ਮੈਂ ਇਸ ਵਿਚੋਂ ਕੀ 'ਕੱਢਣਾ-ਪਾਉਣਾ' ਸੀ! ਪਰ ਜਦੋਂ ਉਹ ਆਪਣੀ ਗੱਲ 'ਤੇ ਅੜੇ ਹੀ ਰਹੇ ਤਾਂ ਮੈਂ ਕਿਹਾ, "ਚਾਰ-ਪੰਜ ਕਹਾਣੀਕਾਰਾਂ ਦੀਆਂ ਕਹਾਣੀਆਂ ਪੜ੍ਹਾਉਣ ਨਾਲ ਕੀ ਹੋਵੇਗਾ! ਜਾਂ ਤਾਂ ਕਹਾਣੀ ਬਾਰੇ ਕੋਈ ਅਜਿਹਾ ਵਿਸ਼ਾਲ ਸਮਾਗਮ ਕਰਵਾਓ ਜਿਸਦੀ ਕੋਈ ਸਾਹਿਤਕ-ਇਤਿਹਾਸਕ ਮਹੱਤਤਾ ਬਣੇ! ਤੁਹਾਡੀ ਸਭਾ ਦਾ ਨਾਂ ਵੀ ਹੋਵੇ ਕਿ, ਹਾਂ! ਸਭਾ ਨੇ ਕੋਈ ਵਿਲੱਖਣ ਸਮਾਗਮ ਕਰਵਾਇਆ ਹੈ, ਨਹੀਂ ਤਾਂ ਰਹਿਣ ਦਿਉ!"

ਮੈਨੂੰ ਸਹਿਮਤ ਹੋਇਆ ਜਾਣ ਕੇ ਉਹਨਾਂ ਦੇ ਚਿਹਰੇ ਖਿੜ ਗਏ। ਸਭਾ ਦੇ ਕਿਸੇ ਵੀ ਮੈਂਬਰ ਦੀ ਦਖਲ-ਅੰਦਾਜ਼ੀ ਤੋਂ ਬਗ਼ੈਰ ਆਪਣੀ ਮਰਜ਼ੀ ਨਾਲ ਸਮਾਗਮ ਕਰਵਾਉਣ ਦੀ ਖੁੱਲ੍ਹ ਮੰਗੀ ਤਾਂ ਉਹਨਾਂ ਨੇ ਇਹ ਖੁੱਲ੍ਹ ਦਿੰਦਿਆਂ ਹਰ ਤਰ੍ਹਾਂ ਦਾ ਸਹਿਯੋਗ ਕਰਨ ਦਾ ਵਾਅਦਾ ਕੀਤਾ। ਉਹ ਤਾਂ ਸਿਰਫ਼ ਇਹ ਚਾਹੁੰਦੇ ਸਨ ਕਿ ਸਮਾਗਮ ਯਾਦਗਾਰੀ ਹੋਣਾ ਚਾਹੀਦਾ ਹੈ। ਉਹਨਾਂ ਦੀ ਜਗਿਆਸਾ ਤੇ ਗੰਭੀਰਤਾ ਵੇਖ ਕੇ ਮੈਂ ਕਰਵਾਏ ਜਾ ਸਕਣ ਵਾਲੇ ਸਮਾਗਮ/ਸੈਮੀਨਾਰ ਦੀ ਰੂਪ-ਰੇਖਾ ਬਾਰੇ ਸੋਚਣ ਲੱਗਾ।

ਮੇਰੇ ਸਾਹਮਣੇ ਪਹਿਲਾਂ ਹੋ ਚੁੱਕੇ ਦੋ ਵੱਡੇ ਸੈਮੀਨਾਰਾਂ ਦਾ ਨਕਸ਼ਾ ਸੀ। ਇੱਕ ਸੈਮੀਨਾਰ 'ਪੰਜਾਬੀ ਕਹਾਣੀ ਦੀਆਂ ਨਵੀਨ ਪ੍ਰਵਿਰਤੀਆਂ' ਬਾਰੇ 1981 ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜਲੰਧਰ ਵਿਚਲੇ ਰਿਜਨਲ ਸੈਂਟਰ ਵੱਲੋਂ ਜਲੰਧਰ ਵਿੱਚ ਅਤੇ ਦੂਜਾ ਉਸਤੋਂ ਕੁੱਝ ਸਾਲ ਪਹਿਲਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਹੀ 'ਪੰਜਾਬੀ ਨਾਵਲ' ਉੱਤੇ ਅੰਮ੍ਰਿਤਸਰ ਵਿੱਚ ਕਰਵਾਇਆ ਗਿਆ ਸੀ। ਇਹਨਾਂ ਸੈਮੀਨਾਰਾਂ ਵਿੱਚ ਦੋਵਾਂ ਵਿਧਾਵਾਂ ਬਾਰੇ ਸੰਵਾਦ ਰਚਾਉਣ ਲਈ ਪੰਜਾਬੀ ਜਗਤ ਦੇ ਪ੍ਰਸਿੱਧ ਵਿਦਵਾਨਾਂ/ਲੇਖਕਾਂ ਨੇ ਸ਼ਮੂਲੀਅਤ ਕੀਤੀ ਸੀ। ਦੋਵਾਂ ਸੈਮੀਨਾਰਾਂ ਵਿੱਚ ਹੋਈ ਚਰਚਾ ਨੂੰ ਸੰਪਾਦਿਤ ਕਰਕੇ ਯੂਨੀਵਰਸਿਟੀ ਵੱਲੋਂ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਵੀ ਕੀਤਾ ਗਿਆ ਸੀ। ਇਹਨਾਂ ਸੈਮੀਨਾਰਾਂ ਵਿੱਚ ਹੋਈ ਗੰਭੀਰ ਚਰਚਾ ਦੇ ਫ਼ਲਸਰੂਪ ਪੰਜਾਬੀ ਨਾਵਲ ਤੇ ਕਹਾਣੀ ਬਾਰੇ ਨਵੀਆਂ ਅੰਤਰ-ਦ੍ਰਿਸ਼ਟੀਆਂ ਸਾਹਮਣੇ ਆਈਆਂ ਸਨ।

ਕੁਝ ਓਸੇ ਤਰ੍ਹਾਂ ਦਾ ਕਰਨ ਦੇ ਸੁਪਨੇ ਨਾਲ ਮੈਂ ਉਹਨਾਂ ਦੀ ਮੁਹੱਬਤ ਅੱਗੇ ਨਾ ਚਾਹੁੰਦਿਆਂ ਵੀ ਸਿਰ ਝੁਕਾ ਦਿੱਤਾ। ਮੈਨੂੰ ਸਹਿਮਤ ਹੋਇਆ ਜਾਣ ਕੇ ਉਹਨਾਂ ਦੇ ਚਿਹਰੇ ਖਿੜ ਗਏ।

ਮੈਂ ਭਾਰਤ ਭਰ ਦੇ ਕਹਾਣੀਕਾਰਾਂ ਤੇ ਆਲੋਚਕਾਂ ਨੂੰ ਸੱਦ ਕੇ ਕਹਾਣੀ ਬਾਰੇ ਗੱਲ ਤੋਰਨ ਦਾ ਇਰਾਦਾ ਦੱਸਿਆ ਤੇ ਇਸ ਉੱਤੇ ਹੋਣ ਵਾਲੇ ਖ਼ਰਚੇ ਵੱਲ ਧਿਆਨ ਕਰਵਾਇਆ ਤਾਂ ਉਹਨਾਂ ਨੇ ਕਿਹਾ ਕਿ ਮੈਂ ਫ਼ਿਕਰ ਨਾ ਕਰਾਂ। ਉਹਨਾਂ ਨੇ 07-08 ਸਤੰਬਰ 1991 ਨੂੰ



Sri Satguru Jagjit Singh Ji eLibrary NamdhariElibrary@gmail.com

ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿੱਚ ਕਰਵਾਏ ਜਾਣ ਵਾਲੇ ਇਸ ਮਹਾ-ਸਮਾਗਮ ਨੂੰ ਕਰਵਾਉਣ ਦੀ ਜ਼ਿੰਮੇਵਾਰੀ ਓਟ ਲਈ। ਇਸ ਸਮਾਗਮ ਵਿੱਚ ਦਿੱਲੀ, ਕਾਨਪੁਰ ਤੋਂ ਲੈ ਕੇ ਹਰਿਆਣੇ ਅਤੇ ਪੰਜਾਬ ਦੇ ਚਾਰ ਤੋਂ ਪੰਜ ਸੌ ਦੀ ਗਿਣਤੀ ਵਿੱਚ ਲੇਖਕ ਦੋ ਦਿਨਾਂ ਲਈ ਮਿਲ ਬੈਠੇ ਤੇ ਅਜਿਹੀ ਖੁੱਲ੍ਹ ਕੇ ਚਰਚਾ ਹੋਈ ਕਿ ਪੰਜਾਬੀ ਕਹਾਣੀ ਦੇ ਇਤਿਹਾਸ ਵਿੱਚ ਇਹ ਕਹਾਣੀ ਸਮਾਗਮ ਇੱਕ ਮੀਲ-ਪੱਥਰ ਦੀ ਹੈਸੀਅਤ ਕਾਇਮ ਕਰ ਗਿਆ।

ਉਹ ਇਸ ਸਮਾਗਮ ਦੀ ਸਫਲਤਾ 'ਤੇ ਏਨੇ ਖੁਸ਼ ਹੋਏ ਕਿ ਉਹਨਾਂ ਦੇ ਉਤਸ਼ਾਹ ਨਾਲ ਅਸੀਂ ਦੋ-ਦੋ ਸਾਲ ਦੇ ਵਕਫ਼ੇ ਬਾਅਦ ਅਜਿਹੇ ਦੋ ਕਹਾਣੀ ਉਤਸਵ ਹੋਰ ਵੀ ਕਰਵਾਏ। ਤੇ ਬਕੌਲ ਬਲਦੇਵ ਧਾਲੀਵਾਲ, ਉਦੋਂ ਲੋਕ ਆਪਣੇ ਨਿਆਣਿਆਂ ਦੇ ਵਿਆਹ ਦੀਆਂ ਤਰੀਕਾਂ ਨਿਯਤ ਕਰਨ ਸਮੇਂ ਇਹ ਧਿਆਨ ਰੱਖਦੇ ਕਿ ਕਿਤੇ ਇਹਨਾਂ ਦਿਨਾਂ ਵਿੱਚ ਜਲੰਧਰ ਵਾਲਾ ਕਹਾਣੀ ਉਤਸਵ ਤਾਂ ਨਹੀਂ ਹੋ ਰਿਹਾ! ਪਰ ਜਿਹੜੀ ਗੱਲ ਜਗਦੀਸ਼ ਸਿੰਘ ਤੇ ਬੰਨੂਆਣਾ ਬਾਰੇ ਕਰਨੀ ਬਣਦੀ ਹੈ, ਉਹ ਇਹ ਹੈ ਕਿ ਸਟੇਜ 'ਤੇ ਤਾਂ ਮੈਂ 'ਦਿਸਦਾ' ਰਹਿੰਦਾ ਤੇ ਉਹ ਪਿੱਛੇ ਰਹਿ ਕੇ, ਪੰਜ-ਪੰਜ ਸੌ ਦੀ ਗਿਣਤੀ ਤੱਕ ਹਾਜ਼ਰ ਹੋਣ ਵਾਲੇ ਲੇਖਕਾਂ ਦੀ ਦੋ ਦਿਨਾਂ ਰਿਹਾਇਸ਼, ਖਾਣੇ ਅਤੇ ਉਹਨਾਂ ਦੇ ਆਉਣ-ਜਾਣ ਦੇ ਕਿਰਾਏ ਦਾ ਪ੍ਰਬੰਧ ਵੀ ਕਰਦੇ।

ਪੜ੍ਹਨ ਵਾਲੇ ਸੋਚਦੇ ਹੋਣਗੇ ਕਿ ਪੰਜ ਸੌ ਦੇ ਲਗਭਗ ਬੰਦਿਆਂ ਨੂੰ ਹੋਟਲਾਂ ਵਿੱਚ ਰੱਖਣਾ, ਖਾਣਾ ਖਵਾਉਣਾ ਤੇ ਆਉਣ-ਜਾਣ ਦਾ ਕਿਰਾਇਆ ਦੇਣ ਵਾਲੇ ਇਹ ਦੋਵੇਂ ਸੱਜਣ ਪਤਾ ਨਹੀਂ ਕਿੱਡੀ ਕੁ ਵੱਡੀ ਅਸਾਮੀ ਸਨ। ਨਹੀਂ ਜੀ, ਅਜਿਹੀ ਗੱਲ ਨਹੀਂ ਸੀ। ਇਸ ਕੰਮ ਲਈ ਉਹਨਾਂ ਨੂੰ 'ਮੰਗਣਾ' ਪੈਂਦਾ ਸੀ। 'ਵਰਿਆਮ ਸਿੰਘ ਸੰਧੂ-ਅੰਕ' ਵਾਸਤੇ ਕਿਸੇ ਵੀ ਕਿਸਮ ਦਾ ਮਾਇਕ ਬੋਝ ਚੁੱਕਣ ਤੋਂ ਜਗਦੀਸ਼ ਸਿੰਘ ਨੇ ਭਾਵੇਂ ਮੈਨੂੰ ਤਾਂ ਮੁਕਤ ਕਰ ਦਿੱਤਾ ਸੀ, ਪਰ ਖ਼ਰਚੇ ਦੀ ਪੂਰਤੀ ਲਈ ਉਹਨਾਂ ਨੂੰ ਦਰ-ਦਰ 'ਤੇ ਜਾਣਾ ਪੈਂਦਾ ਸੀ।

ਉਹਨਾਂ ਨਾਲ ਸਾਂਝ ਦੇ ਪਹਿਲੇ ਦਿਨਾਂ ਦੀ ਗੱਲ ਹੈ। ਕੋਈ ਵੱਡਾ ਸਾਹਿਤਕ-ਸਮਾਗਮ ਕਰਨਾ ਸੀ। ਇੱਕ ਦਿਨ ਉਹ ਸਹਾਇਤਾ ਮੰਗਣ ਵਾਸਤੇ ਮੁਹਿੰਮ 'ਤੇ ਤੁਰਨ ਵਾਲੇ ਸਨ ਕਿ ਬਾਬਾ ਬੰਨੋਆਣਾ ਮੇਰੇ 'ਤੇ ਜ਼ੋਰ ਪਾਉਣ ਲੱਗਾ, "ਵਰਿਆਮ ਜੀ! ਤੁਸੀਂ ਵੀ ਸਾਡੇ ਨਾਲ ਚੱਲੋ ਅੱਜ ਉਗਰਾਹੀ ਵਾਸਤੇ। ਤੁਹਾਡਾ ਵੱਡਾ ਸਾਹਿਤਕ ਨਾਂ ਏਂ। ਨਾਲ ਹੋਵੇਗੇ ਤਾਂ ਅਗਲੇ 'ਤੇ ਪ੍ਰਭਾਵ ਪਵੇਗਾ। ਉਗਰਾਹੀ ਲਈ ਤੁਸੀਂ ਕਿਸੇ ਨੂੰ ਕੁਝ ਨਹੀਂ ਕਹਿਣਾ, ਅਸੀਂ ਹੀ ਕਹਾਂਗੇ। ਤੁਹਾਡੀ ਤਾਂ,ਬੱਸ, ਹਾਜ਼ਰੀ ਚਾਹੀਦੀ ਹੈ।"

ਮੈਂ ਉਹਦੀ 'ਫਲਾਹੁਣੀ' ਵਿੱਚ ਆ ਗਿਆ। ਜਗਦੀਸ਼ ਸਿੰਘ, ਬਾਬਾ ਬੰਨੋਆਣਾ, ਦਰਸ਼ਨ ਸਿੰਘ ਹਵਾਲਦਾਰ, ਨਿਰੰਜਨ ਸਿੰਘ ਸਾਥੀ ਤੇ ਇੱਕ ਦੋ ਜਣੇ ਹੋਰ ਮੁਹਿੰਮ 'ਤੇ ਨਿਕਲ ਤੁਰੇ। ਫ਼ੈਸਲਾ ਸੀ ਕਿ ਪਹਿਲਾਂ ਮਾਡਲ ਟਾਊਨ ਦੀ ਮਾਰਕੀਟ ਵੱਲ ਮੁੜਦੇ ਰਾਹ 'ਤੇ ਵੱਡੀ ਕੋਠੀ ਵਾਲੇ ਬਿਜ਼ਨਸਮੈਨ ਕੋਲ ਜਾਣਾ ਸੀ। ਦੱਸਿਆ ਗਿਆ ਕਿ ਉਹ ਸਾਹਿਤਕਾਰਾਂ ਤੇ ਕਲਾਕਾਰਾਂ ਦਾ ਬੜਾ ਮੱਦਾਹ ਹੈ। ਹਰ ਵਾਰ ਚੰਗੀ ਸਬਰਕੱਤੀ ਉਗਰਾਹੀ ਦਿੰਦਾ ਹੈ। ਅਸੀਂ ਕੋਠੀ ਦੇ ਗੇਟ ਤੋਂ ਅੰਦਰ ਲੰਘਣ ਲੱਗੇ ਕਿ ਸਕਿਉਰਟੀ ਗਾਰਡ ਨੇ ਸਾਨੂੰ ਅੱਗੇ ਜਾਣੋ ਰੋਕ ਦਿੱਤਾ। ਉਹਨੂੰ ਕਿਹਾ, "ਅਸੀਂ ਸਰਦਾਰ ਸਾਹਿਬ ਨੂੰ ਮਿਲਣਾ ਹੈ। ਉਹ ਸਾਡੇ



Sri Satguru Jagjit Singh Ji eLibrary NamdhariElibrary@gmail.com

ਬੜੇ ਚੰਗੇ ਜਾਣਕਾਰ ਨੇ। ਉਹਨਾਂ ਨੂੰ ਕਹੋ ਕਿ ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ 'ਫਲਾਂ-ਫਲਾਂ' ਸੱਜਣ ਉਹਨਾਂ ਨੂੰ ਮਿਲਣ ਆਏ ਨੇ।"

ਸਕਿਊਰਟੀ ਗਾਰਡ ਮੁੜਦੇ ਪੈਰੀਂ ਆਇਆ ਤੇ ਬੜੀ ਰੁਖ਼ਾਈ ਨਾਲ ਬੋਲਿਆ, "ਸਰਦਾਰ ਸਾਹਿਬ ਕਹਿੰਦੇ ਨੇ ਕਿ ਇਹੋ ਜਿਹੇ ਕੰਮਾਂ ਲਈ ਫੈਕਟਰੀ ਆਇਆ ਕਰੋ। ਘਰ ਵਿਚ ਨਹੀਂ।"

ਗਾਰਡ ਦੇ ਬੋਲਾਂ ਵਿੱਚ ਮੈਨੂੰ ਲੱਗਾ ਜਿਵੇਂ ਕੋਠੀ ਦਾ ਮਾਲਕ ਕਿਸੇ ਮੰਗਤੇ ਨੂੰ ਦਰਵਾਜ਼ੇ ਤੋਂ ਮੋੜਨ ਲੱਗਾ ਕਹਿ ਰਿਹਾ ਹੋਵੇ, "ਜਾਹ! ਬਾਬਾ! ਜਾਹ! ਕੱਲ੍ਹ ਆਵੀਂ" ਮੈਂ ਅਜਿਹੀ ਨਾਂਹ ਸੁਣ ਕੇ ਨਮੋਸ਼ੀ ਵਿੱਚ ਡੁੱਬਾ ਹੋਇਆ ਸਾਂ, ਪਰ ਮੇਰੇ ਸਾਥੀਆਂ ਨੇ ਬੜੇ ਸਹਿਜ-ਭਾਅ ਕਿਹਾ, "ਚਲੋ ਕੋਈ ਨਾ! ਸਵੇਰੇ ਫੈਕਟਰੀ ਚਲੇ ਜਾਵਾਂਗੇ।"

ਮੈਂ ਆਪਣੀ ਨਮੋਸ਼ੀ ਜ਼ਾਹਿਰ ਕਰਦਿਆਂ ਕਿਹਾ, "ਸੰਤ ਜੀ ਤੇ ਬਾਬਾ ਜੀ! ਸਵੇਰੇ ਤਾਂ ਕੀ, ਮੈਂ ਕਦੀ ਵੀ ਤੁਹਾਡੇ ਨਾਲ ਉਗਰਾਹੀ ਕਰਨ ਨਹੀਂ ਜੇ ਜਾਣਾ। ਮੇਰੇ ਵੱਲੋਂ ਏਸ ਕੰਮ ਤੋਂ ਹੱਥ ਜੋੜ ਕੇ ਮਾਫ਼ੀ!"

ਜਗਦੀਸ਼ ਸਿੰਘ ਸ਼ਾਂਤ-ਚਿੱਤ ਹੱਸਿਆ, "ਤੁਸੀਂ ਸਾਡੇ ਨਾਲ ਆਪਣਾ ਪਿਆਰ ਬਣਾਈ ਰੱਖੋ। ਉਗਰਾਹੀਆਂ ਦਾ ਕੰਮ ਸਾਡੇ 'ਤੇ ਰਹਿਣ ਦਿਉ।"

ਅਜਿਹੀ ਔਖੀ ਪ੍ਰਕਿਰਿਆ ਵਿਚੋਂ ਲੰਘਦਿਆਂ ਏਨੇ ਵੱਡੇ ਮਹਾ-ਸਮਾਗਮ ਕਰਵਾ ਸਕਣਾ ਜਗਦੀਸ਼ ਸਿੰਘ ਤੇ ਉਹਦੀ ਟੀਮ ਦੀ ਵਡਿਆਈ ਹੀ ਆਖੀ ਜਾ ਸਕਦੀ ਹੈ। ਏਨੀ ਵੱਡੀ ਖ਼ੇਚਲ ਤੋਂ ਬਾਅਦ ਕਰਵਾਏ ਜਾਣ ਵਾਲੇ ਸਮਾਗਮਾਂ ਵਿਚ ਆਪ ਦਿਸਣਾ ਹੀ ਨਾਂ ਤੇ ਮੈਨੂੰ ਅੱਗੇ ਲਾ ਛੱਡਣਾ! ਸੋਚੀਦਾ, ਤਾਂ ਹੈਰਾਨ ਹੋ ਜਾਈਦਾ! ਬੰਦਾ ਸਾਰਾ ਕੰਮ ਆਪ ਕਰੇ ਤੇ ਪਰ ਅੱਗੇ ਹੋ ਕੇ ਦਿਸਣ ਦਾ ਲਾਲਚ ਹੀ ਨਾ ਹੋਵੇ, ਇਹੋ ਹੀ ਸੰਤ ਬਿਰਤੀ ਹੁੰਦੀ ਹੈ। ਅਸੀਂ ਐਵੇਂ ਨਹੀਂ ਸਾਂ ਉਹਨੂੰ 'ਸੰਤ ਜੀ' ਕਹਿ ਕੇ ਮੁਖ਼ਾਤਬ ਹੁੰਦੇ।

ਸੰਤ ਜਗਦੀਸ਼ ਸਿੰਘ ਸਚਮੁੱਚ 'ਸੰਤ' ਸੀ। ਏਨਾ ਸਹਿਜ ਤੇ ਸੰਤੁਲਿਤ ਬੰਦਾ ਮਨੁੱਖੀ ਜਾਮੇ ਵਿੱਚ ਮੈਂ ਤਾਂ ਬਹੁਤ ਘੱਟ ਵੇਖਿਆ ਹੈ। ਉਹਨੇ ਕਦੀ ਕਿਸੇ ਬੰਦੇ ਨੂੰ ਹਾਜ਼ਰੀ ਵਿੱਚ ਤਾਂ ਕੀ ਉਹਦੀ ਗ਼ੈਰਹਾਜ਼ਰੀ ਵਿੱਚ ਵੀ ਅਪਸ਼ਬਦ ਨਹੀਂ ਬੋਲਿਆ। ਕਦੀ ਕਿਸੇ ਦੀ ਨਿੰਦਿਆ ਨਹੀਂ ਕੀਤੀ। ਕਦੀ ਕਿਸੇ ਦੀ ਚੁਗਲੀ ਨਹੀਂ ਕੀਤੀ। ਜੇ ਸਾਡੇ ਵਰਗਾ ਕੋਈ ਉਹਦੇ ਸਾਹਮਣੇ ਅਜਿਹਾ 'ਪਾਪ' ਕਰਦਾ ਵੀ ਤਾਂ ਉਹ ਹੁੰਗਾਰਾ ਭਰਨ ਦੀ ਥਾਂ ਮੰਦ ਮੰਦ ਮੁਸਕਾਈ ਜਾਂਦਾ। ਬੋਲਦਾ ਕੁੱਝ ਨਾ। ਸ਼ਾਇਦ ਏਸੇ ਕਰ ਕੇ ਮੈਂ ਕਦੀ ਕਿਹਾ ਸੀ ਕਿ 'ਆਮ ਕਰ ਕੇ ਧਾਰਮਿਕ ਵਿਅਕਤੀਆਂ ਨੂੰ ਗੁਰੂ ਵਾਲੇ ਜਾਂ ਗੁਰੂ ਵਰਗੇ ਬਣਨ ਲਈ ਪ੍ਰੇਰਿਤ ਕੀਤਾ ਜਾਂਦਾ ਹੈ ਤਾਕਿ ਉਹ ਆਤਮਿਕ ਸ਼ੁਧੀ ਦੀ ਸਿਖ਼ਰ ਨੂੰ ਪਾ ਸਕਣ। ਮੇਰਾ ਮੰਨਣਾ ਹੈ ਕਿ ਜਗਦੀਸ਼ ਸਿੰਘ ਏਨਾ ਚੰਗਾ ਹੈ ਕਿ ਜੇ ਅਸੀਂ 'ਗੁਰੂ ਵਰਗੇ' ਨਹੀਂ ਬਣ ਸਕਦੇ ਤਾਂ ਜਗਦੀਸ਼ ਸਿੰਘ ਵਰਗੇ ਹੀ ਬਣ ਜਾਈਏ ਤਾਂ ਬਹੁਤ ਵੱਡੀ ਗੱਲ ਹੈ। ਤੇ ਇਹ ਗੱਲ ਝੂਠੀ ਜਾਂ ਵਧਾਈ-ਚੜ੍ਹਾਈ ਵੀ ਨਹੀਂ। ਜਗਦੀਸ਼ ਸਿੰਘ ਦੇ ਬੋਲਾਂ ਵਿੱਚ ਤੇ ਲਿਖਤ ਵੀ ਸਹਿਜ ਹੁੰਦਾ ਸੀ ਤੇ ਜੀਵਨ ਵਿਹਾਰ ਵਿੱਚ ਵੀ। ਉਹਨੂੰ ਦੋਸਤਾਂ ਦੀ ਕੋਈ ਘਾਟ ਨਹੀਂ ਸੀ ਤੇ ਉਹਦੇ ਨਾਲ ਦੁਸ਼ਮਣੀ ਕਰਦਿਆਂ ਮੈਂ ਜ਼ਾਹਿਰਾ ਤੌਰ 'ਤੇ ਕਿਸੇ ਨੂੰ ਵੇਖਿਆ ਵੀ ਨਹੀਂ। ਹਰੇਕ ਦੇ ਦੁਖ-ਸੁਖ ਵਿੱਚ ਸ਼ਰੀਕ ਹੋਣ ਵਾਲੀ ਰੱਬੀ ਰੂਹ ਸੀ ਉਹ!



Sri Satguru Jagjit Singh Ji eLibrary NamdhariElibrary@gmail.com

## ਬੇਮਿਸਾਲ ਜੀਵਨੀ 'ਖਿੱਲਰੇ ਪੱਤਰੇ'

ਸਿਆਲ ਦੀ ਕੋਸੀ-ਕੋਸੀ ਧੁੱਪ। ਐਤਵਾਰ ਦਾ ਦਿਨ। ਜਗਦੀਸ਼ ਸਿੰਘ ਤੇ ਮੈਂ ਸਾਡੇ ਘਰ ਦੀ ਉਤਲੀ ਛੱਤੇ ਟੈਰੇਸ ਉੱਤੇ ਬੈਠੇ ਹੋਏ ਗੱਪ-ਗੋਸ਼ਟਿ ਵਿੱਚ ਰੁੱਝੇ ਹੋਏ ਸਾਂ। ਅਚਾਨਕ ਗੱਲ-ਬਾਤ ਦਾ ਰੁਖ਼ ਸੰਤਾਲੀ ਦੇ ਉਜਾੜਿਆਂ ਵੱਲ ਮੁੜ ਗਿਆ। ਜਗਦੀਸ਼ ਸਿੰਘ ਸੰਤਾਲੀ ਵਿਚ ਸਿਆਲਕੋਟ ਜ਼ਿਲ੍ਹੇ ਦੇ ਆਪਣੇ ਪਿੰਡ 'ਢੇਅ' ਤੋਂ ਨਿਕਲ ਕੇ, ਕਾਫ਼ਿਲੇ ਨਾਲ ਭਾਰਤ ਪਹੁੰਚਣ ਦੀ ਕਹਾਣੀ ਸੁਣਾ ਰਿਹਾ ਸੀ। ਉਹਦੇ ਸੁਣਾਏ ਬਿਰਤਾਂਤ ਨੇ ਮੇਰੇ 'ਤੇ ਜਾਦੂ-ਅਸਰ ਕਰ ਦਿੱਤਾ। ਉਹ ਬੜੇ ਸਹਿਜ ਨਾਲ ਦਿਲ ਹਲੂਣਵੀਆਂ ਘਟਨਾਵਾਂ ਦਾ ਵੇਰਵਾ ਸਾਂਝਾ ਕਰ ਰਿਹਾ ਸੀ ਕਿ ਸੁਣਨ ਵਾਲੇ ਦਾ ਕਲੇਜਾ ਮੁੱਠੀ ਵਿੱਚ ਆ ਜਾਵੇ। ਮੈਂ ਸਾਹ ਰੋਕ ਕੇ ਬਿਰਤਾਂਤ ਸੁਣ ਰਿਹਾ ਸਾਂ। ਕਿਵੇਂ ਉਹਨਾਂ ਦਾ ਪਰਿਵਾਰ ਤੇ ਪਿੰਡ ਵਾਸੀ ਭਰੇ-ਭਰਾਏ ਘਰ-ਬਾਰ ਛੱਡ ਕੇ ਬੇਸਰੋਸਮਾਨੀ ਦੀ ਹਾਲਤ ਵਿੱਚ ਕਾਫ਼ਿਲੇ ਨਾਲ ਹੋ ਤੁਰੇ। ਜਦੋਂ ਉਹਨਾਂ ਦਾ ਕਾਫ਼ਿਲਾ ਜਾਨ ਬਚਾ ਕੇ ਸਰਹੱਦੋਂ ਉਰਾਰ ਆ ਪਹੁੰਚਾ ਤਾਂ ਥੱਕੇ ਹੋਏ ਲੋਕ ਸੜਕਾਂ ਦੇ ਆਲੇ-ਦੁਆਲੇ ਬੈਠ ਗਏ। ਇਹ ਉਹ ਲੋਕ ਸਨ ਜਿੰਨ੍ਹਾਂ ਨੂੰ ਨਿਸਚਿਤ ਤੌਰ 'ਤੇ ਪਤਾ ਸੀ ਕਿ ਅਸੀਂ ਕਾਫ਼ਲੇ ਦੇ ਨਾਲ ਜਾ ਰਹੇ ਹਾਂ, ਆਪਣਾ ਘਰ ਘਾਟ ਛੱਡ ਕੇ। ਕੋਲ ਆਟਾ ਵੀ ਹੋਵੇ, ਸਮਾਂ ਵੀ ਹੋਵੇ, ਸਾਧਨ ਵੀ ਹੋਵੇ ਤਾਂ ਫ਼ੇਰ ਕਿਸ ਨੇ ਪਾਂਧਾ ਪੁੱਛਣਾ ਸੀ!

ਜਗਦੀਸ਼ ਸਿੰਘ ਸੁਣਾ ਰਿਹਾ ਸੀ।

"ਸੰਧੂ ਸਾਹਿਬ!ਦੂਰ ਦੂਰ ਤੱਕ ਚੁੱਲ੍ਹੇ ਤਪ ਰਹੇ ਸਨ। ਇਹਨਾਂ ਚੁੱਲ੍ਹਿਆਂ 'ਤੇ ਰੋਟੀਆਂ ਦੀ ਮਹਿਕ ਨੇ ਸਾਡੇ ਲਈ ਇੱਕ ਸਮੱਸਿਆ ਖੜੀ ਕਰ ਦਿੱਤੀ। ਮੇਰਾ ਛੋਟਾ ਭਰਾ ਪੰਜ ਸਾਲ ਦੀ ਉਮਰ ਦਾ ਸੀ, ਕੁਲਦੀਪ। ਜਿਹੜਾ ਸਾਈਕਲ ਅਸੀਂ ਛੋਟੀ ਜਿਹੀ ਗੰਢੜੀ ਰੱਖਣ ਲਈ ਤੋਰ ਲਿਆਏ ਸਾਂ, ਉਹ ਅਕਸਰ ਓਸੇ ਸਾਈਕਲ ਦੇ ਡੰਡੇ 'ਤੇ ਬੈਠਾ ਰਿਹਾ ਤੇ ਹੈਂਡਲ ਉਤੇ ਸਿਰ ਰੱਖ ਕੇ ਸੁੱਤਾ ਰਿਹਾ। ਕਦੇ ਤਾਇਆਂ ਦੇ ਮੋਢਿਆਂ 'ਤੇ ਚਿਪਕਿਆ ਰਿਹਾ ਅਤੇ ਕਦੇ ਬਾਪ ਨੇ ਚੁੱਕੀ ਰੱਖਿਆ। ਉਸ ਦੀ ਕੋਈ ਮੰਗ ਨਹੀਂ ਸੀ, ਕੋਈ ਜ਼ਿਦ ਨਹੀਂ ਸੀ। ਬੱਸ ਬਹੁਤ ਬੀਬਾ ਰਾਣਾ ਜਾਂ ਸਹਿਮਿਆਂ ਜਿਹਾ ਬਣ ਕੇ ਹੀ ਰਿਹਾ। ਉਸ ਸਮੇਂ ਬਦਲੀ ਫ਼ਿਜ਼ਾ ਦੇ ਪ੍ਰਭਾਵ ਨੂੰ ਬੱਚੇ ਵੀ ਅਨੁਭਵ ਕਰਦੇ ਸਨ। ਉਹ ਤਾਂ ਇਨਸਾਨ ਦਾ ਬੱਚਾ ਸੀ, ਏਸ ਵੇਲੇ ਤਾਂ ਕੁੱਤਿਆਂ, ਬਿੱਲੀਆਂ, ਡੰਗਰਾਂ ਨੇ ਵੀ ਮਹਿਸੂਸ ਕਰ ਲਿਆ ਸੀ ਕਿ ਹਵਾ ਵਿੱਚ ਜ਼ਹਿਰ ਘੁਲ ਗਿਆ ਹੈ।"

"ਪਰ ਰਾਵੀ ਲੰਘਦਿਆਂ ਹੀ ਫ਼ਿਜ਼ਾ ਬਦਲ ਗਈ ਸੀ। ਬੱਚੇ ਨੂੰ ਵੀ ਤਾਜ਼ੀਆਂ ਰੋਟੀਆਂ ਦੀ ਮਹਿਕ ਆ ਗਈ ਅਤੇ ਉਸ ਨੇ ਆਪਣੀ ਤਬੀਅਤ ਦੇ ਐਨ ਉਲਟ ਰੋਟੀ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਭੁੱਖ ਤਾਂ ਸਾਰਿਆਂ ਨੂੰ ਬਹੁਤ ਲੱਗੀ ਸੀ ਅਤੇ ਹੁਣ ਪਰਗਟ ਵੀ ਸ਼ਿੱਦਤ ਨਾਲ ਹੋਈ ਸੀ। ਜਦੋਂ ਬੰਦਾ ਬੁਖ਼ਾਰ ਆਦਿ ਨਾਲ ਬਿਮਾਰ ਹੁੰਦਾ ਹੈ ਤਾਂ ਉਸਨੂੰ ਵਧੀਆ ਤੋਂ ਵਧੀਆ ਚੀਜ਼ ਵੀ ਖਾਣ ਨੂੰ ਦਿਓ ਤਾਂ ਉਸਦਾ ਖਾਣ ਨੂੰ ਜੀਅ ਨਹੀਂ ਕਰਦਾ ਅਤੇ ਕਿੰਨੇ- ਕਿੰਨੇ ਦਿਨ ਹੀ ਉਹ ਇਸ ਤਰ੍ਹਾਂ ਕੱਢ ਜਾਂਦਾ ਹੈ ਪਰ ਬੁਖ਼ਾਰ ਉਤਰਨ 'ਤੇ ਉਹ ਸਭ ਤੋਂ ਪਹਿਲਾਂ ਰੋਟੀ ਹੀ ਮੰਗਦਾ ਹੈ। ਬੱਸ ਇਹੀ ਹਾਲਤ ਸਾਡੀ ਸੀ। ਇੰਨੇ ਦਿਨਾਂ ਦੀ ਫ਼ਿਕਰਮੰਦੀ ਦਾ ਬੁਖ਼ਾਰ ਰਾਵੀ ਪਾਰ ਕਰਦਿਆਂ ਹੀ ਉਤਰ ਗਿਆ ਸੀ। ਜਿਸਮ ਨੇ ਤੁਰਨ ਦੀ ਹਿੰਮਤ ਵੀ ਖੋਹ ਲਈ ਅਤੇ ਭੁੱਖ ਨੇ ਵੀ ਕੜਵੱਲ ਕੱਢ ਛੱਡੇ ਸਨ। ਅੱਜ



Sri Satguru Jagjit Singh Ji eLibrary NamdhariElibrary@gmail.com

ਸਫ਼ਰ ਵੀ ਕਈ ਮੀਲਾਂ ਦਾ ਕਰ ਕੇ ਆਏ ਸਾਂ।"

"ਇਸ ਸਮੇਂ ਜੇ ਕੁਲਦੀਪ ਨੇ ਭੁੱਖ ਦਾ ਰੌਲਾ ਪਾ ਧਰਿਆ ਤਾਂ ਇਹ ਕੋਈ ਅਲੋਕਾਰ ਗੱਲ ਨਹੀਂ ਸੀ ਅਤੇ ਏਸ ਮੰਗ ਦਾ ਪੂਰਾ ਕਰਨਾ ਕੋਈ ਔਖੀ ਗੱਲ ਨਹੀਂ ਸੀ। ਸਾਡੇ ਕੋਲ ਤਾਂ ਨਾ ਤਵਾ-ਪਰਾਤ ਸੀ, ਨਾ ਆਟਾ-ਦਾਣਾ ਪਰ ਹੋਰ ਤਵਿਆਂ 'ਤੇ ਤਾਂ ਰੋਟੀਆਂ ਪੱਕ ਹੀ ਰਹੀਆਂ ਸਨ। ਕੁਲਦੀਪ ਦੀ ਜ਼ਿਦ ਸਾਡੇ ਅੰਦਰ ਖੋਹ ਪਾ ਰਹੀ ਸੀ। ਉਸ ਨੂੰ ਕਿਹਾ ਗਿਆ ਕਿ ਥੋੜ੍ਹੇ ਚਿਰ ਨੂੰ ਅਸੀਂ ਡੇਰਾ ਬਾਬਾ ਨਾਨਕ ਪੁੱਜ ਜਾਣਾ ਹੈ। ਉਥੇ ਗੁਰੂ ਕਾ ਲੰਗਰ ਵੀ ਹੋਵੇਗਾ ਅਤੇ ਬਾਜ਼ਾਰ ਵੀ। ਤੈਨੂੰ ਰੱਜ ਕੇ ਖੁਆ ਦਿਆਂਗੇ। ਪਰ ਬੱਚਾ ਆਕੀ ਹੋ ਗਿਆ। ਉਸ ਦੀਆਂ ਲੇਰਾਂ ਦਿਲਾਂ ਨੂੰ ਧੂਹ ਪਾ ਰਹੀਆਂ ਸਨ। "ਮੈਂ ਰੋਟੀ ਖਾਣੀ ਹੈ। ਮੈਂ ਰੋਟੀ ਖਾਣੀ ਹੈ" ਇਸ ਤੋਂ ਵੱਧ ਸ਼ਬਦ ਮੂੰਹੋਂ ਕੱਢਦਾ ਨਹੀਂ ਸੀ। ਪਿਤਾ ਜੀ ਨੇ ਕਿਹਾ," ਚੱਲ ਤੈਨੂੰ ਰੋਟੀ ਲੈ ਦਿੰਦੇ ਹਾਂ।" ਉਹਨਾਂ ਗੋਗਲੇ ਪੁੱਤ ਨੂੰ ਚੁੱਕਿਆ ਤੇ ਤੁਰ ਪਏ। ਪਹਿਲੀ ਧੂਣੀ ਨਾਲ ਹੀ ਸੀ। ਪਿਤਾ ਜੀ ਨੇ ਕਿਹਾ, "ਬੱਚਾ ਬਹੁਤ ਜ਼ਿਦ ਕਰ ਰਿਹਾ ਹੈ, ਅੱਧੀ ਰੋਟੀ ਦਿਓ।" ਅੱਗੋਂ ਜਵਾਬ ਆਇਆ, "ਸਾਡੇ ਕੋਲ ਫਾਲਤੂ ਨਹੀਂ।"

ਏਸ ਜਵਾਬ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਸਾਡੇ ਪਿੰਡ ਤਾਂ ਇਹ ਰਿਵਾਜ਼ ਸੀ ਕਿ ਕੋਈ ਮੁਸਾਫ਼ਰ ਬਾਹਰੋਂ ਲੰਘਦਾ ਜਾ ਰਿਹਾ ਹੋਵੇ ਤਾਂ ਉਸ ਨੂੰ 'ਵਾਜ ਮਾਰ ਕੇ ਰੋਟੀ, ਦੁੱਧ, ਲੱਸੀ ਪਾਣੀ ਪਿਆ ਕੇ ਜਾਣ ਦੇਣਾ। ਪਰ ਸ਼ਾਇਦ ਜਵਾਬ ਦੇਣ ਵਾਲੇ ਆਪਣੀ ਥਾਂ ਠੀਕ ਹੀ ਸਨ। ਪਿਤਾ ਜੀ ਅਗਲੇ ਚੁੱਲ੍ਹੇ 'ਤੇ ਗਏ। ਜਵਾਬ ਸੀ, "ਰੋਟੀ ਕੋਈ ਨਹੀਂ।" ਪਿਤਾ ਜੀ ਅੱਗੇ ਤੋਂ ਅੱਗੇ ਤੁਰੇ ਗਏ। ਭਾਂਤ ਭਾਂਤ ਦੇ ਜਵਾਬ ਸਨ। ਕਿਸੇ ਨੇ ਸਿਰ ਹੀ ਹਿਲਾ ਦਿੱਤਾ ਅਤੇ ਅੰਤ 'ਤੇ ਇਵੇਂ ਹੀ ਹੋਣ ਲੱਗਾ ਜਿਵੇਂ ਮੰਗਤਿਆਂ ਨੂੰ ਜਵਾਬ ਦਿੱਤਾ ਜਾਂਦਾ ਹੈ, "ਭਾਈ ਮਾਫ਼ ਕਰ।"

"ਜ਼ਮਾਨੇ ਨੂੰ ਕੀ ਹੋ ਗਿਆ ਸੀ! ਵਾਪਸ ਮੁੜਦੇ ਤਾਂ ਮੁੰਡਾ ਫ਼ੇਰ ਰੋਣ ਲੱਗ ਪੈਂਦਾ। ਉਸਨੂੰ ਰੋਟੀ ਦੀ ਝਾਕ ਸੀ, ਅੱਗੋਂ ਕੋਈ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਇੱਕ ਪਾਸੇ ਮੰਗਣ ਦੀ ਨਮੋਸ਼ੀ ਸੀ ਦੂਜੇ ਪਾਸੇ ਸਭ ਤੋਂ ਲਾਡਲੇ ਪੁੱਤਰ ਦੀਆਂ ਲੇਰਾਂ ਸਨ। ਇੱਕ ਪਾਸੇ ਸਵੈ-ਅਭਿਮਾਨ ਸੀ ਦੂਜੇ ਪਾਸੇ ਪੁੱਤਰ ਦਾ ਮੋਹ। ਬੰਦਾ ਕਿਹੋ ਜਿਹੀ ਕਸੂਤੀ ਸਥਿਤੀ ਵਿੱਚ ਫਸ ਜਾਂਦਾ ਹੈ, ਜਿਸ ਦਾ ਚਿੱਤ ਚੇਤਾ ਵੀ ਨਹੀਂ ਹੁੰਦਾ। ਮੇਰਾ ਪਿਤਾ ਇਲਾਕੇ ਵਿੱਚ ਪ੍ਰਸਿੱਧ ਜਥੇਦਾਰ ਵਜੋਂ ਜਾਣਿਆਂ ਜਾਂਦਾ ਸੀ। 'ਢੇ' (ਪਿੰਡ ਦਾ ਨਾਂ) ਦਾ ਨਾਂ ਲਵੋ ਤਾਂ ਜਥੇਦਾਰ ਨੱਥਾ ਸਿੰਘ ਯਾਦ ਆਉਂਦਾ ਤੇ ਜਥੇਦਾਰ ਨੱਥਾ ਸਿੰਘ ਦਾ ਨਾਂ ਲਵੋ ਤਾਂ 'ਢੇ' ਯਾਦ ਆਉਂਦਾ। ਜਿਹਨੇ ਆਪਣੇ ਘਰ ਆਏ ਕਿਸੇ ਵੀ ਸਵਾਲੀ ਨੂੰ, "ਜਾਹ ਬਾਬਾ ਮਾਫ਼ ਕਰ" ਨਹੀਂ ਸੀ ਕਿਹਾ। ਜਿਸ ਦੇ ਘਰ ਦੀਵਾਨ ਲੱਗਦੇ, ਲੰਗਰ ਚੱਲਦੇ ਰਹਿੰਦੇ। ਜੇ ਕਿਤੇ ਬਾਹਰ ਜਾਂਦੇ ਤਾਂ ਲੋਕੀਂ ਆਦਰ ਮਾਣ ਨਾਲ ਸਾਰੇ ਜਥੇ ਨੂੰ ਰਜਾ ਦਿੰਦੇ। ਉਹ ਅੱਜ ਰੋਟੀ ਦਾ ਇੱਕ ਟੁੱਕ ਮੰਗ ਰਿਹਾ ਸੀ ਤੇ ਕੋਈ ਉਸਨੂੰ ਦੇਣ ਲਈ ਤਿਆਰ ਨਹੀਂ ਸੀ। ਜਥੇਦਾਰ ਨੱਥਾ ਸਿੰਘ ਆਪ ਪੜ੍ਹਦਾ ਹੁੰਦਾ ਸੀ, "ਸ਼ੇਰਾਂ ਨੂੰ ਘਾਹ ਖਵਾ ਦੇਵੇਂ ਜੇ ਨਿਗਾਹ ਬਦਲ ਜਾਏ ਤੇਰੀ।" ਅੱਜ 'ਉਸ ਦੀ' 'ਬਦਲੀ ਨਿਗਾਹ' ਨੂੰ ਅਮਲੀ ਰੂਪ ਵਿੱਚ ਵੇਖਿਆ ਸੀ। ਏਸ ਵੇਲੇ ਅਭਿਮਾਨ ਤਾਂ ਵੱਡਿਆਂ ਵੱਡਿਆਂ ਦੇ ਚੂਰ ਹੋ ਗਏ।

ਆਖਰ ਜਿਵੇਂ ਪ੍ਰਹਿਲਾਦ ਨੂੰ ਤਪਦੇ ਥੰਮ 'ਤੇ ਕੀੜੀ ਤੁਰਦੀ ਦਿਸੀ ਇਵੇਂ ਹੀ ਇੱਕ ਆਵਾਜ਼ ਆਈ, "ਮੁੰਡਾ ਬਹੁਤ ਰੋਂਦਾ ਪਿਆ ਹੈ। ਦੇਵੋ ਏਸ ਨੂੰ ਇੱਕ ਰੋਟੀ।" ਘੋਰ



Sri Satguru Jagjit Singh Ji eLibrary NamdhariElibrary@gmail.com

ਕਲਜੁਗ ਵਿੱਚ ਸਤਜੁਗੀ ਬੋਲ। ਸ਼ਾਇਦ ਪੰਜਾਬ ਦੀ ਆਤਮਾ ਅਜੇ ਮਰੀ ਨਹੀਂ ਸੀ। ਇਹ ਬੋਲ ਬੋਲਣ ਵਾਲੀ ਬੀਬੀ ਪਤਾ ਨਹੀਂ ਹੁਣ ਕਿੱਥੇ ਹੈ! ਏਸ ਜਹਾਨ ਵਿੱਚ ਹੋਵੇਗੀ ਵੀ ਜਾਂ ਨਹੀਂ ਪਰ ਮਾਨਵਤਾ ਦੀ ਲਾਜ ਰੱਖਣ ਵਾਲੀ ਮੂਰਤੀ ਦੇ ਰੂਪ ਵਿੱਚ ਉਹ ਸਾਡੇ ਮਨਾਂ ਵਿੱਚ ਸਥਾਪਤ ਹੈ। ਮੁੰਡਾ ਰੋਟੀ ਦਾ ਟੁੱਕ ਲੈ ਕੇ ਚੁੱਪ ਹੋ ਗਿਆ।"

ਜਦ ਜਗਦੀਸ਼ ਸਿੰਘ ਨੇ ਏਥੇ ਆ ਕੇ ਗੱਲ ਮੁਕਾਈ ਤਾਂ ਮੇਰੀਆਂ ਅੱਖਾਂ ਸਿੱਲ੍ਹੀਆਂ ਸਨ। ਮੈਂ ਭਿਜੇ ਮਨ ਨਾਲ ਹੁਕਮ ਲਾ ਦਿੱਤਾ, "ਸੰਤ ਜੀ! ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ! ਤੁਸੀਂ ਇਹ ਬਿਰਤਾਂਤ ਹਰ ਹਾਲਤ ਵਿਚ ਲਿਖਣਾ ਹੈ। ਆਪਣੀ ਜੀਵਨੀ ਦੇ ਰੂਪ ਵਿਚ। ਪੰਜਾਬੀ ਸਾਹਿਤ ਦੀ ਇਹ ਇੱਕ ਯਾਦਗਾਰੀ ਰਚਨਾ ਹੋਵੇਗੀ।"

ਉਹ ਕਹਿੰਦਾ, "ਓ ਛੱਡੋ ਜੀ! ਸਾਡੇ ਵਿੱਚ ਏਨੀ ਸਮਰੱਥਾ ਕਿੱਥੇ?"

ਅਗਲੇ ਦਿਨ ਮੈਂ ਪ੍ਰੈੱਸ 'ਤੇ ਪਹੁੰਚਾ। ਕਾਗ਼ਜ਼ ਕਲਮ ਚੁੱਕੇ ਤੇ ਜਗਦੀਸ਼ ਸਿੰਘ ਵੱਲੋਂ ਲਿਖੇ ਜਾਣ ਵਾਲੇ ਬਿਰਤਾਂਤ ਦੇ ਮਹੱਤਵ ਬਾਰੇ ਇੱਕ ਪੈਰਾ ਲਿਖ ਕੇ ਪੁਸਤਕ ਦਾ ਨਾਮ 'ਖਿੱਲਰੇ ਪੱਤਰੇ' ਰੱਖ ਦਿੱਤਾ ਤੇ ਆਪਣੇ ਵੱਲੋਂ ਇਹ ਨੋਟ ਪਰਚੇ ਵਿਚ ਸ਼ਾਮਲ ਕਰਨ ਲਈ 'ਹੁਕਮ' ਲਾ ਦਿੱਤਾ, ਜਿਸ ਵਿਚ ਲਿਖਿਆ ਹੋਇਆ ਸੀ ਕਿ ਅਗਲੇ ਅੰਕ ਤੋਂ ਜਗਦੀਸ਼ ਸਿੰਘ ਵਰਿਆਮ ਕਿਸ਼ਤਵਾਰ ਆਪਣੀ ਜੀਵਨੀ ਲਿਖਣੀ ਸ਼ੁਰੂ ਕਰ ਰਹੇ ਹਨ।

ਯਾਰੀ ਦਾ ਮਾਣ ਰੱਖਦਿਆਂ ਅਗਲੇ ਅੰਕ ਵਿਚ ਜਗਦੀਸ਼ ਸਿੰਘ ਨੇ ਮੇਰੇ ਏਸ ਨੋਟ ਸਮੇਤ, ਸਵੈ-ਜੀਵਨੀ ਦਾ ਪਹਿਲਾ ਕਾਂਡ ਲਿਖ ਦਿੱਤਾ। ਫੇਰ ਗੱਡੀ ਐਸੀ ਰਵਾਂ ਹੋਈ ਕਿ ਆਖ਼ਰਕਾਰ ਇਹ ਲਿਖਤ ਪੁਸਤਕ ਰੂਪ ਵਿਚ ਛਪ ਗਈ।

ਉਸ ਨੇ ਸਵੈਜੀਵਨੀ 'ਖਿੱਲਰੇ ਪੱਤਰੇ' ਲਿਖ ਕੇ ਪੰਜਾਬੀ ਵਾਰਤਕ ਸਿਰਜਣਾ ਦੇ ਖੇਤਰ ਵਿੱਚ ਅਜਿਹਾ ਉਚਾ ਝੰਡਾ ਗੱਡ ਦਿੱਤਾ ਕਿ ਦੇਸ਼-ਵੰਡ ਦੇ ਦੁਖਾਂਤ ਨੂੰ ਬਿਆਨ ਕਰਨ ਵਾਲੀ ਉਹ ਸਿਖ਼ਰਲੀ ਸੋਭਾ ਵਾਲੀ ਕਿਤਾਬ ਬਣ ਗਈ। ਆਉਣ ਵਾਲੇ ਸਮੇਂ ਵਿੱਚ ਇਸਦਾ ਬਣਦਾ ਸਾਹਿਤਕ ਮੁੱਲ ਅਜੇ ਪੈਣਾ ਹੈ।

ਸ੍ਵੈ-ਜੀਵਨੀ ਸਾਹਿਤ ਦੀ ਵਿਲੱਖਣ ਪ੍ਰਾਪਤੀ 'ਖਿੱਲਰੇ ਪੱਤਰੇ' ਦੇ ਮੁਢਲੇ ਸ਼ਬਦਾਂ ਵਿੱਚ ਮੈਂ ਇਸ ਲਿਖਤ ਦੇ ਮਹੱਤਵ ਨੂੰ ਕੁਝ ਇਸਤਰ੍ਹਾਂ ਬਿਆਨ ਕੀਤਾ।

'ਖਿੱਲਰੇ ਪੱਤਰੇ' ਜਗਦੀਸ਼ ਸਿੰਘ ਦੇ ਪ੍ਰਮਾਣਿਕ ਜੀਵਨ ਅਨੁਭਵ ਦੀ ਅਜਿਹੀ ਸਹਿਜ, ਸੰਤੁਲਤ, ਸੁੰਦਰ ਤੇ ਸਜਿੰਦ ਝਾਕੀ ਹੈ, ਜਿਸ ਵਿੱਚ ਸੰਜਮ ਵੀ ਹੈ ਤੇ ਸੰਖੇਪਤਾ ਵੀ, ਨਿਰ-ਉਚੇਚਤਾ ਵੀ ਹੈ ਤੇ ਸਾਹਿਤਕਤਾ ਵੀ, ਮਿੱਠੀ ਮਸ਼ਕਰੀ ਵੀ ਹੈ ਤੇ ਵਿਅੰਗ ਵੀ ਅਤੇ ਦਿਲਾਂ 'ਚ ਛੇਕ ਕਰਨ ਵਾਲਾ ਡੂੰਘਾ ਦਰਦ ਵੀ।

ਸਹਿਜ ਸਾਧਾਰਣ ਢੰਗ ਨਾਲ ਬੜੀ ਡੂੰਘੀ ਗੱਲ ਕਰਨ ਦੀ ਕਲਾ ਦਾ ਪ੍ਰਮਾਣ 'ਖਿਲਰੇ ਪੱਤਰੇ' ਦੇ ਪਹਿਲੇ ਕਾਂਡ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਜਦੋਂ ਜਗਦੀਸ਼ ਸਿੰਘ 'ਦੇਸ਼ ਦੀ ਆਜ਼ਾਦੀ' ਤੇ 'ਪੰਜਾਬ ਦੀ ਵੰਡ ਦੀ ਭਿਆਨਕ ਤਬਾਹੀ' ਨੂੰ ਆਪਣੇ ਸਾਈਕਲ ਦੇ ਹਵਾਲੇ ਨਾਲ ਬਿਆਨ ਕਰਦਾ ਹੈ। ਦਹਾਕੇ ਬੀਤ ਜਾਣ 'ਤੇ ਵੀ ਜਗਦੀਸ਼ ਸਿੰਘ ਨੇ ਉਸ ਸਾਈਕਲ ਦੇ 'ਕਰੰਗ' ਨੂੰ ਕੂੜ-ਕਬਾੜ ਸਮਝ ਕੇ ਜੇ ਬਾਹਰ ਨਹੀਂ ਸੁੱਟਿਆ ਤਾਂ ਇਸਦਾ ਕਾਰਨ ਉਸ ਦਾ ਬਹੁਤ ਹੀ ਸੰਵੇਦਨਸ਼ੀਲ ਹੋਣਾ ਹੈ। ਕਿਸੇ ਸਮੇਂ ਜ਼ਿੰਦਗੀ ਵਿੱਚ ਕਦੀ ਆਪਣੀਆਂ ਰਹੀਆਂ ਵਸਤਾਂ ਨੂੰ ਏਨਾ ਮੋਹ-ਮਾਣ ਤੇ ਮੁਹੱਬਤ ਦੇਣ ਵਾਲਾ ਵਿਅਕਤੀ ਇਨਸਾਨੀ ਜ਼ਿੰਦਗੀ ਨੂੰ ਕਿਵੇਂ ਡੁੱਬ ਕੇ ਮਹਿਸੂਸ ਕਰਦਾ ਹੋਵੇਗਾ, ਇਹ ਉਸ ਦੇ ਨਿੱਜੀ



Sri Satguru Jagjit Singh Ji eLibrary NamdhariElibrary@gmail.com

ਜਾਣੂ ਤਾਂ ਜਾਣਦੇ ਹੀ ਹਨ ਪਰ ਇੱਕ ਪਾਠਕ ਵਜੋਂ ਉਸਦਾ ਨਵਾਂ ਬਣਿਆ ਜਾਣੂ ਵੀ ਇਹ ਸਹਿਜੇ ਹੀ ਮਹਿਸੂਸ ਕਰ ਲੈਂਦਾ ਹੈ ਕਿ ਇਸ ਰਚਨਾ ਵਿੱਚ ਵੀ ਉਹ ਕਿਸੇ ਨੂੰ ਦੁਸ਼ਮਣ ਸਮਝਣ ਵਾਲੀ ਨਫ਼ਰਤ ਦਾ ਸ਼ਿਕਾਰ ਨਹੀਂ ਹੁੰਦਾ ਭਾਵੇਂ ਕਿ ਨਫ਼ਰਤ ਦੇ ਮਾਹੌਲ ਵਿੱਚ ਤਬਾਹ ਹੋ ਰਹੀ ਮਨੁੱਖਤਾ ਦਾ ਬਿਰਤਾਂਤ ਸਿਰਜਣ ਤੋਂ ਹੀ ਉਹ ਗੱਲ ਨੂੰ ਅੱਗੇ ਤੋਰਦਾ ਹੈ। ਸਗੋਂ ਇਸ ਰਚਨਾ ਦੀ ਸਭ ਤੋਂ ਪਹਿਲੀ ਖੂਬੀ ਹੀ ਇਹੋ ਹੈ ਕਿ ਲੇਖਕ ਇੱਕ ਵਿੱਥ 'ਤੇ ਉੱਚਾ ਖੜੋ ਕੇ ਤੇ ਭੀੜ ਤੋਂ ਅਲੱਗ ਹੋ ਕੇ ਸਮੁੱਚੇ ਵਰਤਾਰੇ ਨੂੰ ਨਿਹਾਰਦਾ ਹੈ। ਉਹ ਕਿਸੇ ਇੱਕ ਧਿਰ ਨੂੰ ਹੀ ਚੰਗਾ ਜਾਂ ਮਾੜਾ ਨਹੀਂ ਆਖਦਾ ਪਰ ਇਸ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਉਹ ਗ਼ਲਤ ਨੂੰ ਗ਼ਲਤ ਨਾ ਆਖਦਾ ਹੋਵੇ।

ਆਪਣੇ ਸਾਈਕਲ ਨੂੰ ਇਤਿਹਾਸ ਦਾ ਚਿਹਨ ਸਮਝਦਾ ਹੋਇਆ ਉਹ ਜਿਸ ਕੌਸ਼ਲਤਾ ਨਾਲ ਬਹੁਤੇ ਨੂੰ ਥੋੜ੍ਹੇ ਵਿੱਚ ਸਮੇਟਦਾ ਹੈ ਉਥੇ 'ਕਿਸੇ ਦੀ ਆਜ਼ਾਦੀ' 'ਤੇ 'ਕਿਸੇ ਹੋਰ ਦੀ ਬਰਬਾਦੀ' ਦਾ ਕਠੋਰ ਵਿਅੰਗ ਵੀ ਸਰਲ ਸਹਿਜ ਅੰਦਾਜ਼ ਵਿੱਚ ਸਿਰਜ ਜਾਂਦਾ ਹੈ।

''ਬੀਤੇ ਇਤਿਹਾਸ ਦੀ ਗੱਲ ਓਨੀ ਕੋਈ ਇੱਕ ਕਿਤਾਬ ਨਹੀਂ ਦਸਦੀ, ਜਿੰਨਾ ਇਹ ਸਾਈਕਲ। ਸੰਨ ਸੰਤਾਲੀ ਦੇ ਘੱਲੂਘਾਰੇ ਵਿੱਚ ਇਹਦਾ ਵੀ ਛੋਟਾ ਜਿਹਾ ਰੋਲ ਸੀ ਪਰ ਬੜਾ ਮਹੱਤਵਪੂਰਨ। ਅੱਧੀ ਰਾਤ ਨੂੰ ਜਦੋਂ ਪੰਡਿਤ ਨਹਿਰੂ ਬੋਲ ਰਿਹਾ ਸੀ ਕਿ ਕੌਮਾਂ ਦੀ ਜ਼ਿੰਦਗੀ ਵਿੱਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇੱਕ ਯੁੱਗ 'ਚੋਂ ਦੂਸਰੇ ਵਿੱਚ ਪਰਵੇਸ਼ ਕਰਦੇ ਹਾਂ ਤਾਂ ਉਦੋਂ ਇਹ ਸਾਈਕਲ ਪਗਡੰਡੀਆਂ, ਖੇਤਾਂ ਵਿੱਚ ਸਫ਼ਰ ਕਰ ਰਿਹਾ ਸੀ। ਇਹਨੇ ਇੱਕ ਸਫ਼ਰ ਤੈਅ ਕੀਤਾ ਸੀ ਜਿਸਦਾ ਰਾਹ ਅੱਗ ਲੱਗੇ ਪਿੰਡਾਂ, ਬੋ ਮਾਰਦੇ ਮੁਰਦਿਆਂ, ਚਿੱਕੜਾਂ ਅਤੇ ਦਲਦਲਾਂ ਵਿਚੋਂ ਲੰਘਦਾ ਸੀ।''

ਇਨ੍ਹਾਂ ਸਤਰਾਂ ਵਿੱਚ ਬਹੁਤ ਕੁੱਝ ਅਣਲਿਖਿਆ ਪਿਆ ਹੈ। ਇਸ ਵਿੱਚ ਇਤਿਹਾਸ ਵੀ ਹੈ ਤੇ ਹਕੀਕਤ ਵੀ। ਮਾਨਸਿਕ ਵਾਤਾਵਰਣ ਵੀ ਹੈ ਤੇ ਪ੍ਰਕਿਰਤਕ ਵਾਤਾਵਰਣ ਵੀ। ਡੂੰਘਾ ਵਿਅੰਗ ਵੀ, ਸਾਦਗੀ ਵੀ ਹੈ ਤੇ ਡੂੰਘਾਈ ਵੀ। ਇਹੋ ਤਾਂ ਉਤਮ ਲਿਖਤ ਦੀ ਪਛਾਣ ਹੁੰਦੀ ਹੈ।

ਸੁਹਿਰਦ-ਭਾਵੀ ਜਗਦੀਸ਼ ਸਿੰਘ ਮਾਸੂਮ ਨਿਰਛਲ ਨਜ਼ਰ ਤੇ ਡੂੰਘੇ ਆਤਮਕ ਲਗਾਓ ਨਾਲ ਸਮੁੱਚੇ ਚੌਗਿਰਦੇ ਨੂੰ ਘੋਖਦਾ ਪੜਤਾਲਦਾ ਹੈ। ਉਸ ਨੂੰ ਪੰਜਾਬ ਦਾ ਸਮੁੱਚਾ ਸੰਗਠਿਤ ਭਾਈਚਾਰਾ ਨਜ਼ਰ ਆਉਂਦਾ ਹੈ ਜਿੱਥੇ ਹਰੇਕ ਰੰਗ, ਜਾਤ ਤੇ ਮਜ਼ਬ ਭੰਗੜੇ ਦੀ ਤਾਲ 'ਤੇ ਪੰਜਾਬ ਦੀ ਥਿਰਕਦੀ ਜਵਾਨੀ ਬਣ ਕੇ ਨੱਚ ਉਠਦੇ ਸਨ; ਜਿੱਥੇ ਜਥੇਦਾਰ ਅਤਰ ਸਿੰਘ ਦਾ ਦੀਵਾਨ ਲਾਉਣਾ ਸੁਣ ਕੇ ਨਾਮਧਾਰੀ, ਅਕਾਲੀ, ਹਿੰਦੂ, ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਂਦਾ ਸੀ; ਜਿੱਥੇ ਸਲੀਮਾ ਤੇ ਜਗਦੀਸ਼ ਇੱਕ ਦੂਜੇ ਦੇ ਡਾਢੇ ਆਪਣੇ ਸਨ। ਜਿੱਥੇ ਸਾਰਾ 'ਢੇ' ਪਿੰਡ ਇੱਕ ਇਕਾਈ ਸੀ। 'ਢੇ' ਪਿੰਡ ਇੱਥੇ ਪੰਜਾਬ ਅਤੇ ਮੁਲਕ ਦਾ ਚਿਹਨ ਹੈ। ਹਾਲਾਤ ਬਦਲੇ; 'ਪਾਕਿਸਤਾਨ ਜ਼ਿੰਦਾਬਾਦ', 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਅਰੇ ਲੱਗਣੇ ਸ਼ੁਰੂ ਹੋ ਗਏ। ਘੁੱਗ ਵਸਦਾ ਸਾਂਝਾ ਪਿੰਡ ਖੱਖੜੀਆਂ ਵਾਂਗ ਖਿੰਡਣ ਲੱਗਾ। 'ਢੇ' ਇਕਾਈ ਦੀ ਸ਼ਕਲ ਵਿੱਚ ਭਰਾਵਾਂ ਵਾਂਗ ਮੁਹੱਬਤ ਨਾਲ ਵੱਸਦੇ ਸਮੁੱਚੇ 'ਢੇ-ਵਾਸੀਆਂ' ਦਾ ਸਾਂਝਾ ਪਿੰਡ ਨਾ ਰਹਿ ਗਿਆ। ਇਹ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦਾ ਪਿੰਡ ਹੋ ਗਿਆ। ਲੇਖਕ ਦੇ ਆਪਣੇ ਸ਼ਬਦਾਂ ਵਿੱਚ ''ਜਦੋਂ ਅਸੀਂ ਸਕੂਲ ਜਾਂਦੇ ਤਾਂ ਪਹਿਲਾਂ



Sri Satguru Jagjit Singh Ji eLibrary NamdhariElibrary@gmail.com

ਅਸੀਂ ਸਾਰੇ ਢੇ ਵਾਲੇ ਹੁੰਦੇ ਸਾਂ ਪਰ ਹੁਣ ਮੁਸਲਮਾਨ ਤੇ ਸਿੱਖ ਹੁੰਦੇ ਜਾ ਰਹੇ ਸਾਂ।"

ਤੇ ਫੇਰ ਸੱਚਮੁਚ ਮੁਲਕ ਵੀ 'ਹਿੰਦੂ-ਸਿੱਖ ਤੇ ਮੁਸਲਮਾਨ' ਹੋ ਗਿਆ। ਲੋਕਾਂ ਦੇ ਹੱਥਾਂ ਵਿੱਚ ਛਵ੍ਹੀਆਂ ਤੇ ਬਲ੍ਹਮਾਂ ਆ ਗਈਆਂ। ਕਿਸੇ ਨਾ ਕਿਸੇ ਮੁਸਲਮਾਨ ਜਾਂ ਹਿੰਦੂ-ਸਿੱਖ ਦਾ ਕਤਲ ਕਰਨਾ ਯੋਗਤਾ ਦਾ ਸਰਟੀਫਿਕੇਟ ਸਮਝਿਆ ਜਾਣ ਲੱਗਾ। ਇਸ ਖੌਫ਼ਨਾਕ ਤੇ ਜ਼ਹਿਰੀਲੇ ਮਾਹੌਲ ਨੇ ਮਾਸੂਮ ਜਗਦੀਸ਼ ਦੇ ਹੱਥਾਂ ਵਿੱਚ ਵੀ ਬਰਛੀ ਫੜਾ ਦਿੱਤੀ।

ਇਸ ਰਚਨਾ ਦੀ ਸਭ ਤੋਂ ਵਡੇਰੀ ਪ੍ਰਾਪਤੀ ਹੈ ਉਸ ਕਾਫ਼ਲੇ ਦਾ ਦਿਲ ਨੂੰ ਝੂਣ ਤੇ ਹਲੂਣ ਦੇਣ ਵਾਲਾ ਦਰਦਨਾਕ ਬਿਰਤਾਂਤ। ਪਰ ਲੇਖਕ ਦੀ ਦ੍ਰਿਸ਼ਟੀ ਇਸ ਦੁੱਖ ਤੇ ਭਿਆਨਕ ਤਬਾਹੀ ਨੂੰ ਬਿਆਨ ਕਰਦਿਆ ਇਸ ਤੋਂ ਪਾਰ ਜਾਣ ਦੀ ਗੱਲ ਕਰਦੀ ਹੈ। ਉਹ ਜੜ੍ਹਾਂ ਤੋਂ ਟੁੱਟ ਕੇ ਵੀ ਮੁੜ ਜੜ੍ਹਾਂ ਗੱਡ ਸਕਣ ਦੀ ਮਨੁੱਖੀ ਹਿੰਮਤ ਨੂੰ ਪਛਾਣਦੀ ਹੈ। ਭੁੱਖ ਨਾਲ ਵਿਲਕਦੇ ਕੁਲਦੀਪ ਲਈ ਉਸਦੇ ਪਿਤਾ ਵਲੋਂ ਰੋਟੀ ਦਾ ਟੁੱਕੜਾ ਮੰਗਣ ਲਈ ਸ੍ਵੈ-ਮਾਣ ਨੂੰ ਗਵਾਉਣਾ ਤੇ ਹਰੇਕ ਵਲੋਂ ਨਾਂਹ ਸੁਣ ਕੇ ਅਪਮਾਨਤ ਹੋਣਾ, ਉਸ ਸੰਕਟ ਕਾਲੀਨ ਦੌਰ ਵਿੱਚ ਮਾਨਵੀ ਮੁੱਲਾਂ ਦੇ ਗ਼ਰਕ ਜਾਣ ਦੀ ਗਵਾਹੀ ਵੀ ਹੈ ਪਰ ਇਸੇ ਸਮੇਂ ਕਿਸੇ ਮਾਈ ਦੀ ਆਵਾਜ਼ ਕਿ 'ਬੱਚਾ ਰੋਂਦਾ ਹੈ, ਇਸ ਨੂੰ ਰੋਟੀ ਦਿਓ' ਪੰਜਾਬ ਦੀ ਜਗਦੀ-ਜਾਗਦੀ ਆਤਮਾ ਦੀ ਆਵਾਜ਼ ਬਣ ਕੇ ਉਭਰਦੀ ਹੈ। ਉਸ ਪੰਜਾਬ ਦੀ ਜੋ ਆਪਣਿਆਂ ਨੂੰ ਕਤਲ ਵੀ ਕਰਦਾ ਹੈ ਪਰ ਉਨ੍ਹਾਂ ਲਈ ਕੁਰਬਾਨ ਹੋਣਾ ਵੀ ਜਾਣਦਾ ਸੀ। ਅਤਿ ਦੇ ਦੁਖਾਂਤਕ ਪਲਾਂ ਵਿੱਚ ਨੰਗੇ ਮੈਦਾਨ ਵਿੱਚ ਵਰ੍ਹਦੇ ਮੀਂਹ ਤੋਂ ਬਚਾਅ ਕਰਨ ਲਈ ਕੱਪੜੇ ਦੇ ਕੀਤੇ ਅੜਤਲੇ ਤੋਂ 'ਪਰਨਾਲਿਆਂ' ਦੇ ਵਹਿਣ 'ਤੇ ਹੱਸਣਾ ਤੇ ਮਜ਼ਾਕ ਕਰਨਾ ਅਤਿ ਦੇ ਡੂੰਘੇ ਹਨੇਰੇ ਵਿੱਚ ਚਾਨਣ ਦੀ ਲੀਕ ਵੇਖ ਸਕਣ ਵਾਲੀ ਲੇਖਕ ਦੀ ਉਸ ਬਰੀਕ ਬੁੱਧ ਵੱਲ ਸੰਕੇਤ ਹੈ ਜੋ ਮਹਾਂ-ਭੁਚਾਲ ਵਿੱਚ ਵੀ ਪੰਜਾਬੀਆਂ ਦੀ ਸਹਿਜ ਸੰਤੁਲਿਤ ਰਹਿ ਸਕਣ ਤੇ ਦੁੱਖ ਵਿੱਚ ਵੀ ਆਪਣੇ 'ਤੇ ਹੱਸ ਸਕਣ ਦੀ ਸਮਰਥਾ ਦਾ ਬਿਆਨ ਹੈ।

ਅਗਲਾ ਬਿਰਤਾਂਤ 'ਫੇਰ ਮਹਿਕੀ ਜ਼ਿੰਦਗੀ' ਤੋਂ ਸ਼ੁਰੂ ਹੋ ਕੇ ਆਜ਼ਾਦੀ ਤੋਂ ਬਾਅਦ ਉੱਠੀਆਂ ਲਹਿਰਾਂ ਤੇ ਵਿਚਾਰਾਂ ਦੇ ਟਕਰਾਵਾਂ ਅਤੇ ਤਣਾਵਾਂ ਨੂੰ ਵੀ ਬਿਆਨਦਾ ਹੈ ਤੇ ਹੌਲੀ-ਹੌਲੀ ਉਸਰ ਰਹੀ ਸਭਿਅਤਾ ਨੂੰ ਵੀ; ਪਿੰਡ ਤੋਂ ਸ਼ਹਿਰ ਬਣਦੇ ਜਲੰਧਰ ਨੂੰ ਵੀ ਤੇ ਸਾਹਿਤਕ ਤੇ ਸਭਿਆਚਾਰਕ ਲਹਿਰਾਂ ਨੂੰ ਵੀ। ਉਸਦੀ ਇਸ ਰਚਨਾ ਵਿੱਚ ਉਸਦਾ ਆਪਾ ਵੀ ਹੈ, ਪੰਜਾਬ ਦਾ ਇਤਿਹਾਸ ਵੀ, ਜੁਗ-ਗਰਦੀਆਂ ਦਾ ਵੇਰਵਾ ਵੀ, ਤੇ ਨਾਮਧਾਰੀਆਂ ਦਾ ਸਭਿਆਚਾਰ ਵੀ। ਬਹੁਤ ਕੁੱਝ ਕਿਹਾ ਹੈ ਲੇਖਕ ਨੇ ਪਰ ਬਹੁਤ ਥੋੜ੍ਹੇ ਵਿੱਚ।

ਸਦਾ ਲਈ ਚੇਤਿਆਂ ਵਿੱਚ ਵੱਸੇ ਰਹਿਣ ਵਾਲਾ ਇਹ ਬਿਰਤਾਂਤ ਸਿਰਜਣ ਲਈ ਜਗਦੀਸ਼ ਸਿੰਘ ਵਧਾਈ ਦਾ ਪਾਤਰ ਹੈ ਤੇ ਥੋੜ੍ਹਾ ਜਿਹਾ ਮਾਣ ਇਸ ਲਿਖਤ ਦੇ ਲਿਖੇ ਜਾਣ ਲਈ ਮੈਂ ਵੀ ਲੈ ਲੈਂਦਾ ਹਾਂ ਕਿਉਂਕਿ ਉਸਨੇ ਇਨ੍ਹਾਂ ਪੱਤਰਿਆਂ ਨੂੰ ਲਿਖਣਾ ਮੇਰੇ ਆਖੇ ਹੀ ਸ਼ੁਰੂ ਕੀਤਾ ਸੀ।

*** *** *** ***

**ਜਗਦੀਸ਼ ਸਿੰਘ ਦਾ 'ਸੱਚਾ ਸੌਦਾ'**

ਜਗਦੀਸ਼ ਸਿੰਘ ਏਨਾ ਪਿਆਰਾ ਤੇ ਮਿਲਾਪੜਾ ਸੀ ਕਿ ਜਲੰਧਰ ਦੀਆਂ ਸਾਰੀਆਂ ਵੱਡੀਆਂ ਅਖ਼ਬਾਰਾਂ ਦੇ ਮਾਲਕ-ਸੰਪਾਦਕ ਉਹਦੀ ਗੱਲ ਨਾ ਮੋੜਦੇ। ਭਾਵੇਂ



Sri Satguru Jagjit Singh Ji eLibrary NamdhariElibrary@gmail.com

'ਹਿੰਦ ਸਮਾਚਾਰ ਗੁਰੱਪ' ਦਾ ਵਿਜੈ ਚੋਪੜਾ ਹੋਵੇ, ਭਾਵੇਂ 'ਅਜੀਤ' ਦਾ ਬਰਜਿੰਦਰ ਸਿੰਘ ਹਮਦਰਦ ਹੋਵੇ ਤੇ ਭਾਵੇਂ 'ਨਵਾਂ ਜ਼ਮਾਨਾਂ' ਦਾ ਜਗਜੀਤ ਸਿੰਘ ਆਨੰਦ। ਦਿਲਚਸਪ ਗੱਲ ਇਹ ਸੀ ਕਿ ਸਾਰੇ ਜਣਿਆਂ ਦੀ ਵਿਚਾਰਧਾਰਕ ਪੱਖੋਂ, ਕਈ ਮਾਮਲਿਆਂ ਵਿੱਚ, ਇੱਕ ਦੂਜੇ ਨਾਲ ਸੁਰ ਨਹੀਂ ਸੀ ਮਿਲਦੀ, ਪਰ ਜਗਦੀਸ਼ ਸਿੰਘ ਨਾਲ ਸਭਨਾਂ ਦੀ ਸੁਰ ਮਿਲਦੀ ਸੀ। ਸਾਰੇ ਉਹਦੀ ਬੇਹੱਦ ਇੱਜ਼ਤ ਕਰਦੇ।

'ਨਵਾਂ ਜ਼ਮਾਨਾਂ' ਦੇ ਜਗਜੀਤ ਸਿੰਘ ਆਨੰਦ, ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਤੇ ਸੁਰਜਨ ਜ਼ੀਰਵੀ ਨਾਲ ਕੁਝ ਵਧੇਰੇ ਜੋੜ-ਮੇਲ ਹੋਣ ਕਰ ਕੇ ਮਹੀਨੇ ਦਸੀਂ ਦਿਨੀਂ ਉਹਦਾ ਗੇੜਾ 'ਨਵਾਂ-ਜ਼ਮਾਨਾ' ਦੇ ਦਫ਼ਤਰ ਵਿੱਚ ਵੱਜਦਾ ਰਹਿੰਦਾ। ਜਗਦੀਸ਼ ਸਿੰਘ ਨੂੰ ਆਦਤ ਅਨੁਸਾਰ ਮੁਸਕਰਾਉਂਦਿਆਂ ਵੇਖ ਕੇ ਜ਼ੀਰਵੀ ਨੇ ਆਖਣਾ, "ਸੰਤ ਜੀ! ਨਿਰ੍ਹਾ ਹੱਸਿਆਂ ਗੱਲ ਨਹੀਂ ਬਣਨੀ। ਜਲੇਬੀਆਂ ਤਾਂ ਮੰਗਵਾਉਣੀਆਂ ਹੀ ਪੈਣੀਆਂ!"

ਫੇਰ ਉਹਨੇ ਆਵਾਜ਼ ਦੇਣੀ, "ਆਈਂ ਉਏ ਮੁੰਡਿਆ! ਸੰਤਾਂ ਤੋਂ ਪੈਸੇ ਫੜ੍ਹ ਤੇ ਜਾ ਕੇ ਦੋ ਕਿਲੋ ਜਲੇਬੀਆਂ ਲੈ ਕੇ ਆ ਗਰਮਾ-ਗਰਮ!"

ਜਲੇਬੀਆਂ ਆਉਣੀਆਂ 'ਤੇ ਵੱਡੇ ਤੋਂ ਲੈ ਕੇ ਛੋਟੇ ਸਟਾਫ਼ ਮੈਬਰਾਂ ਤੱਕ ਸਭ ਨੇ ਜਲੇਬੀਆਂ ਤੇ ਸੰਤ ਜੀ ਦੀ ਸ਼ਖ਼ਸੀਅਤ ਦਾ ਸਵਾਦ ਵੇਖਣਾ।

ਜਦੋਂ 'ਨਵਾਂ ਜ਼ਮਾਨਾਂ' ਵਰਗੇ 'ਅਗਾਂਹਵਧੂ' ਅਖ਼ਬਾਰ ਦੇ ਮਾਲਕਾਂ ਨੇ, ਨਵੀਂ ਤਕਨੀਕ ਨਾਲ ਅਖ਼ਬਾਰ ਚਲਾਉਣ ਦਾ ਫ਼ੈਸਲਾ ਲਿਆ ਤੇ ਕੰਮ ਤਾਂ ਭਾਰ ਘਟ ਜਾਣ ਕਰ ਕੇ ਆਪਣੇ ਕੁੱਝ ਕਰਮਚਾਰੀਆਂ ਨੂੰ ਅਚਨਚੇਤ ਕੰਮ ਤੋਂ ਜੁਆਬ ਦੇ ਦਿੱਤਾ। 'ਇਨਕਲਾਬੀ ਅਖ਼ਬਾਰ' ਦੇ ਇਸ 'ਇਨਕਲਾਬੀ ਪੈਂਤੜੇ' ਕਾਰਨ ਕਈ ਮੁਲਾਜ਼ਮ ਬੇਰੁਜ਼ਗਾਰ ਹੋ ਗਏ। ਮਾਲਕਾਂ ਨੇ ਉਹਨਾਂ ਦੇ ਰੁਜ਼ਗਾਰ ਦਾ ਕੋਈ ਬਦਲਵਾਂ ਪ੍ਰਬੰਧ ਕਰਨ ਦੀ ਕੋਈ ਜ਼ਹਿਮਤ ਨਾ ਕੀਤੀ। ਜਿਵੇਂ ਕਾਰਖ਼ਾਨੇਦਾਰ ਮਜ਼ਦੂਰਾਂ ਦੀ ਛਾਂਟੀ ਕਰਦੇ ਹਨ, ਐਨ ਇੰਝ ਹੀ ਕੀਤਾ ਉਹਨਾਂ ਨਾਲ ਕਮਿਊਨਿਸਟ ਵਿਚਾਰਧਾਰਾ ਦੇ 'ਅਨੁਆਈਆਂ' ਨੇ। ਛਾਂਟੀ ਕੀਤੇ ਮੁਲਾਜ਼ਮ ਨਾਲੇ ਰੁਜ਼ਗਾਰ ਲੱਭਦੇ ਫਿਰਦੇ, ਨਾਲ ਅਖ਼ਬਾਰ ਦੇ ਦਫ਼ਤਰ ਅੱਗੇ ਧਰਨਾ ਵੀ ਦਿੰਦੇ। ਬਾਬਾ ਬੰਨੋਆਣਾ ਮੁਲਾਜ਼ਮਾਂ ਨਾਲ ਹੋਈ ਬੇਇਨਸਾਫ਼ੀ ਤੋਂ ਦੁਖੀ ਹੋ ਕੇ 'ਨਵਾਂ ਜ਼ਮਾਨਾਂ' ਦੇ ਦਫ਼ਤਰ ਦੀਆਂ ਪੌੜੀਆਂ ਉੱਤਰ ਆਇਆ ਤੇ ਮੁੜ ਸੌ ਤਰਲੇ ਕਰਨ 'ਤੇ ਵੀ ਉਹ ਪੌੜੀਆਂ ਨਾ ਚੜ੍ਹਿਆ।

ਆਖ਼ਰ ਸਭਨਾਂ ਨੇ ਕਿਤੇ ਨਾ ਕਿਤੇ ਭੁੱਖੇ ਟੱਬਰਾਂ ਲਈ ਬੁਰਕੀ ਲੱਭਣੀ ਸੀ। ਢਿੱਡ ਨੂੰ ਝੁਲਕਾ ਦੇਣ ਲਈ ਕੁਝ ਇੱਕ ਨੇ ਛੋਟੇ-ਮੋਟੇ ਕੰਮ ਲੱਭ ਲਏ, ਪਰ ਉਹਨਾਂ ਵਿਚੋਂ ਸੱਤ-ਅੱਠ ਜਣੇ ਅਜੇ ਵੀ ਬੇਰੁਜ਼ਗਾਰ ਫਿਰਦੇ ਸਨ। ਜਗਦੀਸ਼ ਸਿੰਘ ਨੇ ਉਹਨਾਂ ਨੂੰ ਆਪਣੀ ਪ੍ਰੈੱਸ 'ਤੇ ਬੁਲਾ ਕੇ ਕਿਹਾ, "ਭਰਾਵੋ! ਜਿੰਨਾਂ ਚਿਰ ਤੁਹਾਡੇ ਰੁਜ਼ਗਾਰ ਦਾ ਕੋਈ ਹੋਰ ਬੰਨ੍ਹ-ਸੁਭ ਨਹੀਂ ਹੁੰਦਾ, ਤੁਸੀਂ ਮੇਰੀ ਪ੍ਰੈੱਸ 'ਤੇ ਆ ਜਾਇਆ ਕਰੋ।"

ਸਾਰੇ ਜਾਣਦੇ ਸਨ ਕਿ ਉਹਦੀ ਪ੍ਰੈੱਸ 'ਤੇ ਇੱਕ ਅੱਧ ਬੰਦੇ ਤੋਂ ਵੱਧ ਕਿਸੇ ਮੁਲਾਜ਼ਮ ਦੀ ਲੋੜ ਹੀ ਨਹੀਂ ਸੀ ਹੁੰਦੀ, ਤੇ ਦੋ ਜਣੇ ਉਹਦੇ ਕੋਲ ਪਹਿਲਾਂ ਹੀ ਕੰਮ ਕਰ ਰਹੇ ਸਨ। ਜਦੋਂ ਰੁਜ਼ਗਾਰੋਂ ਘੁੱਥਿਆਂ ਵਿਚੋਂ ਕਿਸੇ ਨੇ ਉਸਨੂੰ ਇਹ ਸਵਾਲ ਕੀਤਾ ਤਾਂ ਉਹਨੇ ਕਿਹਾ, "ਮੇਰੇ ਕੋਲ ਜੋ ਵੀ ਤੇ ਜਿੰਨਾਂ ਵੀ ਕੰਮ ਹੋਵੇ ਤੁਸੀਂ ਕਰ ਲੈਣਾ, ਨਾ ਹੋਵੇ ਤਾਂ ਮੇਰੇ ਕੋਲ ਵਿਹਲੇ ਬਹਿ ਲੈਣਾ ਪਰ ਜੋ ਕੁੱਝ ਮੇਰੇ ਕੋਲ ਹੋਵੇਗਾ ਆਪਾਂ ਵੰਡ-ਵਰਤ ਕੇ ਖਾ



Sri Satguru Jagjit Singh Ji eLibrary NamdhariElibrary@gmail.com

ਲਵਾਂਗੇ ਕਿਉਂਕਿ ਮੈਨੂੰ ਪਤਾ ਏ ਕਿ ਤੁਹਾਡੇ ਟੱਬਰ ਦੇ ਜੀਆਂ ਦੇ ਵੀ ਢਿੱਡ ਲੱਗੇ ਹੋਏ ਨੇ। ਜਦੋਂ ਤੁਹਾਡਾ ਕਿਤੇ ਕੰਮ ਬਣ ਗਿਆ, ਚਲੇ ਜਾਣਾ।"

ਤੇ ਸੱਚਮੁੱਚ ਉਹਨਾਂ ਸਭਨਾਂ ਨੂੰ, ਜਿੰਨਾ ਚਿਰ ਕੋਈ ਨਵਾਂ ਰੁਜ਼ਗਾਰ ਨਾ ਮਿਲ ਗਿਆ, ਆਪਣੇ ਕਲੇਜੇ ਨਾਲ ਲਾਈ ਰੱਖਿਆ।

ਗੁਰੂ ਨਾਨਕ ਦਾ ਅਜਿਹਾ ਸੱਚਾ ਸਿੱਖ ਜਗਦੀਸ਼ ਸਿੰਘ ਕਦੀ-ਕਦੀ ਐਸੇ ਸੱਚੇ ਸੌਦੇ ਵੀ ਕਰ ਲੈਂਦਾ ਸੀ ਕਿ ਉਹਦੀ ਸਾਦਗੀ, ਸੰਤਤਾਈ, ਸੁਹਰਿਦਤਾ ਤੇ ਸੰਵੇਦਨਾਂ 'ਤੇ ਲਾਡ ਆਉਂਦਾ ਸੀ।

ਮੇਰੇ ਅੰਦਰ ਗੱਲਾਂ ਦੇ ਅੰਬਾਰ ਲੱਗੇ ਪਏ ਨੇ, ਜੋ ਮੈਂ ਜਗਦੀਸ਼ ਸਿੰਘ ਨਾਲ ਕਰਨੀਆਂ ਚਾਹੁੰਦਾਂ, ਜੋ ਮੈਂ ਜਗਦੀਸ਼ ਸਿੰਘ ਬਾਰੇ ਕਰਨੀਆਂ ਚਾਹੁੰਦਾਂ। ਉਹਦੇ ਨਾਲ ਦੇਸ਼-ਵਿਦੇਸ਼ ਦੀ ਯਾਤਰਾ ਕਰਨ ਦਾ ਬੜੀ ਵਾਰ ਸਬੱਬ ਬਣਿਆਂ। ਕਿਹਾ ਜਾਂਦਾ ਏ ਕਿ ਰਾਹ ਪਿਆ ਜਾਣੀਏਂ ਜਾਂ ਵਾਹ ਪਿਆ ਜਾਣੀਏਂ। ਜਗਦੀਸ਼ ਸਿੰਘ ਨਾਲ ਰਾਹ ਪੈਣ 'ਤੇ ਵੀ ਤੇ ਵਾਹ ਪੈਣ 'ਤੇ ਵੀ ਉਹਦੀ ਲਿਸ਼ਕ ਪਹਿਲਾਂ ਨਾਲੋਂ ਵੀ ਦੂਣ-ਸਵਾਈ ਹੁੰਦੀ ਰਹੀ। ਉਹਦਾ ਕੱਦ ਮੇਰੀਆਂ ਨਜ਼ਰਾਂ ਵਿੱਚ ਹੋਰ ਤੋਂ ਹੋਰ ਉੱਚਾ ਹੁੰਦਾ ਗਿਆ।

**ਕਿਰਨ-ਮ-ਕਿਰਨੀ ਕਿਰ ਗਿਆ ਮੇਰਾ ਯਾਰ!**

ਜਗਦੀਸ਼ ਸਿੰਘ ਦੇ ਬੀਮਾਰ ਹੋਣ ਤੋਂ ਪਹਿਲਾਂ ਮੈਂ ਕਨੇਡਾ ਤੋਂ ਫ਼ੋਨ 'ਤੇ ਗੱਲ ਕੀਤੀ। ਭਾਵੇਂ ਉਹ ਆਪ ਵੀ ਬਹੁਤਾ ਠੀਕ ਨਹੀਂ ਸੀ ਪਰ ਆਪਣੀ ਬੀਮਾਰੀ ਦੀ ਗੱਲ ਛੱਡ ਕੇ ਕਹਿਣ ਲੱਗਾ, 'ਬਖ਼ਸ਼ੀਸ਼ ਹੁਣ ਜ਼ਿਆਦਾ ਹੀ ਢਿੱਲੀ ਮੱਠੀ ਰਹਿਣ ਲੱਗੀ ਏ। ਰਜਵੰਤ ਉਹਨੂੰ ਸੰਭਾਲ ਲਈ ਆਪਣੇ ਕੋਲ ਲੈ ਗਈ ਏ।"

ਉਹ ਆਪਣੀ ਪਤਨੀ ਬਖ਼ਸ਼ੀਸ਼ ਕੌਰ ਦੀ ਗੱਲ ਕਰ ਰਿਹਾ ਸੀ। ਜਦੋਂ ਮਹੀਨੇ ਬਾਅਦ ਮੈਂ ਕਨੇਡਾ ਤੋਂ ਪੰਜਾਬ ਆਇਆ ਤਾਂ ਉਹਦੇ ਛੋਟੇ ਭਰਾ ਨਰਾਇਣ ਸਿੰਘ ਤੋਂ ਪਤਾ ਲੱਗਾ ਕਿ ਜਗਦੀਸ਼ ਸਿੰਘ ਆਪ ਵੀ ਪਹਿਲਾਂ ਭੈਣੀ ਸਾਹਿਬ ਚਲਾ ਗਿਆ ਸੀ ਤੇ ਫਿਰ ਵਧੇਰੇ ਬੀਮਾਰ ਹੋਣ ਪਿੱਛੋਂ ਅਪੋਲੋ ਹਸਪਤਾਲ ਵਿੱਚ ਦਾਖ਼ਲ ਸੀ। ਕੁੱਝ ਦਿਨਾਂ ਬਾਅਦ ਭੈਣ ਜੀ ਬਖ਼ਸ਼ੀਸ਼ ਕੌਰ ਦੇ ਚਲਾਣੇ ਦਾ 'ਸੁਨੇਹਾ' ਮਿਲ ਗਿਆ। ਭੋਗ 'ਤੇ ਭੈਣੀ ਸਾਹਿਬ ਗਿਆ ਤਾਂ ਉਹਦੀ ਸਭ ਤੋਂ ਛੋਟੀ ਧੀ ਰਜਵੰਤ ਤੇ ਪ੍ਰਾਹੁਣੇ ਰਾਣੇ ਨੇ ਦੱਸਿਆ ਕਿ ਭਾ ਜੀ ਬੇਹੋਸ਼ ਹਨ। ਜਦ ਉਹਨਾਂ ਉਹਦੀ ਅਸਥਿਰ ਹਾਲਤ ਬਿਆਨ ਕੀਤੀ ਤਾਂ ਮੈਂ ਕਿਹਾ, "ਮੈਂ ਆਪਣੇ ਸਦਾ ਹੱਸਦੇ-ਮੁਸਕਰਾਉਂਦੇ ਯਾਰ ਨੂੰ ਇਸ ਹਾਲਤ ਵਿੱਚ ਨਹੀਂ ਵੇਖ ਸਕਾਂਗਾ। ਮੈਂ ਉਹਦਾ ਓਹੋ ਪਿਆਰਾ ਦਰਸ਼ਨੀ ਚਿਹਰਾ ਹੀ ਚੇਤੇ ਵਿੱਚ ਰੱਖਣਾ ਚਾਹੁੰਦਾ ਹਾਂ।"

ਦਿਲ 'ਤੇ ਪੱਥਰ ਰੱਖ ਕੇ ਮੈਂ ਉਸ ਸੋਹਣੇ ਸੱਜਣ ਨੂੰ ਵੇਖਣ ਜਾਣ ਤੋਂ ਇਨਕਾਰੀ ਹੋ ਗਿਆ ਜਿਸਦੀ ਪਲ ਪਲ ਦੀ ਸੰਗਤ ਮੇਰੇ ਲਈ ਸਤਿਜੁਗੀ ਸੰਸਾਰ ਦਾ ਹੁਲਾਰਾ ਹੁੰਦੀ ਸੀ। ਦੁੱਖ ਲੰਬਾ ਹੁੰਦਾ ਗਿਆ। ਸਾਲ ਤੋਂ ਉੱਤੇ ਹਸਪਤਾਲ ਦੇ ਡਾਕਟਰਾਂ ਤੇ ਨਰਸਾਂ ਨੇ ਜਿਵੇਂ ਉਹਦੀ ਸੰਭਾਲ ਕੀਤੀ, ਉਸ ਵਾਸਤੇ ਸਤਿਗੁਰੂ ਉਦੈ ਸਿੰਘ ਜੀ ਦੀ ਜਿੰਨੀ ਸੋਭਾ ਕੀਤੀ ਜਾਵੇ ਘੱਟ ਹੈ ਕਿਉਂਕਿ ਅਜਿਹੇ ਮਰੀਜ਼ ਠੀਕ ਸੰਭਾਲ ਖੁਣੋਂ ਜਿਵੇਂ ਦੁੱਖ ਭੋਗਦੇ ਤੇ ਪਿਛਲੇ ਜੀਆਂ ਲਈ ਜਿਵੇਂ ਦੁੱਖ ਦਾ ਕਾਰਨ ਬਣਦੇ ਨੇ, ਉਹਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ। ਲਗਭਗ ਸਾਲ ਬਾਅਦ ਜਦੋਂ ਮੈਂ ਪੰਜਾਬੀ ਭਵਨ ਵਿੱਚ ਨਾਮਧਾਰੀ ਲਹਿਰ ਬਾਰੇ ਹੋਏ ਇੱਕ ਸਮਾਗਮ ਵਿੱਚ ਸ਼ਿਰਕਤ ਕਰਨ ਗਿਆ ਤਾਂ



Sri Satguru Jagjit Singh Ji eLibrary NamdhariElibrary@gmail.com

ਰਜਵੰਤ ਕੌਰ ਮੈਨੂੰ ਕਹਿੰਦੀ, "ਅੰਕਲ! ਤੁਸੀਂ ਇੱਕ ਵਾਰ ਜ਼ਰੂਰ ਭਾਅ ਜੀ ਨੂੰ ਵੇਖਣ ਜਾਓ, ਖ਼ਬਰੇ ਤੁਹਾਨੂੰ ਹੀ ਨਾ ਉਡੀਕਦੇ ਹੋਣ। ਉਹਨਾਂ ਨੇ ਬਹੁਤ ਦੁੱਖ ਭੋਗ ਲਿਆ ਏ। ਹੁਣ ਤਾਂ ਅੱਖ ਵੀ ਨਹੀਂ ਖੋਲ੍ਹਦੇ।"

ਮੇਰੇ ਕਲੇਜੇ ਦਾ ਰੁੱਗ ਭਰਿਆ ਗਿਆ। ਮੈਂ ਤੇ ਮੇਰੀ ਪਤਨੀ ਜਦ ਹਸਪਤਾਲ ਪਹੁੰਚੇ ਤਾਂ ਵੇਖਿਆ ਉਹ ਅਲਬੇਲਾ ਸੱਜਣ ਹੱਡੀਆਂ ਦੀ ਮੁੱਠ ਬਣਿਆਂ ਬੇਪਛਾਣ ਹੋਇਆ ਪਿਆ ਸੀ। ਮੈਂ ਆਪਣੀ ਪਤਨੀ ਨੂੰ ਕਿਹਾ, "ਵੇਖ ਮੇਰੇ ਯਾਰ ਵੱਲ! ਕਦੀ ਇਹਨੇ ਇੰਝ ਦਾ ਵੀ ਹੋ ਜਾਣਾ ਸੀ!"

ਸੱਚ ਜਾਣਿਓਂ, ਜਿਸ ਜਗਦੀਸ਼ ਸਿੰਘ ਬਾਰੇ ਬੇਟੀ ਰਜਵੰਤ ਨੇ ਕਿਹਾ ਸੀ ਕਿ ਉਹ ਤਾਂ ਹੁਣ ਅੱਖ ਵੀ ਨਹੀਂ ਪੁੱਟਦੇ, ਉਸੇ ਜਗਦੀਸ਼ ਸਿੰਘ ਨੇ ਮੇਰੀ ਆਵਾਜ਼ ਕੰਨਾਂ ਵਿਚ ਪੈਂਦਿਆਂ ਤੁਰਤ ਪੂਰੀਆਂ ਅੱਖਾਂ ਖੋਲ੍ਹੀਆਂ। ਮੇਰੇ ਵੱਲ ਨਜ਼ਰ ਭਰ ਕੇ ਵੇਖਿਆ ਜਿਵੇਂ ਆਖ ਰਿਹਾ ਹੋਵੇ, "ਮੈਂ ਸਾਲ ਭਰ ਤੋਂ ਤੈਨੂੰ ਉਡੀਕ ਰਿਹਾ ਸਾਂ। ਚੰਗਾ ਯਾਰ ਏਂ; ਹੁਣ ਆਇਆ ਏਂ ਮਿਲਣ?"

ਮੇਰੀ ਪਤਨੀ ਨੇ ਕਿਹਾ, "ਭਾਅ ਜੀ, ਉੱਠੋ, ਵੇਖੋ ਕੌਣ ਮਿਲਣ ਆਇਆ ਏ ਤੁਹਾਨੂੰ। ਤੁਹਾਡਾ ਛੋਟਾ ਭਰਾ ਆਇਆ ਜੇ। ਗੱਲਾਂ ਕਰੋ ਸਾਡੇ ਨਾਲ।"

ਜਗਦੀਸ਼ ਸਿੰਘ ਨੇ ਉਹਦੇ ਵੱਲ ਨਜ਼ਰ ਮਾਰੀ ਤੇ ਫਿਰ ਮੇਰੇ ਵੱਲ ਨਜ਼ਰ ਮੋੜ ਕੇ ਹੌਲੀ ਹੌਲੀ ਅੱਖਾਂ ਬੰਦ ਕਰ ਲਈਆਂ। ਜਿਵੇਂ ਕਹਿ ਰਿਹਾ ਹੋਵੇ, "ਜਾਹ ਮੈਂ ਨਹੀਂ ਬੋਲਦਾ ਤੇਰੇ ਨਾਲ। ਭਲਾ ਆਪਣਿਆਂ ਨਾਲ ਇੰਝ ਵੀ ਕਰੀਦੀ ਏ, ਜਿਵੇਂ ਤੂੰ ਕੀਤਾ ਏ। ਜਾਹ! ਮੈਂ ਤੇਰੇ ਨਾਲ ਰੁੱਸ ਗਿਆਂ।"

ਭਰਿਆ ਮਨ ਤੇ ਭਰੀਆਂ ਅੱਖਾਂ ਲੈ ਕੇ ਅਸੀਂ ਵਾਪਸ ਆ ਗਏ। ਕੁੱਝ ਦਿਨਾਂ ਬਾਅਦ ਸੁਨੇਹਾਂ ਮਿਲ ਗਿਆ ਕਿ ਉਹ ਸਾਡੇ ਨਾਲ ਰੁੱਸ ਕੇ ਸਦਾ ਲਈ ਤੁਰ ਗਿਆ ਏ।

ਮੈਨੂੰ ਲੱਗਦਾ ਏ ਮੈਂ ਕੁੱਝ ਭਾਵੁਕ ਹੋ ਗਿਆਂ। ਮੈਨੂੰ ਜਗਦੀਸ਼ ਸਿੰਘ ਕੋਲੋਂ ਸਹਿਜ ਦੀ ਸੋਝੀ ਤੇ ਦੁੱਖ ਸਹਿਣ ਦੀ ਤਾਕਤ ਲੈਣੀ ਚਾਹੀਦੀ ਹੈ। ਮੈਨੂੰ ਜਗਦੀਸ਼ ਸਿੰਘ ਦੇ ਵਰਿਆਮ ਅਤੇ ਆਪਣੇ ਨਾਂ ਵਿਚਲੇ ਵਰਿਆਮ ਦੀ ਲਾਜ ਰੱਖਣੀ ਚਾਹੀਦੀ ਹੈ।

**ਨਗੀਨਾ-ਯਾਰ**

ਬਾਬੇ ਹਾਸ਼ਮ ਨੇ ਕਿਹਾ ਸੀ:

ਇੱਕ ਬਹਿ ਕੋਲ ਖ਼ੁਸ਼ਾਮਦ ਕਰਦੇ,
ਪਰ ਗ਼ਰਜ਼ੀ ਹੋਣ ਕਮੀਨੇ।
ਇੱਕ ਬੇਪ੍ਰਵਾਹ ਨਾ ਪਾਸ ਖਲੋਵਣ
ਪਰ ਹੋਵਣ ਯਾਰ ਨਗੀਨੇ।

ਇਹਨਾਂ ਨਗੀਨੇ ਯਾਰਾਂ ਚੋਂ ਹੀ ਹੈ (ਸੀ) ਜਗਦੀਸ਼ ਸਿੰਘ ਵਰਿਆਮ! ਹਾਸ਼ਮ ਦੀ ਤੁਕ 'ਨਾ ਪਾਸ ਖਲੋਵਣ' ਨਾਲੋਂ ਜ਼ਿਆਦਾ ਬਾਬੇ ਨਾਨਕ ਦੀ ਕਸਵੱਟੀ 'ਤੇ ਖ਼ਰਾ ਉਤਰਨ ਵਾਲਾ ਹੈ।

ਸਜਣ ਸੇਈ ਨਾਲ ਮੈਂ, ਚੱਲਦਿਆਂ ਨਾਲ ਚਲੰਨਿ॥
ਜਿੱਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ॥

ਇਹ ਉਤਲੀਆਂ ਸਤਰਾਂ ਜਗਦੀਸ਼ ਸਿੰਘ ਨੇ ਵਰਿਆਮ ਸਿੰਘ ਸੰਧੂ ਅੰਕ ਦੇ



Sri Satguru Jagjit Singh Ji eLibrary NamdhariElibrary@gmail.com

ਸੰਪਾਦਕੀ ਦੇ ਸ਼ੁਰੂ ਵਿੱਚ ਲਿਖੀਆਂ ਤਾਂ ਮੇਰੇ ਬਾਰੇ ਸਨ ਪਰ ਅਸਲ ਵਿੱਚ ਢੁਕਦੀਆਂ ਤਾਂ ਇਹ ਜਗਦੀਸ਼ ਸਿੰਘ ਵਰਿਆਮ ਉੱਤੇ ਸਨ/ਹਨ। ਇਸ ਲਈ ਇਹਨਾਂ ਸਤਰਾਂ ਵਿਚਲੀ ਸਾਰੀ ਮੁਹੱਬਤ ਉਹਦੇ ਤੋਂ ਵਾਪਸ ਲੁਟਾਉਂਦਾ ਹਾਂ।

ਤੇਰਾ ਤੁਝ ਕੋ ਸਉਪਤੈ, ਕਿਆ ਲਾਗੈ ਮੇਰਾ!

*** *** *** ***

### ਜਗਦੀਸ਼ ਸਿੰਘ ਦਾ 'ਵਰਿਆਮ'

ਮਾਸਕ 'ਵਰਿਆਮ' ਨੂੰ ਛਪਦਿਆਂ ਲਗਭਗ ਪੰਜ ਦਹਾਕੇ ਹੋ ਚੱਲੇ ਨੇ। ਸਿਵਾਇ ਪ੍ਰੀਤ-ਲੜੀ ਤੋਂ ਹੋਰ ਕਿਸੇ ਵੀ ਮਾਸਕ ਪੱਤਰ ਨੇ ਏਨੀ ਆਉਧ ਨਹੀਂ ਹੰਢਾਈ। ਜਗਦੀਸ਼ ਸਿੰਘ ਨੇ ਇਸਦਾ ਬੂਟਾ ਆਪਣੇ ਹੱਥੀਂ ਲਾਇਆ ਤੇ ਇਹਨੂੰ ਪਾਲ-ਪੋਸ ਕੇ ਜਵਾਨ ਕੀਤਾ। ਜਦ ਇਹ ਬੂਟਾ ਪੂਰੀ ਚੜ੍ਹਤ ਦਾ ਜਲੌਅ ਮਾਣ ਰਿਹਾ ਸੀ ਤੇ ਜਗਦੀਸ਼ ਸਿੰਘ ਨੂੰ ਭਾਸ਼ਾ ਵਿਭਾਗ ਦਾ ਸਾਹਿਤਕ ਪੱਤਰਕਾਰੀ ਦਾ ਮਾਣ-ਸਨਮਾਨ ਦਿਵਾ ਕੇ ਜਗਦੀਸ਼ ਸਿੰਘ ਦੀ ਕੀਰਤੀ ਵਿੱਚ ਵਾਧਾ ਕਰ ਕੇ ਮਾਣ-ਮੱਤਾ ਮਹਿਸੂਸ ਕਰ ਰਿਹਾ ਸੀ ਤਾਂ ਅਚਨਚੇਤ ਉਹਦਾ ਮਾਲੀ ਜਗਦੀਸ਼ ਸਿੰਘ 'ਵਰਿਆਮ' ਅਤੇ ਉਹਦੇ ਪਾਠਕਾਂ ਨੂੰ ਇਕੱਲਾ ਛੱਡ ਕੇ ਤੁਰ ਗਿਆ।

ਜਗਦੀਸ਼ ਸਿੰਘ ਦੇ ਨਾਂ ਨਾਲ 'ਵਰਿਆਮ' ਦਾ ਜੁੜ ਜਾਣਾ, ਬਿਲਕੁਲ ਇੰਜ ਹੀ ਸੀ ਜਿਵੇਂ ਗੁਰਬਖ਼ਸ਼ ਸਿੰਘ ਦੇ ਨਾਂ ਨਾਲ 'ਪ੍ਰੀਤਲੜੀ' ਦਾ ਜੁੜ ਜਾਣਾ। ਉਹਨੇ ਆਪਣੀ ਜ਼ਿੰਦਗੀ ਦੇ ਸਭ ਤੋਂ ਕੀਮਤੀ ਸਾਲ 'ਵਰਿਆਮ' ਦੇ ਲੇਖੇ ਲਾ ਦਿੱਤੇ। 'ਵਰਿਆਮ' ਨੇ ਇਹਦੇ ਇਵਜ਼ ਵਿੱਚ ਆਪਣੇ ਆਪ ਨੂੰ ਸਦਾ ਲਈ ਜਗਦੀਸ਼ ਸਿੰਘ ਦੇ ਕਲੇਜੇ ਨਾਲ ਜੋੜ ਲਿਆ। ਉਹ ਸਾਡਾ ਸਭਨਾਂ ਦਾ ਜਗਦੀਸ਼ ਸਿੰਘ 'ਵਰਿਆਮ' ਹੋ ਗਿਆ। ਆਪਣੇ ਅੰਤਲੇ ਸਾਹਾਂ ਤੱਕ ਜਗਦੀਸ਼ ਸਿੰਘ ਤੇ 'ਵਰਿਆਮ' ਦੀ ਯਾਰੀ ਨਿਭਦੀ ਰਹੀ ਤੇ ਇਹਨਾਂ ਦੇ ਆਪਸੀ ਨਹੁੰ-ਮਾਸੀ ਰਿਸ਼ਤੇ ਨੇ ਸੈਂਕੜੇ ਸਾਹਿਤਕਾਰਾਂ, ਸੰਗੀਤਕਾਰਾਂ, ਸੰਗੀਤ ਪ੍ਰੇਮੀਆਂ, ਸਾਹਿਤ ਪ੍ਰੇਮੀਆਂ ਤੇ ਸਮਾਜਿਕ-ਸਭਿਆਚਾਰਕ ਕਾਮਿਆਂ ਨੂੰ ਜਗਦੀਸ਼ ਸਿੰਘ ਵਰਿਆਮ ਨਾਲ ਸਦਾ ਲਈ ਜੋੜ ਦਿੱਤਾ।

ਜਦੋਂ ਅਸੀਂ ਜਗਦੀਸ਼ ਸਿੰਘ ਵਰਿਆਮ ਲਿਖਦੇ ਹਾਂ ਤਾਂ 'ਜਗਦੀਸ਼ ਸਿੰਘ' ਵਿਅਕਤੀ ਦੀ ਗੱਲ ਵੀ ਕਰਦੇ ਹਾਂ ਤੇ 'ਵਰਿਆਮ' ਪਰਚੇ ਦੀ ਵੀ। ਦੋਵਾਂ ਨੂੰ ਇੱਕ ਦੂਜੇ ਤੋਂ ਨਿਖੇੜ ਕੇ ਵੇਖਿਆ ਹੀ ਨਹੀਂ ਜਾ ਸਕਦਾ। ਜਗਦੀਸ਼ ਸਿੰਘ ਦੀ ਸ਼ਖ਼ਸੀਅਤ ਦਾ ਪਰਤੌ ਹੀ 'ਵਰਿਆਮ' ਹੈ। ਜਗਦੀਸ਼ ਸਿੰਘ ਧਾਰਮਿਕ ਅਕੀਦੇ ਵਜੋਂ 'ਨਾਮਧਾਰੀ' ਸੀ। ਇਹ ਵੀ ਕਿਹਾ ਜਾ ਸਕਦਾ ਹੈ, ਤੇ ਸ਼ਾਇਦ ਇਹ ਜ਼ਿਆਦਾ ਸੱਚ ਹੈ, ਕਿ 'ਵਰਿਆਮ' ਸ਼ੁਰੂ ਕਰਨ ਦਾ ਮਕਸਦ ਹੀ ਨਾਮਧਾਰੀ ਪੰਥ ਦਾ ਇਤਿਹਾਸ ਤੇ ਉਹਦੀ ਕੀਰਤੀ ਨੂੰ ਰੌਸ਼ਨੀ ਵਿੱਚ ਲਿਆਉਣਾ ਸੀ। ਤੋਪ ਅੱਗੇ ਛਾਤੀ ਡਾਹ ਕੇ ਮਲੇਰਕੋਟਲੇ ਦੇ ਮੈਦਾਨ ਵਿੱਚ ਸ਼ਹੀਦ ਹੋਣ ਵਾਲੇ ਸੂਰਬੀਰ 'ਵਰਿਆਮ ਸਿੰਘ' ਦੇ ਨਾਂ 'ਤੇ ਪਰਚੇ ਦਾ ਨਾਂ 'ਵਰਿਆਮ' ਰੱਖਣਾ ਇਸ ਗੱਲ ਦੀ ਸ਼ਾਹਦੀ ਭਰਦਾ ਹੈ। ਇਹ ਓਹੋ ਭਾਈ ਵਰਿਆਮ ਸਿੰਘ ਸੀ ਜਿਸ ਨੂੰ, ਮਹਾਰਾਜੇ ਪਟਿਆਲੇ ਦੀ ਸਿਫ਼ਾਰਸ਼ 'ਤੇ ਜਦੋਂ ਰਿਹਾਅ ਕਰਨ ਲਈ ਬਹਾਨਾ ਬਣਾ ਕੇ ਗੋਰੇ ਅਫ਼ਸਰ ਨੇ ਕਿਹਾ, "ਤੋਪ ਅੱਗੋਂ ਪਾਸੇ ਹਟ ਜਾ, ਤੇਰਾ ਕੱਦ ਛੋਟਾ ਏ;" ਤਾਂ ਉਹ ਤੁਰਤ ਲਾਗਲੇ ਖੇਤ ਵਿਚੋਂ ਮਿੱਟੀ ਦੀਆਂ ਢੀਮਾਂ ਇਕੱਠੀਆਂ ਕਰ ਕੇ ਲੈ ਆਇਆ ਤੇ ਉਹਨਾਂ 'ਤੇ



Sri Satguru Jagjit Singh Ji eLibrary NamdhariElibrary@gmail.com

ਖੜਾ ਹੋ ਕੇ ਲਲਕਾਰਿਆ, "ਵੇਖ ਬਿੱਲਿਆ! ਹੁਣ ਮੇਰੀ ਛਾਤੀ ਤੇਰੀ ਤੋਪ ਦੇ ਐਨ ਬਰਾਬਰ ਏ। ਚਲਾ ਤੋਪ!" ਇੰਜ ਜਗਦੀਸ਼ ਸਿੰਘ ਦੀ ਦਿਲੀ ਇੱਛਾ ਸੀ ਕਿ ਦੇਸ਼ ਦੇ ਆਜ਼ਾਦੀ ਸੰਗਰਾਮ ਵਿੱਚ ਲਾਸਾਨੀ ਸ਼ਹਾਦਤ ਪ੍ਰਾਪਤ ਕਰਨ ਵਾਲੇ ਉਹਨਾਂ ਨਾਮਧਾਰੀ ਯੋਧਿਆਂ ਦੀ ਕੁਰਬਾਨੀ ਤੇ ਕੀਰਤੀ ਦੀ ਉਸ ਕਹਾਣੀ ਨੂੰ ਜੱਗ ਜ਼ਾਹਿਰ ਕੀਤਾ ਜਾਵੇ ਜਿਨ੍ਹਾਂ ਨੇ ਗਿਣ ਮਿਥ ਕੇ ਸ਼ਹੀਦੀ ਪਾਉਣ ਦੀ ਇਸ ਪਿਰਤ ਨੂੰ ਹੋਰ ਵੀ ਅੱਗੇ ਵਧਾਇਆ, ਜਿਸ ਲੜੀ ਵਿੱਚ ਗ਼ਦਰੀ ਬਾਬਿਆਂ ਦੀਆਂ ਲਾਸਾਨੀ ਕੁਰਬਾਨੀਆਂ ਅਤੇ ਭਗਤ ਸਿੰਘ ਜਿਹੇ ਸ਼ਹੀਦਾਂ ਦੀ ਸ਼ਹਾਦਤ ਦਾ ਰਾਂਗਲਾ ਇਤਿਹਾਸ ਸਿਰਜਣ ਵਿੱਚ ਪ੍ਰੇਰਕ ਬਣਨ ਦਾ ਕਾਰਜ ਵੀ ਸ਼ਾਮਲ ਹੈ।

ਪਰਚਾ ਕਿਉਂਕਿ ਨਾਮਧਾਰੀ ਪੰਥ ਤੋਂ ਮਿਲਦੀ ਆਰਥਿਕ ਸਹਾਇਤਾ ਨਾਲ ਹੀ ਚੱਲਣਾ ਸੀ, ਇਸ ਲਈ ਪਰਚੇ ਦਾ ਵਡੇਰਾ ਭਾਗ ਨਾਮਧਾਰੀ ਪੰਥ ਦੇ ਪ੍ਰਚਾਰ-ਪ੍ਰਸਾਰ ਦਾ ਹਿੱਸਾ ਬਣਨਾ ਲਾਜ਼ਮੀ ਹੀ ਸੀ। 'ਵਰਿਆਮ' ਦੇ ਚਾਰ ਦਹਾਕਿਆਂ ਤੋਂ ਛਪਦੇ ਹਜ਼ਾਰਾਂ ਪੰਨਿਆਂ 'ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਦੇਸ਼ ਦੇ ਆਜ਼ਾਦੀ ਸੰਗਰਾਮ ਵਿੱਚ ਪਾਏ ਯੋਗਦਾਨ ਦੀਆਂ ਕਹਾਣੀਆਂ ਪੜ੍ਹਨ ਨੂੰ ਮਿਲਦੀਆਂ ਹਨ। ਧਾਰਮਿਕ, ਰਾਜਨੀਤਕ, ਸਮਾਜਿਕ-ਸਭਿਆਚਾਰਕ, ਸੰਗੀਤਕ ਤੇ ਸਾਹਿਤਕ ਖੇਤਰ ਵਿੱਚ ਕੀਤੀ ਵਡੇਰੀ ਇਤਿਹਾਸਕ ਪਹਿਲਕਦਮੀ ਨੂੰ ਜ਼ਬਾਨ ਮਿਲਦੀ ਹੈ। ਨਵੇਂ ਖੋਜੀਆਂ ਲਈ 'ਵਰਿਆਮ' ਦੇ ਪੰਨਿਆਂ ਵਿੱਚ ਇਸ ਪੱਖੋਂ ਬੇਸ਼ਕੀਮਤੀ ਮਸਾਲਾ ਦਰਜ ਹੈ। ਸਾਰੇ ਗੁਰੂ ਸਾਹਿਬਾਨ ਬਾਰੇ 'ਵਰਿਆਮ' ਦੇ ਖ਼ੂਬਸੂਰਤ ਤਸਵੀਰਾਂ ਨਾਲ ਸ਼ਿੰਗਾਰੇ ਵੱਖ ਵੱਖ ਸਮਿਆਂ 'ਤੇ ਨਿਕਲੇ ਯਾਦਗਾਰੀ ਅੰਕ ਇਸ ਖੋਜ-ਸਮੱਗਰੀ ਦਾ ਬਹੁਮੁੱਲਾ ਖ਼ਜ਼ਾਨਾ ਹਨ।

ਨਾਮਧਾਰੀ ਹੋਣ ਦੇ ਨਾਲ-ਨਾਲ ਜਗਦੀਸ਼ ਸਿੰਘ ਬਹੁਤ ਹੀ ਸੰਵੇਦਨਸ਼ੀਲ ਵਿਅਕਤੀ ਵੀ ਸੀ। ਸਹਿਜ, ਸੰਤੁਲਨ, ਸਿਰੜ ਤੇ ਸਿਦਕ ਦਾ ਮੁਜੱਸਮਾ ਸੀ। ਸਾਹਿਤ, ਸੰਗੀਤ ਤੇ ਕੋਮਲ ਕਲਾਵਾਂ ਦਾ ਰਸੀਆ ਸੀ। ਰਸੀਆ ਹੀ ਨਹੀਂ, ਸਗੋਂ ਖ਼ੁਦ ਵਧੀਆ ਸੰਗੀਤਕਾਰ ਤੇ ਚੰਗਾ ਲੇਖਕ ਵੀ ਸੀ। ਸੁਰ ਤੇ ਸ਼ਬਦ ਉਹਦੀ ਆਤਮਾ ਦਾ ਹਿੱਸਾ ਸਨ। ਜ਼ਾਹਿਰ ਹੈ ਉਹਦੀ ਸ਼ਖ਼ਸੀਅਤ ਦੇ ਇਹ ਸਾਰੇ ਰੰਗ 'ਵਰਿਆਮ' ਦੇ ਪੰਨਿਆਂ 'ਤੇ ਵੀ ਉਘੜਨੇ ਸਨ। ਇਹਨਾਂ ਰੰਗਾਂ ਦੇ ਕਲਾਵੇ ਵਿੱਚ ਜਗਦੀਸ਼ ਸਿੰਘ ਨੇ ਸਾਹਿਤ, ਕਲਾ ਤੇ ਸਭਿਆਚਾਰ ਦੇ ਖੇਤਰ ਵਿੱਚ ਕੰਮ ਕਰ ਰਹੇ, ਨਾਂ ਕਮਾ ਰਹੇ ਤੇ ਕਮਾ ਚੁੱਕੇ ਸਿਰਜਕਾਂ ਨੂੰ ਵੀ ਲੈਣਾ ਹੀ ਸੀ। ਇੰਜ 'ਵਰਿਆਮ' ਨੇ ਨਾਮਧਾਰੀ ਪੰਥ ਦਾ ਪਰਚਾ ਤਾਂ ਰਹਿਣਾ ਹੀ ਸੀ, ਨਾਲ ਦੇ ਨਾਲ ਕਲਾ-ਜਗਤ ਦੀਆਂ ਵਿਭਿੰਨ ਵੰਨਗੀਆਂ ਤੇ ਹਸਤੀਆਂ ਦੇ ਨਾਲ ਵੀ ਨਾਤਾ ਜੋੜਨਾ ਸੀ। 'ਵਰਿਆਮ' ਨੇ ਸਾਹਿਤ-ਜਗਤ ਤੇ ਕਲਾ-ਜਗਤ ਦੀਆਂ ਹਸਤੀਆਂ ਨੂੰ ਨਾਮਧਾਰੀ ਪੰਥ ਦੀ ਹੋਂਦ ਤੇ ਹਸਤੀ ਨੂੰ ਸਮਝਣ ਤੇ ਜੋੜਨ ਲਈ ਪੁਲ਼ ਦਾ ਕੰਮ ਕੀਤਾ।

ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਦੇ ਆਸ਼ੀਰਵਾਦ ਨਾਲ 'ਵਰਿਆਮ' ਦੀ ਸ਼ੁਰੂਆਤ ਹੋਈ ਸੀ। ਸਤਿਗੁਰੂ ਜੀ ਖ਼ੁਦ ਸੰਗੀਤ ਤੇ ਸਾਹਿਤ ਦੇ ਪ੍ਰੇਮੀ ਸਨ। ਦੇਸ਼ ਦੇ ਵੱਡੇ ਸਾਹਿਤਕਾਰਾਂ, ਸੰਗੀਤਕਾਰਾਂ ਅਤੇ ਕਲਾਕਾਰਾਂ 'ਤੇ ਉਹਨਾਂ ਦਾ ਸਦਾ ਆਸ਼ੀਰਵਾਦੀ ਹੱਥ ਰਹਿੰਦਾ ਸੀ। 'ਵਰਿਆਮ' ਉਤੇ ਵੀ ਸੀ। ਹੋਣਾ ਹੀ ਸੀ। ਜਗਦੀਸ਼ ਸਿੰਘ ਨੂੰ ਸੁਹਜ, ਸੰਗੀਤ ਤੇ ਸਾਹਿਤ ਦਾ ਵਰਦਾਨ ਉਹਨਾਂ ਕੋਲੋਂ ਹੀ ਤਾਂ ਮਿਲਿਆ ਸੀ। ਇੰਜ 'ਵਰਿਆਮ' ਨੇ ਸੁਹਜ, ਸੰਗੀਤ, ਸਾਹਿਤ ਤੇ ਇਤਿਹਾਸ ਨੂੰ ਆਪਣੇ ਆਪ ਵਿੱਚ ਆਤਮਸਾਤ ਕਰਨਾ



Sri Satguru Jagjit Singh Ji eLibrary NamdhariElibrary@gmail.com

ਹੀ ਸੀ। 'ਵਰਿਆਮ' ਨੇ ਨਾਮਧਾਰੀ ਪੰਥ ਤੋਂ 'ਬਾਹਰਲੇ' ਪਾਠਕਾਂ ਨੂੰ ਨਾਮਧਾਰੀ ਪੰਥ ਦੀ ਇਤਿਹਾਸਕ, ਸਮਾਜਿਕ, ਸਭਿਆਚਾਰਕ ਵਡਿਆਈ ਨਾਲ ਰੂ-ਸ਼ਨਾਸ਼ ਕਰਾਉਣਾ ਵੀ ਸੀ ਤੇ 'ਆਪਣੇ ਨਾਲ ਜੋੜਨਾ ਵੀ ਸੀ।

ਮੇਰਾ ਆਪਣਾ ਆਪ ਖ਼ੁਦ ਇਸ ਹਕੀਕਤ ਦੀ ਪ੍ਰਮਾਣਿਕ ਗਵਾਹੀ ਹੈ ਕਿ ਜੇ ਮੈਂ 'ਵਰਿਆਮ' ਨਾਲ ਨਾ ਜੁੜਦਾ ਤਾਂ ਸ਼ਾਇਦ ਮੈਂ ਨਾਮਧਾਰੀ ਜਗਤ ਦੀ ਵਡੇਰੀ ਇਤਿਹਾਸਕ ਤੇ ਸਭਿਆਚਾਰਕ ਵਡਿਆਈ ਨੂੰ ਏਨੀ ਸ਼ਿੱਦਤ ਨਾਲ ਨਾ ਸਮਝ ਸਕਦਾ। ਇਸਤੋਂ ਵੀ ਵਧ ਕੇ ਜਿਹੜੀ ਗੱਲ 'ਤੇ ਮੈਂ ਮਾਣ ਕਰ ਸਕਦਾ ਹਾਂ, ਉਹ ਇਹ ਹੈ ਕਿ ਜੇ ਮੈਂ 'ਵਰਿਆਮ' ਨਾਲ ਨਾ ਜੁੜਦਾ ਤਾਂ ਆਪਣੀ ਜ਼ਿੰਦਗੀ ਦੇ ਸਭ ਤੋਂ ਸ਼ਾਨਦਾਰ ਦੋ ਜਾਂ ਤਿੰਨ ਦੋਸਤਾਂ ਵਿੱਚ ਸ਼ਾਮਲ ਹੋਣ ਵਾਲੇ ਜਗਦੀਸ਼ ਸਿੰਘ ਦੀ ਦੋਸਤੀ ਤੋਂ ਵਾਂਝਾ ਹੀ ਰਹਿ ਜਾਂਦਾ। ਤੇ ਇਹ ਇਕੱਲੀ ਮੇਰੀ ਗੱਲ ਹੀ ਨਹੀਂ, ਪਤਾ ਨਹੀਂ ਜਗਦੀਸ਼ ਸਿੰਘ ਵਰਿਆਮ ਨੇ ਨਾਮਧਾਰੀ ਪੰਥ 'ਤੋਂ 'ਬਾਹਰਲੇ' ਹੋਰ ਕਿੰਨਿਆਂ ਨੂੰ ਆਪਣੇ 'ਅੰਦਰਲੇ' ਬਣਾ ਲਿਆ। ਪੰਜਾਬੀ ਦੇ ਵੱਡੇ ਤੋਂ ਵੱਡੇ ਸਾਹਿਤਕਾਰ ਨੂੰ 'ਵਰਿਆਮ' ਬਾਕਾਇਦਾ ਪਹੁੰਚਦਾ ਸੀ ਤੇ ਉਹਨਾਂ ਸਭਨਾਂ ਦਾ 'ਵਰਿਆਮ' ਨੂੰ ਸਦਾ ਕਲਮੀ ਸਹਿਯੋਗ ਵੀ ਮਿਲਦਾ ਰਿਹਾ।

ਕਿਸੇ ਪਰਚੇ ਦੀ ਪਛਾਣ ਉਹਦੇ ਵਿੱਚ ਛਪਦੇ ਲੇਖਕਾਂ ਤੇ ਲਿਖਤਾਂ ਤੋਂ ਹੁੰਦੀ ਹੈ। ਜ਼ਾਹਿਰ ਹੈ ਇਹਨਾਂ ਲੇਖਕਾਂ ਜਾਂ ਲਿਖਤਾਂ ਦੀ ਚੋਣ ਪਿੱਛੇ ਸੰਪਾਦਕ ਦਾ ਨਜ਼ਰੀਆ ਕਾਰਜਸ਼ੀਲ ਹੁੰਦਾ ਹੈ। ਇਹ ਚੋਣ ਕਰਦੇ ਸਮੇਂ ਸੰਪਾਦਕੀ ਨਜ਼ਰੀਆ ਅਛੋਪਲਾ ਤੇ ਓਹਲੇ ਵਿੱਚ ਹੁੰਦਾ ਹੈ। ਪਰ ਸੰਪਾਦਕੀ ਲਿਖਤਾਂ ਵਿੱਚ ਇਹ ਨਜ਼ਰੀਆ ਜ਼ਾਹਿਰਾ ਰੂਪ ਵਿੱਚ ਹਾਜ਼ਰ ਹੁੰਦਾ ਹੈ। ਜਗਦੀਸ਼ ਸਿੰਘ ਦੇ ਲਿਖੇ ਸੰਪਾਦਕੀਆਂ ਵਿੱਚ ਉਹਦੀ ਤੀਖਣ ਸੂਝ, ਮਸਲਿਆਂ ਨੂੰ ਘੋਖਣ ਵਾਲੀ ਬਰੀਕ ਵਿਸ਼ਲੇਸ਼ਣੀ ਨਜ਼ਰ, ਬਿਨਾ ਕਿਸੇ ਉਲਾਰ ਅਤੇ ਉਤੇਜਨਾ ਦੇ ਸਹਿਜ, ਸੰਤੁਲਨ, ਸੰਜਮ ਤੇ ਪੂਰੇ ਠਰ੍ਹੰਮੇਂ ਨਾਲ ਆਪਣਾ ਬੇਬਾਕ ਮੱਤ ਪੇਸ਼ ਕਰਨ ਦੀ ਦਲੇਰੀ ਦਾ ਮੁਜ਼ਾਹਰਾ ਹੁੰਦਾ ਰਿਹਾ ਹੈ। ਵਰਿਆਮ ਦੇ ਛਪਣ-ਕਾਲ ਵਿੱਚ ਪੰਜਾਬ ਬੜੇ ਵੱਡੇ ਇਤਿਹਾਸਕ ਹਾਦਸਿਆਂ ਵਿਚੋਂ ਗੁਜ਼ਰਿਆ। ਜਿਵੇਂ ਜ਼ਿਕਰ ਆ ਚੁੱਕਾ ਹੈ ਕਿ 'ਵਰਿਆਮ' ਦੇ ਜਨਮ ਲੈਂਦੇ ਸਾਰ ਹੀ ਐਮਰਜੈਂਸੀ ਲੱਗ ਗਈ। ਬਾਅਦ ਵਿੱਚ ਨਿਰੰਕਾਰੀ ਕਾਂਡ, ਆਪ੍ਰੇਸ਼ਨ ਬਲੂ ਸਟਾਰ, ਦਿੱਲੀ ਵਿੱਚ ਸਿੱਖਾਂ ਦਾ ਕਤਲੇਆਮ, ਆਪ੍ਰੇਸ਼ਨ ਬਲੈਕ ਥੰਡਰ, ਦੋ-ਧਿਰੀ ਦਹਿਸ਼ਤ ਦੀ ਚੱਕੀ ਵਿੱਚ ਪਿਸਦਾ ਪੰਜਾਬ। ਜਗਦੀਸ਼ ਸਿੰਘ ਨੇ ਇਹਨਾਂ ਸਭਨਾਂ ਤਤਕਾਲੀ ਮਸਲਿਆਂ ਬਾਰੇ ਲਿਖਿਆ। ਉਹਦੀ ਲਿਖਤ ਵਿੱਚ 'ਤਤੁ ਬੀਚਾਰੁ ਕਹੈ ਜਨ ਸਾਚਾ॥' ਵਾਲੀ ਸਦਾਕਤ ਵੀ ਹੁੰਦੀ ਅਤੇ 'ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥' ਵਾਲੀ ਜ਼ਿੰਮੇਵਾਰੀ ਵੀ। ਉਹਨਾਂ ਉਲਾਰ ਤੇ ਉਤੇਜਨਾਂ ਭਰੇ ਸਮਿਆਂ ਵਿੱਚ ਆਪਣੀ ਗੱਲ ਏਨੇ ਸਹਿਜ ਨਾਲ ਉਹੋ ਲੇਖਕ ਕਰ ਸਕਦਾ ਹੈ ਜਿਸ ਕੋਲ ਵਿਚਾਰਧਾਰਕ ਸਪੱਸ਼ਟਤਾ, ਸ਼ਬਦਾਂ ਦੇ ਸੁਹਜ ਦੀ ਸੋਝੀ ਹੋਵੇ ਤੇ ਉਹਨਾਂ ਨੂੰ ਥਾਂ ਸਿਰ ਜੋੜਨ-ਬੀੜਨ ਦਾ ਹੁਨਰ ਵੀ ਹੋਵੇ। ਅਜਿਹਾ ਹੁਨਰ ਜੋ ਪਾਠਕ ਦੇ ਅੰਦਰ ਰੌਸ਼ਨੀ ਦੀ ਕਿਰਨ ਵੀ ਬੀਜੇ ਤੇ ਸੰਬੰਧਤ ਮਸਲੇ ਬਾਰੇ ਉਹਦੀ ਖਿਲਰੀ ਸਮਝ ਨੂੰ ਸੰਗਠਤ ਤੇ ਇਕਸੁਰ ਵੀ ਕਰ ਦੇਵੇ।

ਜਗਦੀਸ਼ ਸਿੰਘ ਨੇ 'ਵਰਿਆਮ' ਦੇ ਪ੍ਰਵੇਸ਼ ਅੰਕ (ਨਵੰਬਰ-1975) ਵਿੱਚ ਛਾਪੇ ਐਲਾਨ ਨਾਮੇ ਵਿੱਚ ਕਿਹਾ ਸੀ, "ਸਾਡਾ ਯਤਨ ਹੋਵੇਗਾ ਕਿ ਅਸੀਂ ਨਰੋਏ ਸਾਹਿਤ



Sri Satguru Jagjit Singh Ji eLibrary NamdhariElibrary@gmail.com

ਰਾਹੀਂ ਪੰਜਾਬੀ ਬੋਲੀ ਤੇ ਲੋਕਾਂ ਦੀ ਸੇਵਾ ਕਰ ਸਕੀਏ। ਧਰਮ, ਸਾਹਿਤ, ਗਿਆਨ, ਵਿਗਿਆਨ, ਸਭਿਆਚਾਰ ਦੇ ਨਾਲ ਨਾਲ ਦੇਸ਼ ਵਿਦੇਸ਼ ਬਾਰੇ ਹੋਰ ਜਾਣਕਾਰੀ ਦੇਣ ਦਾ ਯਤਨ ਕਰਾਂਗੇ। ਸੌੜੀ ਪਾਰਟੀ ਬਾਜ਼ੀ, ਧੜੇਬੰਦੀ, ਫਿਰਕੇਦਾਰੀ ਤੋਂ ਨਿਰਲੇਪ ਰਹਿੰਦਿਆਂ ਹੋਇਆਂ ਵਰਿਆਮ ਆਪਣਾ ਅਗਾਂਹਵਧੂ ਦ੍ਰਿਸ਼ਟੀਕੋਣ ਰੱਖੇਗਾ।'

ਤੇ ਆਪਣੇ ਅੰਤਲੇ ਸਾਹਾਂ ਤੱਕ ਜਗਦੀਸ਼ ਸਿੰਘ ਨੇ ਆਪਣੇ ਬੋਲ ਪੁਗਾਏ। ਜੋ ਕਿਹਾ ਸੀ, ਕਰ ਕੇ ਵਿਖਾਇਆ। ਅਜਿਹਾ ਕੋਈ ਮਨ, ਬਚਨ ਤੇ ਕਰਮ ਦਾ ਸੂਰਾ ਹੀ ਕਰ ਸਕਦਾ ਹੈ। ਉਹ ਸਦਾ ਖਰੀ ਤੇ ਸੁੱਚੀ ਗੱਲ ਕਰਦਾ ਪਰ ਨਾ ਉਹਦੇ ਵਿਹਾਰ ਵਿੱਚ, ਨਾ ਬੋਲਾਂ ਵਿੱਚ ਤੇ ਨਾ ਹੀ ਲਿਖਤ ਵਿੱਚ ਕਦੀ ਕੜਵਾਹਟ ਜਾਂ ਗੁੱਸਾ ਨਜ਼ਰ ਆਇਆ। ਨਾ ਉਹ ਕਿਸੇ ਸਾਹਿਤਕ ਜਾਂ ਸਭਿਆਚਾਰਕ ਗੁੱਟ ਦਾ ਹਿੱਸਾ ਬਣਿਆਂ। ਉਹ ਸਰਬਸਾਂਝਾ ਬੰਦਾ ਸੀ। ਸਾਰਿਆਂ ਦਾ ਆਪਣਾ। ਇਸੇ ਕਰ ਕੇ ਮੈਂ ਕਦੀ ਉਹਨੂੰ 'ਰੱਬ ਵਰਗਾ ਬੰਦਾ' ਆਖ ਕੇ ਵਡਿਆਇਆ ਸੀ। ਇਹ ਕੋਈ ਅਤਿਕਥਨੀ ਨਹੀਂ ਸੀ। ਇਹ ਲਕਬ ਉਹਦੇ ਲਈ ਤਦ ਵਰਤਿਆ ਗਿਆ ਜਦ ਮੈਂ ਮਹਿਸੂਸ ਕੀਤਾ ਕਿ ਭਾਵੇਂ ਮੈਂ ਸਮਝਦਾ ਹਾਂ ਕਿ ਮੈਂ ਜਗਦੀਸ਼ ਸਿੰਘ ਦੇ ਸਭ ਤੋਂ ਨਜ਼ਦੀਕ ਹਾਂ, ਪਰ ਜਦ ਦੂਜਿਆਂ ਬਾਰੇ ਸੋਚਦਾ ਤਾਂ ਲੱਗਦਾ ਕਿ ਮੇਰੇ ਵਰਗੇ ਤਾਂ ਹੋਰ ਵੀ ਕਈ ਜਣੇ ਸਨ ਜਿਹੜੇ ਮੇਰੇ ਜਿੰਨੇ ਮਾਣ ਨਾਲ ਉਹਨੂੰ 'ਸਭ ਤੋਂ ਆਪਣਾ' ਸਮਝਣ ਦਾ ਦਾਅਵਾ ਕਰਦੇ ਸਨ। ਇਹੋ ਹੀ 'ਰੱਬੀ ਲੱਛਣ' ਸੀ ਉਸਦਾ। ਉਹ ਸਭ ਦਾ ਹੀ ਸਭ ਤੋਂ ਪਿਆਰਾ 'ਉਸਦਾ ਆਪਣਾ' ਸੀ। ਉਹਦੀ ਏਸੇ ਮਿਕਨਾਤੀਸੀ ਸ਼ਖ਼ਸੀਅਤ ਨੇ ਪਤਾ ਨਹੀਂ ਸਾਹਿਤ ਤੇ ਸੰਗੀਤ ਜਗਤ ਦੀਆਂ ਕਿੰਨੀਆਂ ਨਾਮਵਰ ਹਸਤੀਆਂ ਨੂੰ ਆਪਣੇ ਵੱਲ ਖਿੱਚ ਲਿਆ ਸੀ ਤੇ ਜਿਨ੍ਹਾਂ ਦੀਆਂ ਸਮੇਂ ਸਮੇਂ 'ਵਰਿਆਮ' ਵਿੱਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ ਲਿਖਤਾਂ 'ਵਰਿਆਮ' ਦੀ ਸ਼ਾਨ ਬਣਦੀਆਂ ਰਹੀਆਂ।

ਜਗਦੀਸ਼ ਸਿੰਘ ਕੋਲ ਜਿੱਥੇ ਤਤਕਾਲੀ ਸਮਾਜਿਕ ਤੇ ਰਾਜਸੀ ਮਸਲਿਆਂ ਬਾਰੇ ਲਿਖਣ ਵਾਲੀ ਬਿਬੇਕ ਬੁੱਧ ਸੀ ਓਥੇ, ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਉਸਨੂੰ ਗੱਲ ਕਹਿਣ ਦਾ ਹੁਨਰ ਵੀ ਬਾਖ਼ੂਬੀ ਆਉਂਦਾ ਸੀ। ਉਸ ਨੂੰ ਸਿਰਜਣਾਤਮਕ ਵਾਰਤਕ ਲਿਖਣ ਦਾ ਕਮਾਲ ਹਾਸਲ ਸੀ। ਕਦੀ ਕੁਲਵੰਤ ਸਿੰਘ ਵਿਰਕ ਨੇ ਜਗਜੀਤ ਸਿੰਘ ਆਨੰਦ ਬਾਰੇ ਲਿਖਿਆ ਸੀ ਕਿ ਤੇਰੀ ਪੱਤਰਕਾਰੀ ਵੀ ਛੂਹਲੇ ਪੈਰੀਂ ਲਿਖਿਆ ਸਾਹਿਤ ਹੀ ਹੁੰਦੀ ਹੈ। ਇਹੋ ਗੱਲ ਜਗਦੀਸ਼ ਸਿੰਘ 'ਤੇ ਵੀ ਪੂਰੀ ਤਰ੍ਹਾਂ ਢੁਕਦੀ ਹੈ। ਉਸਨੇ ਜੇ ਨਿੱਠ ਨੇ ਸਿਰਜਣਾਤਮਕ ਵਾਰਤਕ ਲਿਖਣ ਲਈ ਵਿਹਲ ਕੱਢੀ ਹੁੰਦੀ ਤਾਂ ਉਹ ਨਿਸਚੈ ਹੀ ਪੰਜਾਬੀ ਦੇ ਚੋਟੀ ਦੇ ਵਾਰਤਕ ਲੇਖਕਾਂ ਵਿੱਚ ਸ਼ਾਮਲ ਹੁੰਦਾ। ਉਹਨੇ ਨਾਮਧਾਰੀ ਇਤਿਹਾਸ ਬਾਰੇ ਲਿਖਿਆ। ਆਪਣੀਆਂ ਯਾਤਰਾਵਾਂ ਦਾ ਬਿਆਨ ਲਿਖਿਆ। ਸੰਪਰਕ ਵਿੱਚ ਆਏ ਕੁੱਝ ਵਿਅਕਤੀਆਂ ਦੇ ਅਜਿਹੇ ਸ਼ਬਦ-ਚਿਤ੍ਰ ਲਿਖੇ ਨੇ ਕਿ ਪੜ੍ਹਨ ਵਾਲੇ ਅਸ਼ ਅਸ਼ ਕਰ ਉਠੇ। ਮੇਰੇ ਕਹਿਣ 'ਤੇ ਉਹਨੇ ਆਪਣੀ ਸਵੈਜੀਵਨੀ ਦਾ ਪਹਿਲਾ ਭਾਗ 'ਖਿੱਲਰੇ ਪੱਤਰੇ' ਲਿਖਿਆ ਤਾਂ ਉਹਦੀ ਪ੍ਰਤਿਭਾ ਦੇ ਅਨੋਖੇ ਦੀਦਾਰ ਹੋਏ। ਦੇਸ਼ ਵੰਡ ਵੇਲੇ ਆਬਾਦੀ ਦੇ ਤਬਾਦਲੇ ਸਮੇਂ ਹੋਈ ਮਾਰ-ਕਾਟ ਦੇ ਅਨੇਕਾਂ ਬਿਰਤਾਂਤ ਮਿਲਦੇ ਹਨ ਪਰ ਜਗਦੀਸ਼ ਸਿੰਘ ਦੀ ਲਿਖਤ ਇਹਨਾਂ ਸਭ ਲਿਖਤਾਂ ਨਾਲੋਂ ਵੱਖਰੀ, ਉਚੀ ਤੇ ਮਨ ਨੂੰ ਛੂਹਣ ਵਾਲੀ ਹੈ।

ਅਜਿਹਾ ਸੁਥਰਾ ਸਿਰਜਕ ਹੀ ਸੁਥਰੇ ਸਾਹਿਤ ਤੇ ਸਾਹਿਤਕਾਰਾਂ ਦਾ ਕਦਰਦਾਨ



Sri Satguru Jagjit Singh Ji eLibrary NamdhariElibrary@gmail.com

ਹੋ ਸਕਦਾ ਹੈ। ਇਸੇ ਕਦਰਦਾਨੀ ਵਿਚੋਂ ਹੀ ਉਸਨੇ ਪੰਜਾਬੀ ਦੇ ਨਾਮਵਰ ਸਾਹਿਤਕਾਰਾਂ ਬਾਰੇ 'ਵਰਿਆਮ' ਦੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤੇ। ਇਹਨਾਂ ਵਿਚੋਂ ਗੁਰਬਖ਼ਸ਼ ਸਿੰਘ, ਪ੍ਰੋ ਮੋਹਨ ਸਿੰਘ, ਸ ਸ ਮੀਸ਼ਾ, ਤਰਨ ਸਿੰਘ ਵਹਿਮੀ, ਗੁਰਬਖ਼ਸ਼ ਸਿੰਘ ਬੰਨੋਆਣਾ ਤੇ ਵਰਿਆਮ ਸਿੰਘ ਸੰਧੂ ਬਾਰੇ ਪ੍ਰਕਾਸ਼ਿਤ ਕੀਤੇ ਗਏ ਵਿਸ਼ੇਸ਼ ਅੰਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਹ ਅੰਕ ਬੜੀ ਮਿਹਨਤ ਨਾਲ ਤਿਆਰ ਕੀਤੇ ਗਏ ਅਤੇ ਇਹਨਾਂ ਸਾਹਿਤਕਾਰਾਂ ਬਾਰੇ ਚੋਟੀ ਦੇ ਵਿਦਵਾਨਾਂ ਕੋਲੋਂ ਉਹਨਾਂ ਦੇ ਸਾਹਿਤ ਤੇ ਸ਼ਖ਼ਸੀਅਤ ਬਾਰੇ ਯਾਦਗਾਰੀ ਲੇਖ ਲਿਖਵਾਏ ਗਏ। ਅੱਜ ਵੀ ਖੋਜਾਰਥੀਆਂ ਵਾਸਤੇ ਇਹਨਾਂ ਅੰਕਾਂ ਦੀ ਸਾਮੱਗਰੀ ਹਵਾਲਾ-ਸਾਮੱਗਰੀ ਵਜੋਂ ਵਰਤੀ ਜਾ ਸਕਦੀ ਹੈ। ਕੇਵਲ ਸਾਹਿਤਕਾਰਾਂ ਬਾਰੇ ਹੀ ਨਹੀਂ, ਸਾਡੇ ਜੀਵਨ ਨਾਲ ਜੁੜੇ ਹੋਰ ਕਈ ਮਹੱਤਵਪੂਰਨ ਪਹਿਲੂਆਂ ਬਾਰੇ ਵੀ 'ਵਰਿਆਮ' ਨੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤੇ ਸਨ। ਇਸ ਵੇਲੇ ਮੇਰੀ ਯਾਦ ਵਿੱਚ 'ਵਰਿਆਮ' ਵੱਲੋਂ ਪ੍ਰਕਾਸ਼ਿਤ 'ਵਾਤਾਰਵਣ ਅੰਕ' ਲਿਸ਼ਕ ਉਠਿਆ ਹੈ।

'ਵਰਿਆਮ' ਦੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਇਸ ਵਿੱਚ ਜੀਵਨ ਦੇ ਹਰੇਕ ਖੇਤਰ ਨਾਲ ਸੰਬੰਧਤ ਸਾਮੱਗਰੀ ਛਪੀ ਹੋਈ ਮਿਲ ਜਾਂਦੀ ਹੈ। ਜੀਵਨੀਆਂ, ਸਵੈਜੀਵਨੀਆਂ, ਸਫ਼ਰਨਾਮੇਂ, ਆਲੋਚਨਾ, ਸਾਹਿਤਕ ਇਤਿਹਾਸਕਾਰੀ ਨਾਲ ਜੁੜੀਆਂ ਯਾਦਾਗਰੀ ਲਿਖਤਾਂ ਵਰਿਆਮ ਦੇ ਪੰਨਿਆਂ 'ਤੇ ਸਾਹ ਲੈਂਦੀਆਂ ਸੁਣਾਈ ਦਿੰਦੀਆਂ ਹਨ। ਜਗਦੀਸ਼ ਸਿੰਘ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨਾਲ ਤੇ ਉਹਨਾਂ ਦੀਆਂ ਗਤੀਵਿਧੀਆਂ ਨਾਲ ਲਗਾਤਾਰ ਜੁੜਿਆ ਰਿਹਾ। ਪੰਜਾਬੀ ਲੇਖਕ ਸਭਾ ਦਾ ਪ੍ਰਧਾਨ ਹੋਣ ਦੇ ਨਾਤੇ ਉਹ ਜਲੰਧਰ ਵਿੱਚ ਅਜਿਹੇ ਇਤਿਹਾਸਕ ਸਾਹਿਤਕ ਸਮਾਗਮਾਂ ਦਾ ਪ੍ਰਬੰਧਕ ਤੇ ਪ੍ਰੇਰਕ ਹੋ ਨਿੱਬੜਿਆ, ਜਿਹੋ ਜਿਹੇ ਸਮਾਗਮ ਵੱਡੀਆਂ ਵੱਡੀਆਂ ਯੂਨੀਵਰਸਟੀਆਂ ਹੀ ਕਰਵਾ ਸਕਦੀਆਂ ਨੇ। ਇਹਨਾਂ ਵਿਚੋਂ ਜਲੰਧਰ ਵਿੱਚ ਕਰਵਾਏ ਗਏ ਤਿੰਨ ਕਹਾਣੀ ਉਤਸਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ, ਜਿਨ੍ਹਾਂ ਵਿੱਚ ਹਿੰਦੁਸਤਾਨ ਦੇ ਲਗਭਗ ਸਭ ਨਾਮਵਰ ਕਥਾਕਾਰ ਤੇ ਆਲੋਚਕ ਸ਼ਾਮਲ ਹੁੰਦੇ ਰਹੇ ਅਤੇ ਇਹਨਾਂ ਸਮਾਗਮਾਂ ਵਿੱਚ ਹੋਈ ਚਰਚਾ ਨੇ ਪੰਜਾਬੀ ਕਹਾਣੀ ਦੇ ਇਤਿਹਾਸ ਨੂੰ ਨਵੀਂ ਦਿਸ਼ਾ ਤੇ ਗਤੀ ਦਿੱਤੀ। ਇੰਜ ਹੀ ਨਾਨਕ ਸਿੰਘ ਸ਼ਤਾਬਦੀ ਸਮਾਗਮ ਤੋਂ ਇਲਾਵਾ ਵੱਡੇ ਲੇਖਕਾਂ ਨਾਲ ਕਰਵਾਈਆਂ ਯਾਦਗਾਰੀ ਮੁਲਾਕਾਤਾਂ ਦਾ ਹਵਾਲਾ ਦਿੱਤਾ ਜਾ ਸਕਦਾ ਹੈ।

ਜਗਦੀਸ਼ ਸਿੰਘ ਦੇ ਖ਼ੁਦ ਸੰਗੀਤਕਾਰ ਤੇ ਸੰਗੀਤ ਪ੍ਰੇਮੀ ਹੋਣ ਕਰ ਕੇ 'ਵਰਿਆਮ' ਵਿੱਚ ਸੰਗੀਤ ਬਾਰੇ, ਸੰਗੀਤ ਨਾਲ ਜੁੜੀਆਂ ਨਾਮਵਰ ਹਸਤੀਆਂ, ਸੰਗੀਤਕਾਰਾਂ ਤੇ ਸੰਗੀਤ ਸੰਮੇਲਨਾਂ ਬਾਰੇ ਮੁੱਲਵਾਨ ਸਾਮੱਗਰੀ ਛਪਦੀ ਰਹੀ ਹੈ। ਸਿੰਘ ਬੰਧੂ, ਵਰਿੰਦਰ ਕੁਮਾਰ, ਡਾ ਜੋਗਿੰਦਰ ਬਾਵਰਾ, ਰਾਗੀ ਗੁਰਬਚਨ ਸਿੰਘ ਕੰਵਲ ਆਦਿ ਸੰਗੀਤਕਾਰਾਂ ਦੇ ਲੇਖ ਅਕਸਰ ਹੀ 'ਵਰਿਆਮ' ਵਿੱਚ ਛਪਦੇ ਰਹੇ ਹਨ। ਇਸਤੋਂ ਇਲਾਵਾਂ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ, ਪੰਡਤ ਉਂਕਾਰ ਨਾਥ ਠਾਕਰ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਬਿਸਮਿੱਲਾ ਖਾਂ, ਉਸਤਾਦ ਵਲਾਇਤ ਖਾਂ, ਸਿੰਘ ਬੰਧੂ ਦੇ ਜੀਵਨ ਸਮਾਚਾਰ ਛਪਦੇ ਰਹੇ ਹਨ। ਇੰਜ ਹੀ ਮੱਧਕਾਲੀਨ ਸੰਗੀਤ ਤੋਂ ਲੈ ਕੇ ਆਧੁਨਿਕ ਸੰਗੀਤ, ਸੰਗੀਤ ਨੂੰ ਨਾਰੀ ਦਾ ਯੋਗਦਾਨ, ਧਰੁਵਪਦ ਗਾਇਨ, ਸਾਡੇ ਸੰਗੀਤ ਦਾ ਇਤਿਹਾਸ, ਸੰਗੀਤ ਬਨਾਮ ਘੁੰਗਰੂ, ਲੋਕ ਸੰਗੀਤ, ਤੇਤ੍ਰ ਵਾਦਕਾ ਦਾ ਸੰਗੀਤ ਘਰਾਣਾ ਆਦਿ



Sri Satguru Jagjit Singh Ji eLibrary NamdhariElibrary@gmail.com

ਮਹੱਤਵ ਪੂਰਨ ਲੇਖ ਛਪਦੇ ਰਹੇ ਹਨ। ਉਹਦਾ ਹਰਵਲਿਭ ਸੰਗੀਤ ਸੰਮੇਲਨ ਵਾਲਿਆਂ ਨਾਲ ਵੀ ਨੇੜਲਾ ਰਿਸ਼ਤਾ ਸੀ। ਉਸਨੇ ਖ਼ੁਦ ਵੀ ਆਪਣੇ ਉਦਮ ਨਾਲ ਜਲੰਧਰ ਵਿੱਚ ਕਈ ਸੰਗੀਤ ਸੰਮੇਲਨ ਕਰਵਾਏ।

'ਵਰਿਆਮ' ਦੀ ਇੱਕ ਵਿਸ਼ੇਸ਼ਤਾ ਰਹੀ ਹੈ ਕਿ ਪੰਜਾਬ ਵਿੱਚ ਹੁੰਦੇ ਜ਼ਿਕਰਯੋਗ ਸਾਹਿਤਕ ਤੇ ਸੰਗੀਤਕ ਸਮਾਗਮਾਂ ਦੀਆਂ ਰੀਪੋਰਟਾਂ ਹਰੇਕ ਮਹੀਨੇ 'ਵਰਿਆਮ' ਵਿੱਚ ਛਪਦੀਆਂ ਰਹੀਆਂ ਨੇ। ਇਹਨਾਂ ਸਮਾਗਮਾਂ ਦੀਆਂ ਬਲੈਕ ਐਂਡ ਵਾਈਟ ਤੇ ਰੰਗਦਾਰ ਯਾਦਗਾਰੀ ਤਸਵੀਰਾਂ ਵੱਡੀ ਗਿਣਤੀ ਵਿੱਚ ਵਰਿਆਮ ਦੀ ਪੇਸ਼ਕਾਰੀ ਦਾ ਹਿਸਾ ਰਹੀਆਂ। ਨਵੇਂ ਪਾਠਕਾਂ ਨੇ ਜੇ ਪੰਜਾਬ ਦੇ ਪਿਛਲੇ ਚਾਲੀ ਸਾਲਾਂ ਦੀਆਂ ਸਾਹਿਤਕ ਤੇ ਸੰਗੀਤਕ ਗਤੀਵਿਧੀਆਂ ਬਾਰੇ ਜਾਨਣਾ ਹੋਵੇ ਤਾਂ 'ਵਰਿਆਮ' ਉਹਨਾਂ ਲਈ ਦਸਤਾਵੇਜ਼ੀ ਮਹੱਤਵ ਰੱਖਦਾ ਹੈ। ਸਮੇਂ ਸਮੇਂ ਸੰਸਾਰ ਤਿਆਗਣ ਵਾਲੇ ਸੰਗੀਤਕਾਰਾਂ ਬਾਰੇ ਭਾਵ-ਭਿੰਨੇ ਸ਼ਰਧਾਂਜਲੀ ਲੇਖ ਛਪਦੇ ਰਹੇ। ਤੁਸੀਂ ਉਹਨਾਂ ਖ਼ਾਸ ਸਮਿਆਂ ਵਿੱਚ ਜਾ ਕੇ ਉਸ ਵਿਸ਼ੇਸ਼ ਦੌਰ ਦੇ ਸਾਹਿਤਕ ਤੇ ਸਭਿਆਚਾਰਕ ਮਾਹੌਲ ਨੂੰ ਮਹਿਸੂਸ ਕਰ ਸਕਦੇ ਹੋ। ਕਿਹਾ ਜਾ ਸਕਦਾ ਹੈ ਕਿ ਪਿਛਲੀ ਸਦੀ ਦੇ ਪਿਛਲੇਰੇ ਅੱਧ ਤੋਂ ਨਾਮਧਾਰੀ ਪੰਥ ਤੇ ਨਾਮਧਾਰੀ ਸੰਗੀਤ ਬਾਰੇ ਕਿਸੇ ਨੇ ਖੋਜ ਕਰਨੀ ਹੋਵੇ ਤਾਂ ਉਹ 'ਵਰਿਆਮ' ਵਿੱਚ ਛਪੀਆਂ ਲਿਖਤਾਂ ਨੂੰ ਅੱਖੋਂ ਓਹਲੇ ਕਰ ਹੀ ਨਹੀਂ ਸਕਦਾ।

ਜਗਦੀਸ਼ ਸਿੰਘ ਦੇ ਤੁਰ ਜਾਣ ਨਾਲ ਇੱਕ ਵਾਰ ਤਾਂ ਲੱਗਾ ਕਿ 'ਵਰਿਆਮ' ਵੀ ਜਗਦੀਸ਼ ਸਿੰਘ ਦੇ ਨਾਲ ਹੀ ਤੁਰ ਜਾਵੇਗਾ। ਪਰ ਉਹਦੀ ਸੁਯੋਗ ਤੇ ਸਿਆਣੀ ਧੀ ਡਾ ਰਜਵੰਤ ਕੌਰ ਨੇ ਪਿਤਾ ਦੀ ਜਗਾਈ ਜੋਤ ਨੂੰ ਅੱਗੇ ਵੀ ਜਗਾਈ ਰੱਖਣ ਦਾ ਸਿਰੜ੍ਹ ਜਾਰੀ ਰੱਖਿਆ ਹੈ। ਸਾਡੀ ਦੁਆ ਹੈ ਕਿ ਸਾਡੇ ਯਾਰ ਦੇ ਵਿਚਾਰਾਂ ਦੀ ਧੂਣੀ ਸਦਾ ਧੁਖਦੀ ਰਹੇ। ਉਹਦਾ ਲਾਇਆ ਬੂਟਾ ਹਰਿਆ-ਭਰਿਆ ਰਹੇ।

-0-



Sri Satguru Jagjit Singh Ji eLibrary NamdhariElibrary@gmail.com

## ਪੰਜਾਬੀ ਭਾਸ਼ਾ ਦਾ ਦੀਵਾਨਾ ਆਸ਼ਕ-ਜੋਗਿੰਦਰ ਸਿੰਘ ਪੁਆਰ

**ਜੋਗਿੰਦਰ** ਸਿੰਘ ਪੁਆਰ 'ਨਰ' ਆਦਮੀ ਸੀ। ਯਾਰਾਂ ਦਾ ਯਾਰ। ਤੋੜ ਨਿਭਣ ਵਾਲਾ। ਆਪਣੀ ਧੁਨ ਤੇ ਵਿਚਾਰਾਂ ਦਾ ਪੱਕਾ। ਲੜਾਕਾ ਤੇ ਜੁਝਾਰੂ। ਬੇਲੱਚਕ ਤੇ ਬੇਲਿਹਾਜ। ਖਰ੍ਹਵਾ ਅਤੇ ਖੋਰੀ। ਸੱਚੀ ਗੱਲ ਮੂੰਹ 'ਤੇ ਕਹਿਣ ਵਾਲਾ। ਬਾਹਰੋਂ ਕਰੜਾ ਪਰ ਅੰਦਰੋਂ ਕੂਲਾ। ਪੰਜਾਬੀ ਭਾਸ਼ਾ ਦਾ ਦੀਵਾਨਾ ਆਸ਼ਕ। ਪੰਜਾਬੀ ਦਾ ਸੂਰਮਾ ਪੁੱਤ। ਸਾਰੀ ਉਮਰ ਪੰਜਾਬੀ ਭਾਸ਼ਾ ਦੀ ਹੋਂਦ, ਹਸਤੀ ਤੇ ਪਛਾਣ ਲਈ ਲੜਿਆ, ਉਹਦੇ ਲਈ ਜੀਵਿਆ। ਪੰਜਾਬੀ ਭਾਸ਼ਾ ਹੀ ਉਹਦਾ ਪਹਿਨਣ-ਪੱਚਰਣ ਸੀ। ਉਹਦਾ 'ਓੜ੍ਹਨਾ-ਵਿਛੌਣਾ' ਸੀ। ਉਹਦੇ ਜਾਗਦੇ-ਸੁੱਤਿਆਂ ਲਏ ਸੁਪਨਿਆਂ ਦੀ ਮਹਿਬੂਬਾ! ਆਪਣੇ ਵਿਦਿਆਰਥੀਆਂ ਪਿੱਛੇ ਕੰਧ ਬਣ ਕੇ ਖਲੋਣ ਵਾਲਾ। 'ਆਪਣੀ ਬੇੜੀ' ਵਿੱਚ ਬਿਠਾ ਕੇ, ਉਹਨੇ, ਪਤਾ ਨਹੀਂ ਕਿੰਨੇ ਪੂਰ ਪਾਰ ਲੰਘਾ ਦਿੱਤੇ। ਉਹਦੀ ਬਦੌਲਤ ਉਹਦੇ ਦਰਜਨਾਂ ਵਿਦਿਆਰਥੀ ਵੱਖ-ਵੱਖ ਯੂਨੀਵਰਸਿਟੀਆਂ ਅਤੇ ਕਾਲਜਾਂ ਵਿੱਚ ਪ੍ਰੋਫ਼ੈਸਰ ਅਤੇ ਮੁਖੀ ਦੇ ਅਹੁਦੇ ਤੱਕ ਪਹੁੰਚੇ। ਸਭਨਾਂ ਦੇ ਨਾਂ ਕੀ ਗਿਨਾਉਣੇ ਹੋਏ! ਕੱਚੇ-ਪੱਕੇ ਅਨੁਮਾਨ ਮੁਤਾਬਕ ਇਕੱਲ੍ਹੀ ਪੰਜਾਬੀ ਯੂਨੀਵਰਸਿਟੀ ਵਿੱਚ ਹੀ ਲਗਭਗ ਡੇਢ ਦਰਜਨ ਤੋਂ ਵੱਧ, ਉਹਦੇ ਵਿਦਿਆਰਥੀ ਵੱਖ-ਵੱਖ ਵਿਭਾਗਾਂ ਵਿੱਚ ਪ੍ਰੋਫ਼ੈਸਰ ਬਣ ਕੇ ਜ਼ਿੰਦਗੀ ਦੇ ਰੰਗ-ਤਮਾਸ਼ੇ ਮਾਣਦੇ ਰਹੇ ਹਨ। ਦੂਜੀਆਂ ਯੂਨੀਵਰਸਿਟੀਆਂ ਤੇ ਕਾਲਜਾਂ ਵਿੱਚ ਉਹਨੇ ਕਿਹੜੇ ਕਿਹੜੇ ਬੂਟੇ ਲਾਏ, ਉਹਨਾਂ ਤਾਂ ਹਿਸਾਬ-ਕਿਤਾਬ ਤੁਸੀਂ ਵੀ ਤਾਂ ਕਰ ਸਕਦੇ ਹੋ।

ਪੁਆਰ ਪੰਜਾਬੀ ਭਾਸ਼ਾ ਬਾਰੇ ਜਦ ਵੀ ਗੱਲ ਕਰਦਾ ਤਾਂ ਅਸੀਂ ਹੱਸਦੇ, "ਹੁਣੇ ਆਈ ਲਓ 'ਬੁਨਿਆਦੀ ਭਾਸ਼ਾ ਸਮੱਗਰੀ!"

ਤੇ ਓਹੋ ਗੱਲ ਹੁੰਦੀ। ਪੁਆਰ ਕਹਿਣ ਲੱਗਦਾ, "ਭਾਸ਼ਾ ਦੀ ਤਰੱਕੀ ਲਈ ਬੁਨਿਆਦੀ ਭਾਸ਼ਾ ਸਮੱਗਰੀ ਤੋਂ ਬਿਨਾਂ ਕੋਈ ਵੀ ਭਾਸ਼ਾ ਤਰੱਕੀ ਨਹੀਂ ਕਰ ਸਕਦੀ। ਪਰ ਸਾਡੀਆਂ ਯੂਨੀਵਰਸਿਟੀਆਂ ਅਤੇ ਹੋਰ ਸਰਕਾਰੀ ਅਤੇ ਗ਼ੈਰ-ਸਰਕਾਰੀ ਅਦਾਰਿਆਂ ਵਿੱਚ ਬੁਨਿਆਦੀ ਭਾਸ਼ਾ ਸਮੱਗਰੀ ਦੀ ਵੱਡੀ ਪੱਧਰ 'ਤੇ ਅਣਹੋਂਦ ਹੈ। ਇਸ ਦਾ ਇੱਕ ਵੱਡਾ ਕਾਰਨ ਇਹ ਹੈ ਕਿ ਸਾਡੀਆਂ ਸਰਕਾਰਾਂ ਨੇ ਕਦੇ ਵੀ ਠੀਕ ਭਾਸ਼ਾ-ਵਿਉਂਤਬੰਦੀ ਵੱਲ ਧਿਆਨ ਨਹੀਂ ਦਿੱਤਾ। ਅਜਿਹਾ ਕਿਤੇ ਵੀ ਕੋਈ ਅਦਾਰਾ ਨਹੀਂ ਜੋ ਇਸ ਮਹੱਤਵਪੂਰਨ ਕਾਰਜ ਕਰਨ ਲਈ ਜ਼ਿੰਮੇਵਾਰ ਹੋਵੇ। ਠੀਕ ਭਾਸ਼ਾ-ਵਿਉਂਤਬੰਦੀ ਬਗੈਰ ਪੰਜਾਬੀ ਦੀ ਬੁਨਿਆਦੀ ਭਾਸ਼ਾ ਸਮੱਗਰੀ ਤਿਆਰ ਨਹੀਂ ਹੋ ਸਕਦੀ।"

ਉਹਦੇ ਇਹ ਵਿਚਾਰ ਸਾਨੂੰ ਵਾਰ-ਵਾਰ ਸੁਣਨ ਨੂੰ ਮਿਲਦੇ। ਥੋੜ੍ਹੀ ਗੰਭੀਰਤਾ ਨਾਲ ਸੋਚਦਾ ਤਾਂ ਲੱਗਣ ਲੱਗਦਾ ਕਿ ਇਹ ਉਹਦੀ ਪੰਜਾਬੀ ਭਾਸ਼ਾ ਨਾਲ ਮੁਹੱਬਤ ਤੇ



Sri Satguru Jagjit Singh Ji eLibrary NamdhariElibrary@gmail.com

ਭਾਸ਼ਾ ਦੀ ਤਰੱਕੀ ਲਈ ਲਗਾਤਾਰ ਕੰਮ ਕਰਦੇ ਰਹਿਣ ਦੀ, ਵਚਨਬੱਧਤਾ ਹੀ ਹੈ, ਜੋ ਦਹਾਕਿਆਂ ਤੋਂ ਉਹਦੇ ਸਿਰ 'ਤੇ ਖ਼ਬਤ ਵਾਂਗ ਸਵਾਰ ਹੈ। ਜਿਵੇਂ ਭਗਤ ਸਿੰਘ ਦੇ ਆਸ਼ਕ ਉਹਦੀ ਇਹ ਉਕਤੀ ਅਕਸਰ ਦੁਹਰਾਉਂਦੇ ਰਹਿੰਦੇ ਨੇ ਕਿ, "ਸਾਡੀ ਲੜਾਈ ਓਨਾ ਚਿਰ ਜਾਰੀ ਰਹੇਗੀ, ਜਿੰਨਾਂ ਚਿਰ ਮਨੁੱਖ ਦੇ ਹੱਥੋਂ ਮਨੁੱਖ ਦੀ ਲੁੱਟ ਖ਼ਤਮ ਨਹੀਂ ਹੋ ਜਾਂਦੀ।" ਇਂਝ ਹੀ ਜੋਗਿੰਦਰ ਸਿੰਘ ਪੁਆਰ ਦਾ ਐਲਾਨ ਸੀ, "ਜਿੰਨਾਂ ਚਿਰ ਪੰਜਾਬੀ ਨੂੰ ਪੰਜਾਬ ਵਿੱਚ ਉਹਦਾ ਬਣਦਾ ਮਾਣ-ਸਨਮਾਨ ਨਹੀਂ ਮਿਲਦਾ, ਜਿੰਨਾਂ ਚਿਰ ਪੰਜਾਬੀ ਨੂੰ ਹਰ ਪੱਖ ਤੋਂ ਪ੍ਰਫੁੱਲਤ ਕਰਨ ਤੇ ਦੁਨੀਆਂ ਦੀਆਂ ਵਿਕਸਿਤ ਭਾਸ਼ਾਵਾਂ ਦੇ ਬਰਾਬਰ ਖੜਾ ਕਰਨ ਲਈ ਚੌਤਰਫ਼ੀ ਪ੍ਰਾਪਤੀ ਨਹੀਂ ਹੋ ਜਾਂਦੀ, ਓਨਾ ਚਿਰ ਉਹ ਆਪਣੀ ਆਵਾਜ਼ ਅਤੇ ਆਪਣਾ ਸੰਘਰਸ਼ ਜਾਰੀ ਰੱਖੇਗਾ।" ...

*** *** *** ***

ਪੁਆਰ ਨਵਾਂ-ਨਵਾਂ ਵਾਈਸ ਚਾਂਸਲਰ ਬਣਿਆ ਸੀ। ਡਾ. ਸਾਧੂ ਸਿੰਘ ਪੰਜਾਬ ਆਇਆ ਹੋਇਆ ਸੀ। ਉਹ ਪੁਰਾਣੇ ਯਾਰ ਨੂੰ ਮਿਲਣਾ ਤੇ ਵਧਾਈ ਵੀ ਦੇਣਾ ਚਾਹੁੰਦਾ ਸੀ। ਅਸੀਂ, ਲੱਧੇਵਾਲੀ, ਪੁਆਰ ਦੇ ਘਰ, ਉਹਨੂੰ, ਮਿਲਣ ਗਏ। ਸਾਧੂ ਸਿੰਘ ਕਹਿੰਦਾ, "ਲੈ ਭਈ! ਜੋਗਿੰਦਰਾ! ਆਹ ਤਾਂ ਕੌਤਕ ਹੋ ਗਿਆ! ਆਪਾਂ ਕਦੀ ਸੋਚਿਆ ਵੀ ਨਹੀਂ ਸੀ, ਜੋ ਹੋ ਗਿਆ। ਤੂੰ ਕਹਿੰਦਾ ਤਾਂ ਸੈਂ, ਪਰ, ਮੇਰਾ ਮਨ ਨਹੀਂ ਸੀ ਮੰਨਦਾ।"

ਪੁਆਰ ਜੇਤੂ ਅੰਦਾਜ਼ ਵਿੱਚ ਮਿੰਨ੍ਹਾ ਜਿਹਾ ਮੁਸਕਰਾਇਆ, "ਵੇਖ ਲੈ ਫੇਰ!"

'ਮੌਕਾ ਆਉਣ' 'ਤੇ ਵਾਈਸ-ਚਾਂਸਲਰ ਬਣ ਜਾਣ ਦੀ ਭਵਿੱਖ-ਬਾਣੀ ਉਹ ਕਈ ਸਾਲਾਂ ਤੋਂ ਆਪਣੇ ਮਿੱਤਰਾਂ-ਪਿਆਰਿਆਂ ਨਾਲ ਕਰਦਾ ਆ ਰਿਹਾ ਸੀ। ਸਾਧੂ ਸਿੰਘ ਨਾਲ ਵੀ ਕੀਤੀ ਹੋਈ ਸੀ। ਡਾ. ਸ. ਪ. ਸਿੰਘ ਨੇ 1988-89 ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਪਰਵਾਸੀ ਸਾਹਿਤ ਬਾਰੇ ਦੋ-ਦਿਨਾਂ ਵਿਸ਼ਵ ਕਾਨਫ਼ਰੰਸ ਕਰਵਾਈ ਸੀ। ਵਿਚਕਾਰਲੀ ਰਾਤ ਪੁਆਰ ਤੇ ਮੈਂ ਗੈੱਸਟ ਹਾਊਸ ਦੇ ਇੱਕੋ ਕਮਰੇ ਵਿੱਚ ਸਾਂ। ਪੁਆਰ ਆਪਣੇ ਮੁਢਲੇ ਜੀਵਨ ਬਾਰੇ ਗੱਲ-ਬਾਤ ਕਰ ਰਿਹਾ ਸੀ। ਕਿਵੇਂ ਉਹ ਉੱਜੜ ਕੇ ਕਾਫ਼ਿਲੇ ਨਾਲ ਆਏ। ਕਿਵੇਂ ਬੇਅੰਤ ਸਿੰਘ ਨੇ ਬੰਦੂਕ ਲੈ ਕੇ, ਘੋੜੀ 'ਤੇ ਚੜ੍ਹ ਕੇ ਕਾਫ਼ਿਲੇ ਦੀ ਰਾਖੀ ਕੀਤੀ। ਕਿਵੇਂ ਉਹ ਲੱਧੇਵਾਲੀ ਆ ਕੇ ਵੱਸੇ। ਕਿਵੇਂ ਬਾਅਦ ਵਿੱਚ ਬੇਅੰਤ ਸਿੰਘ ਦਾ ਪਰਿਵਾਰ ਮਾਲਵੇ ਦੇ ਪਿੰਡ ਕੋਟਲੀ ਵਿੱਚ ਜਾ ਵੱਸਿਆ, ਤਦ ਵੀ, ਕਿਵੇਂ ਉਹਦਾ ਲੱਧੇਵਾਲੀ ਰਹਿੰਦੇ ਪੁਰਾਣੇ ਯਾਰਾਂ-ਬੇਲੀਆਂ ਨਾਲ ਮੁਹੱਬਤ ਦਾ ਰਿਸ਼ਤਾ ਬਣਿਆ ਹੋਇਆ ਸੀ। ਕਿਵੇਂ ਉਹ ਉਹਨਾਂ ਦੇ ਆਖੇ ਦਾ ਮਾਣ ਰੱਖਦਾ ਸੀ। ਕਿਵੇਂ ਖੁੱਲ੍ਹੇ ਦਿਲ ਨਾਲ ਉਹਨਾਂ ਦੀ ਮਦਦ ਕਰਦਾ ਸੀ।

ਅਚਨਚੇਤ ਉਹਨੇ ਚੱਲ ਰਹੀ ਗੱਲਬਾਤ ਨੂੰ ਵਿਚਾਲੇ ਛੱਡ ਕੇ ਕਿਹਾ, "ਵਰਿਆਮ ਸਿਹਾਂ! ਤੈਨੂੰ ਇੱਕ ਗੱਲ ਦੱਸਾਂ! ਬੇਅੰਤ ਸਿੰਘ ਕਾਂਗਰਸ ਦਾ ਪ੍ਰਧਾਨ ਹੈ। ਜੇ ਚੋਣਾਂ ਹੋ ਗਈਆਂ ਤੇ ਜੇ ਕਾਂਗਰਸ ਦੀ ਸਰਕਾਰ ਬਣ ਗਈ ਤਾਂ ਬੇਅੰਤ ਸਿੰਘ ਨੇ ਮੁੱਖ ਮੰਤ੍ਰੀ ਬਣ ਜਾਣਾ। ਉਹ ਮੁੱਖ ਮੰਤ੍ਰੀ ਬਣਿਆਂ ਤਾਂ ਆਪਾਂ ਵਾਈਸ ਚਾਂਸਲਰ ਬਣ ਜਾਣਾ।"

ਉਹਨਾਂ ਦਿਨਾਂ ਵਿੱਚ ਚੋਣਾਂ ਹੋਣ ਦੀ ਕੋਈ ਸੰਭਾਵਨਾ ਨਹੀਂ ਸੀ ਤੇ ਕਾਂਗਰਸ ਦੀ ਸਰਕਾਰ ਬਣਨ ਦੀ ਤਾਂ ਉੱਕਾ ਹੀ ਨਹੀਂ ਸੀ। ਪਰ ਕਾਂਗਰਸ ਦੀ ਸਰਕਾਰ ਬਣਨਾ ਤੇ ਬੇਅੰਤ ਸਿੰਘ ਦਾ ਮੁੱਖ-ਮੰਤ੍ਰੀ ਬਣਨਾ ਵੀ 'ਕੌਤਕ' ਹੀ ਸੀ ਤੇ ਪੁਆਰ ਦਾ ਵਾਈਸ-



Sri Satguru Jagjit Singh Ji eLibrary NamdhariElibrary@gmail.com

ਚਾਂਸਲਰ ਬਣਨਾ ਵੀ, ਸਾਧੂ ਸਿੰਘ ਵਰਗੇ ਦੋਸਤਾਂ ਨੂੰ, ਕੌਤਕ ਹੀ ਲੱਗਦਾ ਸੀ। ਮੈਨੂੰ ਯਾਦ ਹੈ, ਪੁਆਰ ਦੇ ਮੂੰਹੋਂ ਮੈਂ ਇਹ ਗੱਲ ਪਹਿਲਾਂ ਉਦੋਂ ਵੀ ਸੁਣੀ ਸੀ, ਜਦ ਮੈਂ ਤੇ ਸਾਧੂ ਸਿੰਘ, ਲਾਇਲਪੁਰ ਖ਼ਾਲਸਾ ਕਾਲਜ ਵਿੱਚ ਮੇਰੀ ਨਿਯੁਕਤੀ ਦੇ ਹਵਾਲੇ ਨਾਲ ਰਾਜਾ ਹਰਨਰਿੰਦਰ ਸਿੰਘ ਨੂੰ ਮਿਲ ਕੇ ਪੁਆਰ ਦੇ ਘਰ ਬੈਠੇ ਗੱਲ-ਬਾਤ ਕਰ ਰਹੇ ਸਾਂ, ਤਾਂ ਪੁਆਰ ਨੇ ਸਾਧੂ ਸਿੰਘ ਕੋਲ ਵੀ ਇਹ ਦਾਅਵਾ ਕੀਤਾ ਸੀ। ਹੁਣ ਜਦ ਸਾਧੂ ਸਿੰਘ ਨੇ ਕਿਹਾ ਸੀ, "ਤੂੰ ਕਹਿੰਦਾ ਤਾਂ ਸੈਂ ਪਰ ਮੇਰਾ ਮਨ ਨਹੀਂ ਸੀ ਮੰਨਦਾ।", ਉਹਦਾ ਇਸ਼ਾਰਾ ਉਸ ਦਿਨ ਦੀ ਗੱਲ-ਬਾਤ ਵੱਲ ਹੀ ਸੀ।

*** *** *** ***

-ਜੋਗਿੰਦਰ ਸਿੰਘ ਪੁਆਰ ਦਾ ਮੈਂ ਨਾਂ ਤਾਂ ਸੁਣਿਆਂ ਹੋਇਆ ਸੀ ਪਰ ਮਿਲਿਆ ਨਹੀਂ ਸਾਂ।

ਸਾਡੀ ਪਹਿਲੀ ਮੁਲਾਕਾਤ ਹਰਭਜਨ ਹਲਵਾਰਵੀ ਦੇ ਪਹਿਲੇ ਵਿਆਹ 'ਤੇ ਹੋਈ। ਮੁਲਾਕਾਤ ਵੀ ਕਾਹਦੀ! ਐਵੇਂ ਜਾਣ-ਪਛਾਣ ਜਿਹੀ ਹੀ ਸੀ। ਜੰਞੇਂ ਗਏ ਅਸੀਂ ਕੁੱਝ ਦੋਸਤ ਇੱਕੋ ਥਾਂ ਬੈਠੇ ਸਾਂ। ਸਾਧੂ ਸਿੰਘ, ਰਘਬੀਰ ਸਿੰਘ ਸਿਰਜਣਾ, ਬਰਜਿੰਦਰ ਹਮਦਰਦ, ਅਜਮੇਰ ਸਿੰਘ ਔਲਖ, ਜੋਗਿੰਦਰ ਸਿੰਘ ਪੁਆਰ ਤੇ ਮੈਂ ਵੀ। ਬਾਕੀਆਂ ਨਾਲ ਤਾਂ ਮੇਰੀ ਪਹਿਲਾਂ ਤੋਂ ਹੀ ਜਾਣ-ਪਛਾਣ ਸੀ, ਬੱਸ ਪੁਆਰ ਤੇ ਮੈਂ ਹੀ ਇੱਕ ਦੂਜੇ ਲਈ ਓਪਰੇ ਸਾਂ। ਸਾਧੂ ਸਿੰਘ ਨੇ ਸਾਡਾ ਤੁਆਰਫ਼ ਕਰਾਇਆ। ਮੇਰੇ ਵਾਂਗ ਹੀ ਪੁਆਰ ਵੀ ਮੇਰੇ ਬਾਰੇ ਜਾਣਦਾ ਹੀ ਸੀ। ਓਥੇ ਕੀ-ਕੀ ਗੱਲਾਂ ਹੋਈਆਂ ਹੁਣ ਯਾਦ ਨਹੀਂ, ਪਰ, ਏਨਾ ਕੁ ਯਾਦ ਹੈ ਕਿ ਪਹਿਲੀ ਮੁਲਾਕਾਤ ਵਿੱਚ ਹੀ ਸਾਡਾ ਓਪਰਾਪਨ ਦੂਰ ਹੋ ਗਿਆ ਸੀ। ਅਕਸਰ ਅਸੀਂ ਸਾਂਝੇ ਦੋਸਤਾਂ ਦੀ ਲੜੀ ਵਿੱਚ ਪਰੁੱਚੇ ਹੋਏ ਸਾਂ!

ਉਸ ਤੋਂ ਬਾਅਦ ਕਿਸੇ ਨਾ ਕਿਸੇ ਸਾਹਿਤਕ-ਸਭਿਆਚਾਰਕ ਸਮਾਗਮ 'ਤੇ ਸਾਡੀਆਂ ਮੇਲ-ਮੁਲਾਕਾਤਾਂ ਹੁੰਦੀਆਂ ਰਹਿੰਦੀਆਂ। ਇਹ ਮੇਲ-ਮੁਲਾਕਾਤਾਂ ਹੋਰ ਵਧ ਗਈਆਂ ਜਦ ਪੁਆਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵਿੱਚ ਪ੍ਰੋਫ਼ੈਸਰ ਆਣ ਲੱਗਾ। ਜਦ ਕਦੀ ਵੀ ਯੂਨੀਵਰਸਿਟੀ ਜਾਈਦਾ ਤਾਂ ਪੁਆਰ ਨਾਲ ਵੀ ਮੇਲ ਹੋ ਜਾਂਦਾ। ਸਾਧੂ ਸਿੰਘ, ਹਲਵਾਰਵੀ ਤੇ ਰਘਬੀਰ ਸਿੰਘ ਨਾਲ ਸਾਂਝੇ ਯਰਾਨੇ ਕਰ ਕੇ ਮੈਂ ਵੀ ਉਹਦੀ ਮਿੱਤਰ ਸੂਚੀ ਵਿੱਚ ਸ਼ਾਮਲ ਹੋ ਗਿਆ ਸਾਂ। ਕਦੀ-ਕਦੀ ਉਹਦੇ ਕਮਰੇ ਵਿੱਚ ਬਹਿ ਕੇ ਚਾਹ-ਪਾਣੀ ਪੀਣ ਤੇ ਗੱਪ-ਸ਼ੱਪ ਮਾਰਨ ਦਾ ਮੌਕਾ ਵੀ ਮਿਲ ਜਾਂਦਾ। ਇੱਕ ਅੱਧ ਵਾਰ ਤਾਂ ਰੋਟੀ-ਵੇਲਾ ਹੋ ਜਾਣ ਕਰ ਕੇ ਉਹਦੇ ਡੱਬੇ ਵਿਚੋਂ ਇੱਕ-ਅੱਧਾ ਫੁਲਕਾ ਖਾਣ ਦਾ ਮੌਕਾ ਵੀ ਮਿਲ ਗਿਆ।

ਰੋਟੀ-ਵੇਲੇ ਤੋਂ ਗੱਲ ਯਾਦ ਆ ਗਈ। ਉਹਦੇ ਸਹਿਕਰਮੀ ਕਈ ਵਾਰ ਹੱਸਦੇ ਹੋਏ ਕਹਿੰਦੇ, "ਡਾਕਟਰ ਸਾਬ੍ਹ ਕਈ ਵਾਰ ਤਾਂ ਜਲੰਧਰੋਂ ਲਿਆਂਦੀ ਰੋਟੀ ਖਾਣ ਈ ਯੂਨੀਵਰਸਿਟੀ ਆਉਂਦੇ ਨੇ!"

ਪੁਆਰ ਉਹਨੀਂ ਦਿਨੀਂ ਜਲੰਧਰ ਦੇ ਲਾਇਲਪੁਰ ਖ਼ਾਲਸਾ ਕਾਲਜ ਦੀ ਸਟਾਫ਼ ਕਾਲੋਨੀ ਵਿੱਚ ਰਹਿੰਦਾ ਸੀ। ਉਹਦੀ ਪਤਨੀ ਡਾ. ਰਤਨੇਸ਼ ਪੁਆਰ ਕਾਲਜ ਵਿੱਚ ਪੜ੍ਹਾਉਂਦੀ ਸੀ ਤੇ ਉਹਦੇ ਕਰ ਕੇ ਉਹਨਾਂ ਨੂੰ ਸਟਾਫ਼ ਕਾਲੋਨੀ ਵਿੱਚ ਘਰ ਮਿਲਿਆ ਹੋਇਆ ਸੀ। ਸਵੇਰੇ ਉਹ ਤਿਆਰ ਹੋ ਕੇ ਰੋਟੀ ਵਾਲਾ ਡੱਬਾ ਸਾਈਕਲ ਦੀ ਟੋਕਰੀ ਵਿੱਚ ਰੱਖਦਾ ਤੇ



Sri Satguru Jagjit Singh Ji eLibrary NamdhariElibrary@gmail.com

ਰੇਲਵੇ ਸਟੇਸ਼ਨ 'ਤੇ ਆ ਕੇ ਅੰਮ੍ਰਿਤਸਰ ਜਾਣ ਵਾਲੀ ਟਰੇਨ ਉਡੀਕਣ ਲੱਗਦਾ। ਸਮੇਂ ਸਿਰ ਟਰੇਨ ਆ ਜਾਂਦੀ ਤਾਂ ਉਹ ਯੂਨੀਵਰਸਿਟੀ ਪਹੁੰਚ ਜਾਂਦਾ। ਜੇ ਕਦੀ ਕੁੱਝ ਚਿਰ ਲੇਟ ਹੋ ਜਾਣੀ ਤਾਂ ਉਹਦੇ ਸਹਿਕਰਮੀਆਂ ਦਾ ਕਹਿਣਾ ਸੀ, "ਡਾਕਟਰ ਸਾਬ੍ਹ ਪਲੇਟਫ਼ਾਰਮ ਦੇ ਬੈਂਚਾਂ 'ਤੇ ਬਹਿ ਕੇ ਰੋਟੀ ਵਾਲਾ ਡੱਬਾ ਖੋਲ੍ਹਦੇ ਨੇ, ਪਰਸ਼ਾਦਾ ਛਕਦੇ ਨੇ ਤੇ ਸਾਈਕਲ ਫੜ ਕੇ ਘਰ ਨੂੰ ਪਰਤ ਜਾਂਦੇ ਨੇ।"

ਜ਼ਾਹਿਰ ਹੈ ਸਹਿਕਰਮੀਆਂ ਦੀ ਹਾਸੇ ਵਿੱਚ ਕੀਤੀ ਟਿੱਪਣੀ ਵਿੱਚ ਅਤਿਕਥਨੀ ਦਾ ਅੰਸ਼ ਵੀ ਹੁੰਦਾ ਹੋਵੇਗਾ ਤੇ ਕੁੱਝ-ਕੁੱਝ ਸਚਾਈ ਵੀ। ਪਰ ਇਹੋ ਜਿਹੇ ਮਜ਼ਾਕ ਪੁਆਰ ਦੀ ਹਾਜ਼ਰੀ ਵਿੱਚ ਕਰ ਸਕਣ ਦਾ ਕਿਸੇ ਕੋਲ ਜੇਰਾ ਨਹੀਂ ਸੀ। ਪੁਆਰ ਕੋਰਾ-ਕਰਾਰਾ, ਕੌੜਾ ਤੇ ਖ਼ਰਵਾ ਬੰਦਾ ਸੀ। ਸੱਚੀ ਗੱਲ ਅਗਲੇ ਦੇ ਮੂੰਹ 'ਤੇ ਮਾਰਨ ਵਾਲਾ। ਉਹਦੇ ਕੋਲ ਵੀ ਸਾਰਿਆਂ ਦੇ ਪੋਲ ਸਨ ਤੇ ਉਹ ਬਿਨਾਂ ਕਿਸੇ ਤਥਾ-ਕਥਿਤ ਸ਼ਿਸ਼ਟਾਚਾਰ ਦੀ ਪ੍ਰਵਾਹ ਕੀਤਿਆਂ ਸਭ ਦੇ ਪੋਲ ਖੋਲ੍ਹ ਸਕਦਾ ਸੀ। ਸਾਰੇ ਉਹਦੇ 'ਸੱਚ ਦੀ ਸੱਟ' ਤੋਂ ਬਚ ਕੇ ਰਹਿੰਦੇ। ਪਿੱਠ ਪਿੱਛੇ ਜੋ ਮਰਜ਼ੀ ਕਹਿੰਦੇ ਫਿਰਨ ਪਰ ਮੂੰਹ 'ਤੇ 'ਡਾ. ਸਾਬ੍ਹ! ਡਾ. ਸਾਬ੍ਹ!' ਕਰਦੇ ਰਹਿੰਦੇ।

ਜਦੋਂ ਪੁਆਰ ਵਾਈਸ ਚਾਂਸਲਰ ਲੱਗਾ ਤਾਂ ਉਹਨੇ ਯੂਨੀਵਰਸਿਟੀ ਦੇ ਅਧਿਆਪਕਾਂ ਨੂੰ, ਡਿਊਟੀ 'ਤੇ ਸਮੇਂ ਸਿਰ ਆਉਣ-ਜਾਣ ਦੀ ਪੱਕੀ ਆਦਤ ਪਾਉਣ ਲਈ ਨਵਾਂ ਢੰਗ ਵਰਤਿਆ। ਉਹ ਸਵੇਰੇ ਨੌਂ ਵਜੇ ਯੂਨੀਵਰਸਿਟੀ ਦੇ ਗੇਟ 'ਤੇ ਖੜਾ ਹੋ ਜਾਂਦਾ। ਯੂਨੀਵਰਸਿਟੀ ਦੇ ਅਧਿਆਪਕ ਆਪਸ ਵਿੱਚ ਬੁੜਬੁੜਾਉਂਦੇ। ਉਹਦੀ ਇਸ ਹਰਕਤ ਨੂੰ 'ਅਕਾਦਮਿਕ ਆਜ਼ਾਦੀ' 'ਤੇ ਹਮਲਾ ਆਖਦੇ।

ਜਗਦੇਵ ਕਲਾਂ ਦੇ ਮੇਲੇ 'ਤੇ ਪ੍ਰਬੰਧਕਾਂ ਨੇ ਕੋਈ ਸਾਹਿਤਕ-ਸੈਮੀਨਾਰ ਵੀ ਰੱਖਿਆ ਹੋਇਆ ਸੀ। ਵੱਖ-ਵੱਖ ਵਿਦਵਾਨ ਬੁਲਾਏ ਗਏ ਸਨ। ਜਲੰਧਰ ਤੋਂ ਸਾਡੇ ਟੋਲੇ ਨੇ ਵੀ ਜਾਣਾ ਸੀ। ਕਾਰਾਂ 'ਤੇ ਬਹਿਣ ਲਈ ਸਵਾਰੀਆਂ ਦੀ ਵੰਡ ਹੋਣ ਲੱਗੀ। ਪੁਆਰ ਮੈਨੂੰ ਕਹਿੰਦਾ, "ਤੂੰ ਮੇਰੇ ਨਾਲ ਆ ਜਾਹ।"

ਕਾਰ ਵਿੱਚ ਬੈਠਿਆਂ ਯੂਨੀਵਰਸਿਟੀ ਦੇ ਪ੍ਰਬੰਧ ਬਾਰੇ ਗੱਲ-ਬਾਤ ਚੱਲ ਰਹੀ ਸੀ। ਮੈਂ ਆਖ ਦਿੱਤਾ, "ਪੁਆਰ ਸਾਹਿਬ! ਇਹ ਵੀ ਸੁਣਨ ਨੂੰ ਮਿਲਦਾ ਏ ਕਿ ਡਾ. ਸਾਬ੍ਹ ਆਪ ਤਾਂ ਜਦ ਜੀ ਕਰਦਾ ਯੂਨੀਵਰਸਿਟੀ ਜਾਂਦੇ ਤੇ ਜਦ ਜੀ ਕਰਦਾ ਵਾਪਸ ਆ ਜਾਂਦੇ ਸਨ। ਹੁਣ ਸਾਡੇ 'ਤੇ ਡਸਿਪਲਨ ਲਾਗੂ ਕਰਨ ਲੱਗੇ ਨੇ!"

ਉਹ ਤੁਣਕ ਕੇ ਕਹਿੰਦਾ, "ਮੇਰੀ ਗੱਲ ਸੁਣ! ਮੇਰੇ 'ਤੇ ਡਸਿਪਲਨ ਲਾਗੂ ਕਰਨ ਦੀ ਜ਼ਿੰਮੇਵਾਰੀ ਮੇਰੇ ਵਾਈਸ ਚਾਂਸਲਰ ਦੀ ਸੀ। ਉਹਨੇ ਇਹ ਜ਼ਿੰਮੇਵਾਰੀ ਨਹੀਂ ਨਿਭਾਈ ਤਾਂ ਮੇਰਾ ਕੀ ਕਸੂਰ! ਹੁਣ ਮੈਂ ਤਾਂ ਆਪਣੀ ਜ਼ਿੰਮੇਵਾਰੀ ਨਿਭਾਅ ਰਿਹਾਂ।"

ਉਹਦੀ ਇਸ 'ਦਲੀਲ' ਦਾ ਜਵਾਬ ਦੇਣ ਦੀ 'ਹਿਮਾਕਤ' ਮੈਂ ਕਿਵੇਂ ਕਰ ਸਕਦਾ ਸਾਂ!

ਡਾ ਪੁਆਰ ਨਾਲ ਬਣੀ ਸਾਂਝ ਉਦੋਂ ਗੂੜ੍ਹੀ ਤੇ ਨਿੱਜੀ ਸਾਂਝ ਵਿੱਚ ਵਟ ਗਈ ਜਦੋਂ ਮੈਂ ਲਾਇਲਪੁਰ ਖ਼ਾਲਸਾ ਕਾਲਜ ਵਿੱਚ ਲੈਕਚਰਾਰ ਆਣ ਲੱਗਾ।

ਇੰਟਰਵੀਊ ਵਾਲੇ ਦਿਨ ਮੈਂ ਚੋਣ-ਕਮੇਟੀ ਅੱਗੇ ਹਾਜ਼ਰ ਹੋਇਆ ਤਾਂ ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਵੇਖਿਆ ਕਿ ਯੂਨੀਵਰਸਿਟੀ ਦੇ ਨੁਮਾਇੰਦੇ ਵਜੋਂ



Sri Satguru Jagjit Singh Ji eLibrary NamdhariElibrary@gmail.com

ਪੁਆਰ ਖ਼ੁਦ ਚੋਣ-ਕਮੇਟੀ ਵਿੱਚ ਹਾਜ਼ਰ ਸੀ। ਚੁਣਿਆਂ ਤਾਂ ਮੈਂ ਜਾਣਾ ਹੀ ਸੀ ਤੇ ਚੁਣਿਆਂ ਵੀ ਗਿਆ, ਪਰ ਪੁਆਰ ਦੇ ਇਸ ਵਿਹਾਰ ਨੇ ਮੇਰਾ ਮਨ ਮੋਹ ਲਿਆ। ਉਹਨੇ ਪਹਿਲੀਆਂ ਮਿਲਣੀਆਂ ਵਿੱਚ, ਆਪਣੇ ਚੋਣ-ਕਮੇਟੀ ਵਿੱਚ ਹੋਣ ਦਾ ਰੰਚਕ-ਮਾਤਰ ਵੀ ਇਸ਼ਾਰਾ ਨਹੀਂ ਸੀ ਕੀਤਾ। ਮੇਰੇ ਹੋਰ ਦੋਸਤਾਂ ਵਾਂਗ ਉਹ ਵੀ ਇਹ ਨਹੀਂ ਸੀ ਚਾਹੁੰਦਾ ਕਿ ਮੈਂ ਇਹ ਮਹਿਸੂਸ ਕਰਾਂ ਕਿ ਮੈਂ ਆਪਣੇ ਮਿੱਤਰ ਪੁਆਰ ਨੂੰ ਨਹੀਂ, ਸਗੋਂ ਚੋਣ-ਕਮੇਟੀ ਦੇ ਕਿਸੇ ਮੈਂਬਰ ਨੂੰ ਮਿਲ ਰਿਹਾ ਹਾਂ। ਬਿਨਾਂ ਜਤਾਉਣ ਤੋਂ ਕਿਸੇ ਦੇ ਕੰਮ ਆਉਣਾ ਵੱਡੇ ਬੰਦੇ ਦੀ ਵਡਿਆਈ ਹੁੰਦੀ ਹੈ। ਪੁਆਰ ਇਸ ਵਡਿਆਈ ਦਾ ਪੂਰਾ ਹੱਕਦਾਰ ਸੀ। ਮੇਰੇ ਨਾਲ ਜਿਹੜੇ ਦੋ ਹੋਰ ਉਮੀਦਵਾਰ ਚੁਣੇ ਗਏ, ਉਹਨਾਂ ਵਿਚ ਇੱਕ ਸੀ ਪੁਆਰ ਦਾ ਸ਼ਾਗਿਰਦ ਬਲਦੇਵ ਚੀਮਾ ਤੇ ਦੂਜਾ ਸੀ ਜੋਗਿੰਦਰ ਸਿੰਘ ਰਾਹੀ ਦਾ ਸ਼ਾਗਿਰਦ ਕੁਲਵੰਤ ਸੰਧੂ।

ਜਲੰਧਰ ਆਉਣ ਕਰ ਕੇ ਸਾਡੀਆਂ ਮਿਲਣੀਆਂ ਵੀ ਵਧਦੀਆਂ ਗਈਆਂ ਤੇ ਸਾਂਝ ਵੀ ਦਿਨੋਂ-ਦਿਨ ਪੀਚਵੀਂ ਹੁੰਦੀ ਗਈ।

ਸਮੇਂ ਦੇ ਨਾਲ ਸਾਡੀ ਸਾਂਝ ਪੱਕੀ ਹੁੰਦੀ ਗਈ। ਬਲਦੇਵ ਨਾਲ ਵੀ ਯਾਰੀ ਹੋ ਗਈ। ਪੁਆਰ ਯਾਰਾਂ ਦੋਸਤਾਂ ਦੀ ਖ਼ੁਸ਼ੀ ਵਿੱਚ ਖ਼ੁਸ਼ ਹੋਣ ਵਾਲਾ ਸੀ। ਉਹਨਾਂ ਦੀਆਂ ਪ੍ਰਾਪਤੀਆਂ ਨੂੰ ਸਲਾਹੁੰਦਾ ਵੀ ਸੀ। ਜਲੰਧਰ ਆਉਣ ਬਾਅਦ ਕਿਰਾਏ ਦੇ ਘਰ ਵਿੱਚ ਰਹਿਣਾ ਔਖਾ ਲੱਗਦਾ ਸੀ। ਅਸੀਂ ਦੋ ਸਾਲਾਂ ਦੇ ਅੰਦਰ ਹੀ ਪਲਾਟ ਖ਼ਰੀਦ ਕੇ ਔਖੇ-ਸੌਖੇ ਹੋ ਕੇ ਆਪਣਾ ਮਕਾਨ ਬਣਾ ਲਿਆ। ਉਹ ਸਾਡਾ ਬਣਦਾ ਘਰ ਵੇਖਣ ਆਇਆ। ਨਕਸ਼ੇ ਵਿਚਲੀਆਂ ਕੁੱਝ ਊਣਤਾਈਆਂ ਦੱਸ ਕੇ ਆਪਣੇ ਸੁਝਾਅ ਮੁਤਾਬਕ ਤਬਦੀਲੀ ਕਰ ਲੈਣ ਲਈ ਜ਼ੋਰ ਨਾਲ ਆਖਿਆ, "ਤੈਨੂੰ ਏਨੀ ਵੀ ਅਕਲ ਨਹੀਂ, ਤੇਰੇ ਨਕਸ਼ੇ ਮੁਤਾਬਕ ਕਿੰਨੀ ਜਗ੍ਹਾ ਫ਼ਜ਼ੂਲ ਬਰਬਾਦ ਹੋ ਜਾਣੀ ਹੈ। ਇਹ ਤੇਰਾ ਪਿੰਡ ਨਹੀਂ। ਏਥੇ ਜ਼ਮੀਨ ਦੇ ਇੰਚ-ਇੰਚ ਦਾ ਮੁੱਲ ਹੈ।"

ਅਸੀਂ ਉਹਦੀ ਗੱਲ ਮੰਨ ਲਈ ਤੇ ਲੋੜੀਂਦੀ ਤਬਦੀਲੀ ਕਰ ਕੇ ਘਰ ਬਣਾ ਲਿਆ। ਅੱਜ ਤੱਕ ਪੁਆਰ ਨੂੰ ਇਸ ਗੱਲੋਂ ਯਾਦ ਕਰਦੇ ਹਾਂ ਕਿ ਉਹਦੇ ਕਹਿਣ 'ਤੇ ਅਸੀਂ ਕਿੰਨਾ ਥਾਂ ਵਰਤੋਂ ਵਿੱਚ ਲੈ ਆਏ ਹਾਂ। ਉਹਨੀ ਦਿਨੀਂ ਉਹ ਬੜਾ ਹੁੱਬ ਕੇ ਆਖਦਾ, "ਔਹ ਵਰਿਆਮ ਵੱਲ ਵੇਖੋ! ਅਜੇ ਕੱਲ੍ਹ ਜਲੰਧਰ ਆਇਆ ਤੇ ਘਰ ਵੀ ਬਣਾ ਲਿਆ। ਪਰ ਸਾਡੇ ਪ੍ਰੋਫ਼ੈਸਰ ਵਰ੍ਹਿਆਂ ਤੋਂ ਸਟਾਫ਼ ਕਾਲੋਨੀ ਵਿੱਚ ਜਾਂ ਸ਼ਹਿਰ ਵਿੱਚ ਕਿਰਾਏ ਦੇ ਮਕਾਨਾਂ ਵਿੱਚ ਰਹੀ ਜਾਦੇ ਨੇ।"

***     ***     ***     ***

ਪੁਆਰ ਦੀ ਆਪਣੇ ਵਿਦਿਆਰਥੀਆਂ ਨਾਲ ਸਾਂਝ ਤੇ ਸਨੇਹ ਦਾ ਆਲਮ ਇਹ ਸੀ ਕਿ ਜਿੱਥੇ ਵੀ ਦਾਅ ਲੱਗਦਾ ਉਹ ਆਪਣੇ ਕਿਸੇ ਨਾ ਕਿਸੇ ਚੇਲੇ ਨੂੰ ਨਿਯੁਕਤ ਕਰਾਉਣ ਦੀ ਕੋਸ਼ਿਸ਼ ਕਰਦਾ। ਪੰਜਾਬੀ ਯੂਨੀਵਰਸਟੀ ਦਾ ਵਾਈਸ ਚਾਂਸਲਰ ਬਣਨ ਤੋਂ ਬਾਅਦ ਤਾਂ ਉਹਦੇ ਹੱਥ ਤਾਕਤ ਆ ਗਈ ਸੀ। ਉਹਨੇ ਪੰਜਾਬੀ ਯੂਨੀਵਰਸਿਟੀ ਦੇ ਵੱਖ ਵੱਖ ਵਿਭਾਗਾਂ ਵਿੱਚ, ਹੋਰਨਾਂ ਯੂਨੀਵਰਸਿਟੀਆਂ ਤੇ ਕਾਲਜਾਂ ਵਿੱਚ, ਆਪਣੇ ਅਨੇਕਾਂ ਵਿਦਿਆਰਥੀਆਂ ਨੂੰ ਨਿਯੁਕਤ ਕਰਵਾਇਆ। ਬਲਦੇਵ ਨੂੰ ਵੀ ਰੀਡਰ ਬਣਾ ਕੇ ਉਹ ਪੰਜਾਬੀ ਯੂਨੀਵਰਸਿਟੀ ਲੈ ਗਿਆ।

ਉਹਦੇ ਵਿਚਾਰਧਾਰਕ ਵਿਰੋਧੀ ਉਹਦੀ ਇਸ ਗੱਲੋਂ ਆਲੋਚਨਾ ਵੀ ਕਰਦੇ।



Sri Satguru Jagjit Singh Ji eLibrary NamdhariElibrary@gmail.com

ਉਹ 'ਆਪਣੀ ਪਾਰਟੀ' ਦੇ ਬੰਦੇ ਭਰਤੀ ਕਰੀ ਜਾ ਰਿਹਾ ਸੀ। ਪਰ ਉਹ ਕਿਸੇ ਟੁੰਡੇ ਲਾਟ ਦੀ ਪ੍ਰਵਾਹ ਨਹੀਂ ਸੀ ਕਰ ਰਿਹਾ। ਮੁੱਖ-ਮੰਤ੍ਰੀ ਬੇਅੰਤ ਸਿੰਘ ਨਾਲ ਉਹਦੇ ਨਿੱਜੀ ਸੰਬੰਧਾਂ ਬਾਰੇ ਸਾਰੇ ਭਲੀ-ਭਾਂਤ ਜਾਣਦੇ ਸਨ। ਉਹਦੇ ਸਿਆਸੀ ਸਰਪ੍ਰਸਤ ਹਰਕਿਸ਼ਨ ਸਿੰਘ ਸੁਰਜੀਤ ਦੀ, ਉਹਨੀਂ ਦਿਨੀਂ ਭਾਰਤ ਦੀ ਸਿਆਸਤ ਵਿੱਚ ਤੂਤੀ ਬੋਲਦੀ ਸੀ। ਦੋ 'ਵੱਡੇ ਲੋਕ' ਉਹਦੀ ਪਿੱਠ 'ਤੇ ਸਨ। ਉਹਦੀ 'ਜਵਾਨੀ ਕਮਲ਼ੀ, ਰਾਜ ਹੈ ਚੂਚਕੇ ਦਾ ਅਤੇ ਕਿਸੇ ਦੀ ਨਹੀਂ ਪ੍ਰਵਾਹ ਮੈਨੂੰ!" ਵਾਲੀ ਹਾਲਤ ਸੀ।

ਸਭ ਤੋਂ ਵੱਧ ਉਹਦੇ ਖ਼ਿਲਾਫ਼ ਉਹ ਲੋਕ ਉੱਬਲ ਰਹੇ ਸਨ ਜਿਨ੍ਹਾਂ ਦਾ ਪਿਛਲੇ ਕਈ ਸਾਲਾਂ ਤੋਂ ਯੂਨੀਵਰਸਿਟੀ ਵਿੱਚ 'ਬੋਲ-ਬਾਲਾ' ਰਿਹਾ ਸੀ। ਪੁਆਰ ਦੇ ਮਨ ਵਿੱਚ ਖੁੰਧਕ ਸੀ ਕਿ 'ਉਹਨਾਂ ਲੋਕਾਂ' ਨੇ ਸ਼ਹਿ ਦੇ ਕੇ ਗਿਆਨ ਦਾ ਚਮਕਦਾ ਚੰਦ ਡਾ ਰਵਿੰਦਰ ਸਿੰਘ ਰਵੀ ਲਹੂ ਦੇ ਕਾਲੇ ਸਮੁੰਦਰ ਵਿੱਚ ਡੋਬ ਦਿੱਤਾ ਸੀ। ਉਹ ਉਹਨਾਂ ਨੂੰ ਦੱਸਣਾ ਚਾਹੁੰਦਾ ਸੀ, "ਤੁਸੀਂ ਚੰਦ ਨੂੰ ਚਮਕਣੋਂ ਨਹੀਂ ਰੋਕ ਸਕਦੇ?"

ਉਹਨੇ ਰਵਿੰਦਰ ਸਿੰਘ ਰਵੀ ਦੇ ਨਾਂ 'ਤੇ 'ਚੇਅਰ' ਸਥਾਪਤ ਕਰ ਦਿੱਤੀ ਤੇ ਉਸ ਉੱਤੇ ਆਪਣੇ ਹੀ ਮਿੱਤਰ ਡਾ. ਰਘਬੀਰ ਸਿੰਘ ਸਿਰਜਣਾ ਨੂੰ ਚੇਅਰਮੈਨ ਲਾ ਦਿੱਤਾ। ਆਖਣ ਵਾਲੇ ਇਹ ਵੀ ਆਖੀ ਜਾਂਦੇ ਕਿ ਰਘਬੀਰ ਸਿੰਘ ਦੀ ਨਿਯੁਕਤੀ ਪਿੱਛੇ ਵੀ 'ਪਾਰਟੀ' ਦਾ ਹੱਥ ਹੈ। 'ਪਾਰਟੀ' ਤੇ ਪੁਆਰ ਇੱਕੋ ਹੀ ਤਾਂ ਸਨ! ਤੱਤ-ਭੜੱਥੀ ਸੋਚ ਵਾਲੇ 'ਉਹਨਾਂ' ਲੋਕਾਂ ਨੇ ਪਿਛਲੇ ਸਾਲਾਂ ਵਿੱਚ ਖੱਬੇ-ਪੱਖੀ ਸੋਚ ਵਾਲੇ ਲੋਕਾਂ ਨੂੰ ਯੂਨੀਵਰਸਿਟੀ ਵਿੱਚ ਖੁੱਡੇ-ਲਾਈਨ ਲਾਇਆ ਹੋਇਆ ਸੀ। ਪੁਆਰ ਦੀ ਬਦੌਲਤ ਖੁੱਡੇ-ਲਾਈਨ ਲੱਗੇ ਲੋਕ ਹੁਣ ਖੰਭ ਖੋਲ੍ਹ ਕੇ 'ਉੱਡਣ' ਲੱਗ ਪਏ ਸਨ।

ਜਿਨ੍ਹਾਂ ਵਿਦਿਆਰਥੀਆਂ ਨੂੰ ਉਹਨੇ ਵੱਖ ਵੱਖ ਥਾਵਾਂ 'ਤੇ ਨਿਯੁਕਤ ਕਰਵਾਇਆ ਸੀ, ਉਹਨਾਂ ਵਿਚੋਂ ਕਈਆਂ ਨੇ ਓਥੇ ਆਪਣੀ ਮਿਹਨਤ ਅਤੇ ਯੋਗਤਾ ਨਾਲ ਚੰਗੀ ਥਾਂ ਵੀ ਬਣਾ ਲਈ। ਪਰ ਪੁਆਰ ਦਾ ਸੁਭਾਅ ਸੀ ਕਿ ਉਹ ਉਹਨਾਂ ਤੋਂ ਸਦਾ ਆਪਣੇ ਅਨੁਸਾਰੀ ਹੋਣ ਦੀ ਗ਼ੈਰ-ਵਾਜਬ ਤਵੱਕੋ ਕਰਦਾ ਸੀ। ਹਰੇਕ ਬੰਦੇ ਲਈ ਆਪਣੀ ਹੋਂਦ ਤੇ ਹਸਤੀ ਦਾ ਮਹੱਤਵ ਹੁੰਦਾ ਹੈ। ਪਰ ਪੁਆਰ ਉਹਨਾਂ ਦੇ ਵੱਖਰੇ-ਪਨ ਨੂੰ ਮਾਨਤਾ ਨਹੀਂ ਸੀ ਦਿੰਦਾ। ਉਹ ਉਹਨਾਂ ਨੂੰ ਅਜੇ ਵੀ ਪੂਰਨਿਆਂ 'ਤੇ ਲਿਖਣ ਵਾਲੇ ਸਿਖਿਆਰਥੀ ਸਮਝਦਾ ਤੇ ਹਰ ਅੱਖਰ ਉਹਨਾਂ ਦੀਆ ਉਂਗਲਾਂ ਫੜ ਕੇ ਲਿਖਵਾਉਣ ਦਾ ਚਾਰਾ ਕਰਦਾ। ਜਦੋਂ ਕੋਈ ਆਪਣਾ ਹੱਥ ਛੁਡਾ ਕੇ ਕਹਿਣਾ ਚਾਹੁੰਦਾ ਕਿ ਮੈਨੂੰ ਖ਼ੁਦ ਲਿਖਣ ਦਿੱਤਾ ਜਾਵੇ, ਮੈਨੂੰ ਲਿਖਣ ਦੀ ਜਾਚ ਆ ਗਈ ਏ; ਤਾਂ ਉਹਦਾ ਪਾਰਾ ਸੱਤੀਂ ਅਸਮਾਨੀ ਚੜ੍ਹ ਜਾਂਦਾ। ਉਹ ਵਿੱਟਰ ਜਾਂਦਾ। ਦੂਜਿਆਂ ਕੋਲ਼ ਉਹਨਾਂ ਦੇ ਨਾਂ ਲੈ ਕੇ ਗਾਲ੍ਹਾਂ ਕੱਢਦਾ। ਉਹਨਾਂ ਨੂੰ ਕੀਤੀ ਦਾ ਮੁੱਲ ਨਾ ਪਾਉਣ ਵਾਲੇ ਅਕ੍ਰਿਤਘਣ ਵੀ ਕਹਿੰਦਾ। ਪਰ ਉਹਦੇ ਚੇਲੇ ਕਹਿੰਦੇ ਕਿ ਉਹ ਪੁਆਰ ਦੀ ਕੀਤੀ ਦੇ ਅਹਿਸਾਨਮੰਦ ਤਾਂ ਹਨ, ਪਰ ਉਹਨਾਂ ਦੀ ਵੀ ਤਾਂ ਆਪਣੀ ਕੋਈ ਰਾਇ ਹੈ। ਆਪਣੀ ਪਛਾਣ ਹੈ। ਪੁਆਰ ਨੇ ਨੌਕਰੀ ਦਿਵਾ ਕੇ ਉਹਨਾਂ ਨੂੰ ਉਮਰ ਭਰ ਦਾ ਗ਼ੁਲਾਮ ਤਾਂ ਨਹੀਂ ਬਣਾ ਲਿਆ! ਉਹ ਪੁਆਰ ਦੀ ਹਰ ਜਾਇਜ਼ ਗੱਲ ਪੂਰੇ ਆਦਰ ਨਾਲ ਮੰਨਣ ਲਈ ਤਿਆਰ ਸਨ, ਪਰ ਜਿੱਥੇ ਉਹਨਾਂ ਨੂੰ ਲਗਦਾ ਕਿ ਪੁਆਰ ਦੀ ਜ਼ਿਦ ਗ਼ਲਤ ਹੈ ਤਾਂ ਉਹ 'ਅੰਧ-ਭਗਤ' ਹੋਣ ਦਾ ਮਿਹਣਾ ਕਿਵੇਂ ਜਰਦੇ!

ਪੁਆਰ ਖ਼ੁਦ ਤੇ ਉਹਦੇ ਵਿਦਿਆਰਥੀ ਵਿਚਾਰਧਾਰਕ ਤੌਰ 'ਤੇ ਸੀ. ਪੀ.



Sri Satguru Jagjit Singh Ji eLibrary NamdhariElibrary@gmail.com

ਐੱਮ. ਨਾਲ ਜੁੜੇ ਹੋਏ ਸਨ। ਪੁਆਰ ਦੀ ਤਾਂ ਪਾਰਟੀ ਦੇ ਪ੍ਰਮੁੱਖ ਨੇਤਾ ਹਰਕਿਸ਼ਨ ਸਿੰਘ ਸੁਰਜੀਤ ਨਾਲ ਗੂੜ੍ਹੀ ਨੇੜਤਾ ਵੀ ਸੀ। ਪਰ ਯੂਨੀਵਰਸਿਟੀ ਵਿੱਚ ਆ ਕੇ ਪੁਆਰ ਜ਼ਾਹਿਰਾ ਤੌਰ 'ਤੇ ਕਿਸੇ ਪਾਰਟੀ ਆਗੂ ਵਾਂਗ ਤਾਂ ਵਿਚਰ ਨਹੀਂ ਸੀ ਸਕਦਾ। ਪ੍ਰਬੰਧਕੀ ਲੋੜਾਂ ਤੇ ਮਜਬੂਰੀਆਂ ਕਰ ਕੇ ਵੀ ਤੇ ਆਪਣੇ ਸੁਭਾਅ ਕਰ ਕੇ ਵੀ ਪੁਆਰ ਯੂਨੀਵਰਸਿਟੀ ਨੂੰ ਆਪਣੀ 'ਮਰਜ਼ੀ ਨਾਲ' ਚਲਾਉਣਾ ਚਾਹੁੰਦਾ ਸੀ।

ਯੂਨੀਵਰਸਿਟੀ ਦੀ ਸਿਆਸਤ ਦੇ ਹਿਸਾਬ ਨਾਲ 'ਪਾਰਟੀ ਲਾਈਨ ਮੁਤਾਬਕ ਚੱਲਣ ਵਾਲੇ' ਕੁੱਝ ਵਿਦਿਆਰਥੀ, ਜਿਨ੍ਹਾਂ ਨੂੰ ਪੁਆਰ ਨੇ ਖ਼ੁਦ ਯੂਨੀਵਰਸਿਟੀ ਵਿੱਚ ਲਿਆਂਦਾ ਸੀ, ਪੁਆਰ ਦੀ ਪੈੜ ਵਿੱਚ ਪੈਰ ਰੱਖਣ ਤੋਂ ਇਨਕਾਰੀ ਹੋ ਰਹੇ ਸਨ। ਜਦ ਕਦੀ ਪੁਆਰ ਜਲੰਧਰ ਆਉਂਦਾ ਤਾਂ ਅਸੀਂ ਕੁੱਝ ਸਾਂਝੇ ਦੋਸਤ (ਸੁਖਵਿੰਦਰ ਸੰਘਾ, ਵੇਦ ਅਗਨੀਹੋਤਰੀ ਤੇ ਮੈਂ) ਬੈਠਦੇ ਤਾਂ ਪੁਆਰ 'ਪਿੱਠ ਵਿੱਚ ਛੁਰਾ ਮਾਰਨ ਵਾਲੇ' ਚੇਲਿਆਂ ਦੀ ਬਦਖੋਈ ਕਰਦਾ। ਉਹਨੂੰ ਬਲਦੇਵ 'ਤੇ ਵੀ ਡਾਢਾ ਗਿਲਾ ਸੀ, ਜਿਸ ਨੂੰ ਉਹ ਹੱਥੀਂ ਚੁੱਕ ਕੇ ਪਟਿਆਲੇ ਲੈ ਕੇ ਗਿਆ ਸੀ। ਲਾਇਲਪੁਰ ਖ਼ਾਲਸਾ ਕਾਲਜ ਵਿੱਚ ਸਹਿਕਰਮੀ ਰਹੇ ਹੋਣ ਕਰ ਕੇ ਬਲਦੇਵ ਤਾਂ ਮੇਰਾ ਮਿੱਤਰ ਪਿਆਰਾ ਸੀ ਹੀ, ਪਰ ਸਾਂਝੇ ਦੋਸਤਾਂ ਦੀ ਕੜੀ ਵਿੱਚ ਜੁੜੇ ਹੋਣ ਕਰ ਕੇ ਉਹਦੇ ਦੂਜੇ ਵਿਦਿਆਰਥੀ ਵੀ ਮੇਰੇ ਚੰਗੇ ਜਾਣਕਾਰ ਸਨ। ਮੈਂ ਨਹੀਂ ਸਾਂ ਚਾਹੁੰਦਾ ਕਿ ਪੁਆਰ ਦੇ ਮਨ ਵਿੱਚ ਉਹਨਾਂ ਬਾਰੇ ਕੁੜੱਤਣ ਬਣੀ ਰਹੇ। ਇਸ ਲਈ ਮੈਂ ਅਕਸਰ ਉਹਨੂੰ ਦਿਲ ਵੱਡਾ ਕਰਨ ਤੇ ਮੁਆਫ਼ ਕਰ ਦੇਣ ਦੀ ਗੱਲ ਕਰਦਾ ਤਾਂ ਉਹ ਮੇਰੇ 'ਤੇ ਵੀ ਖ਼ਫ਼ਾ ਹੋ ਜਾਂਦਾ।

ਇੱਕ ਦਿਨ ਉਹ ਮੇਰੀ ਇਸ 'ਨਸੀਹਤ' 'ਤੇ ਗੁੱਸੇ ਹੋ ਕੇ ਸੁਖਵਿੰਦਰ ਨੂੰ ਕਹਿੰਦਾ, "ਇਹਨੂੰ ਦੱਸ 'ਦ੍ਰਿਸ਼ਟੀ' ਵਾਲੇ 'ਵਿਦਵਾਨ' ਦੀ ਕਰਤੂਤ।"

ਸੁਖਵਿੰਦਰ ਨੇ ਜਿਹੜੀ ਗੱਲ ਸੁਣਾਈ ਉਹ ਵਾਕਿਆ ਹੀ ਦਿਲ ਦੁਖਾਉਣ ਵਾਲੀ ਸੀ। ਮਹੀਨਾ ਕੁ ਪਹਿਲਾਂ ਪੁਆਰ ਦੀਆਂ ਅੱਖਾਂ ਨੂੰ ਕਿਸੇ ਗੰਭੀਰ ਬੀਮਾਰੀ ਦਾ ਖ਼ਤਰਾ ਬਣ ਗਿਆ ਤਾਂ ਉਹਨੂੰ ਇਲਾਜ ਲਈ ਅਚਨਚੇਤ ਦਿੱਲੀ ਜਾਣਾ ਪਿਆ ਸੀ। ਇੱਕ ਦਿਨ ਉਹਦੇ ਕਿਸੇ ਚੇਲੇ ਨੂੰ ਕਿਸੇ ਹੋਰ ਨੇ ਪੁੱਛਿਆ, "ਪੁਆਰ ਸਾਹਿਬ ਕੱਲ੍ਹ-ਪਰਸੋਂ ਤੋਂ ਯੂਨੀਵਰਸਿਟੀ ਨਹੀਂ ਆ ਰਹੇ?" ਤਾਂ ਉਹ ਅੱਗੋਂ ਹੱਸ ਕੇ ਕਹਿੰਦਾ, "ਉਹਨਾਂ ਦੀ 'ਦ੍ਰਿਸ਼ਟੀ' ਖ਼ਰਾਬ ਹੋ ਗਈ ਏ। ਠੀਕ ਕਰਾਉਣ ਗਏ ਨੇ।"

'ਖ਼ਰਾਬ ਦ੍ਰਿਸ਼ਟੀ' ਕਹਿ ਕੇ ਉਹ ਪੁਆਰ ਦੇ ਵਾਈਸ ਚਾਂਸਲਰ ਬਣ ਜਾਣ ਬਾਅਦ, ਉਹਦੇ ਮੁਤਾਬਕ, ਉਸ ਵਿੱਚ ਆਈ 'ਵਿਚਾਰਧਾਰਕ ਤਬਦੀਲੀ' ਨੂੰ ਵਿਅੰਗ ਦਾ ਨਿਸ਼ਾਨਾ ਬਣਾ ਰਿਹਾ ਸੀ।

ਦਿਲਚਸਪ ਗੱਲ ਇਹ ਸੀ ਕਿ ਉਹਨੂੰ ਯੂਨੀਵਰਸਿਟੀ ਵਿੱਚ ਵੀ ਪੁਆਰ ਹੀ ਲੈ ਕੇ ਗਿਆ ਸੀ!

ਅਸਲ ਵਿੱਚ ਪੁਆਰ ਦਾ ਆਪਣੇ ਸ਼ਾਗਿਰਦਾਂ ਨਾਲ ਕੁੱਝ ਜ਼ਿਆਦਾ ਹੀ 'ਮੋਹ' ਸੀ। ਉਹਦਾ ਆਪਣੇ ਸ਼ਾਗਿਰਦਾਂ 'ਤੇ ਅਧਿਕਾਰ ਜਤਾਉਣਾ ਏਸੇ ਖਿੱਚੇ ਹੋਏ ਮੋਹ ਕਰ ਕੇ ਹੀ ਸੀ। ਉਹ ਉਹਨਾਂ ਨੂੰ ਆਪਣੇ ਖੰਭਾਂ ਹੇਠ ਲੁਕਾ ਕੇ ਸੁਰੱਖਿਅਤ ਰੱਖਣਾ ਚਾਹੁੰਦਾ ਸੀ ਤੇ ਆਪਣੀ ਨਿਗਰਾਨੀ ਥੱਲੇ ਹੀ ਖੇਡਦਿਆਂ ਤੇ ਉੱਡਦਿਆਂ ਵੇਖਣਾ ਚਾਹੁੰਦਾ ਸੀ। ਪਰ ਚੇਲੇ ਸਮਝਦੇ ਸਨ ਕਿ ਉਹ ਹੁਣ ਉਡਾਰ ਹੋ ਗਏ ਨੇ। ਉਹਨਾਂ ਨੂੰ ਉਡਾਰੀ ਭਰਨ ਲਈ ਆਪਣਾ



Sri Satguru Jagjit Singh Ji eLibrary NamdhariElibrary@gmail.com

ਅਸਮਾਨ ਚਾਹੀਦਾ ਹੈ। ਪਰ ਇਹ ਵੀ ਸੱਚ ਸੀ ਕਿ ਕੁੱਝ ਚੇਲੇ ਕੁੱਝ ਜ਼ਿਆਦਾ ਹੀ ਉਡਾਰ ਹੋ ਗਏ ਸਨ। ਪੰਜਾਬੀ ਦੇ ਮੁਹਾਵਰੇ ਮੁਤਾਬਕ ਉਹਨਾਂ ਦੇ ਕੁੱਝ ਜ਼ਿਆਦਾ ਹੀ 'ਪਰ ਨਿਕਲ ਆਏ' ਸਨ। ਏਥੇ ਪੁਆਰ ਦਾ ਗੁੱਸਾ ਵਾਜਬ ਵੀ ਲੱਗਦਾ ਸੀ। ਪਰ ਕਈ ਵਾਰ ਉਹਦਾ ਗੁੱਸਾ ਕੁੱਝ ਜ਼ਿਆਦਾ ਹੀ ਖਿੱਚਿਆ ਜਾਂਦਾ। ਜਿਸ ਨਾਲ ਉਹ ਅੰਦਰੋਂ ਗੁੱਸੇ ਹੋ ਜਾਵੇ, ਉਹਦੇ ਨਾਲ ਖੌਹਰ ਨਹੀਂ ਸੀ ਗਵਾਉਂਦਾ।

*** *** *** ***

ਜਦੋਂ ਪੁਆਰ ਮੁੱਖ ਮੰਤ੍ਰੀ ਬੇਅੰਤ ਸਿੰਘ ਕੋਲ, ਪਿੰਡ ਦੀ ਪੁਰਾਣੀ ਸਾਂਝ ਦੇ ਹਵਾਲੇ ਨਾਲ, ਇਹ ਜ਼ੋਰ ਪਾਉਣ ਗਿਆ ਕਿ ਉਹਨੂੰ ਪੰਜਾਬੀ ਯੂਨੀਵਰਸਿਟੀ ਦਾ ਵਾਈਸ-ਚਾਂਸਲਰ ਲਾ ਦਿੱਤਾ ਜਾਵੇ ਤਾਂ ਬੇਅੰਤ ਸਿੰਘ ਨੇ ਹਾਲ ਦੀ ਘੜੀ ਵਾਈਸ-ਚਾਂਸਲਰ ਦੀ ਥਾਂ ਪ੍ਰੋ. ਵਾਈਸ ਚਾਂਸਲਰ ਲਾਉਣ ਬਾਰੇ ਕਿਹਾ ਤੇ ਇਹ ਵੀ ਕਿਹਾ ਕਿ ਉਹ ਅੱਗੇ ਤੋਂ ਪੱਗ ਬੰਨ੍ਹਣੀ ਸ਼ੁਰੂ ਕਰੇ ਤਾਕਿ ਉਹਦਾ ਹੁਲੀਆ ਵੀ ਵਾਈਸ-ਚਾਂਸਲਰ ਵਰਗਾ ਲੱਗੇ, "ਇਸ ਯੂਨੀਵਰਸਿਟੀ ਵਿੱਚ ਕੋਈ ਵੀ 'ਮੋਨਾ ਸਿੱਖ' ਵਾਈਸ ਚਾਂਸਲਰ ਨਹੀਂ ਲੱਗ ਸਕਦਾ!"

ਬਲਦੇਵ ਅਤੇ ਸੁਖਵਿੰਦਰ ਉਸ ਲਈ ਪੱਗਾਂ ਖ਼ਰੀਦ ਕੇ ਲਿਆਏ ਤੇ ਪੂਣੀਆਂ ਕਰਵਾ ਕੇ ਉਹਦਾ ਪੱਗ ਬੰਨ੍ਹਣ ਦਾ ਅਭਿਆਸ ਕਰਾਉਣ ਲੱਗੇ।

ਉਸ ਦਿਨ ਚੰਡੀਗੜ੍ਹੋਂ ਵਾਪਸੀ 'ਤੇ 'ਵਾਈਸ-ਚਾਂਸਲਰ' ਨਾ ਲਾਏ ਜਾਣ ਦੇ ਹਵਾਲੇ ਨਾਲ, ਪੁਆਰ ਨੇ ਸੁਖਵਿੰਦਰ ਨੂੰ ਕਿਹਾ, "ਅਸਲ ਵਿੱਚ ਬੇਅੰਤ ਸਿੰਘ ਅਜੇ ਵੀ ਮੈਨੂੰ ਪਿੰਡ ਵਾਲਾ 'ਜਿੰਦੂ' ਈ ਸਮਝਦਾ!"

ਉਹਨੂੰ ਲੱਗਦਾ ਸੀ ਕਿ ਉਹ ਹੁਣ 'ਜਿੰਦੂ' ਨਹੀਂ 'ਡਾ ਜੋਗਿੰਦਰ ਸਿੰਘ ਪੁਆਰ' ਹੈ!

ਅਗਲੇ ਦਿਨੀਂ ਉਹਦੇ ਪ੍ਰੋ. ਵਾਈਸ ਚਾਂਸਲਰ ਲੱਗਣ ਦਾ ਹੁਕਮ ਹੋ ਗਿਆ।

ਹੱਸ ਕੇ ਸੁਖਵਿੰਦਰ ਨੇ ਇਹ ਗੱਲ ਮੈਨੂੰ ਸੁਣਾਈ ਤੇ ਕਿਹਾ, "ਪੁਆਰ ਸਾਬ੍ਹ ਦੀ ਸਮੱਸਿਆ ਵੀ ਇਹੋ ਹੈ ਕਿ ਉਹ ਵੀ ਆਪਣੇ ਵਿਦਿਆਰਥੀਆਂ ਨੂੰ 'ਜਿੰਦੂ' ਹੀ ਸਮਝਦੇ ਨੇ ਭਾਵੇਂ ਉਹਨਾਂ ਨੇ ਅਪਣੇ ਫੀਲਡ ਵਿੱਚ ਕਿੰਨਾਂ ਵੀ ਕੰਮ ਕਰ ਲਿਆ ਹੋਵੇ ਤੇ ਕਿੰਨਾਂ ਵੀ ਨਾਂ ਕਿਉਂ ਨਾ ਬਣਾ ਲਿਆ ਹੋਵੇ!"

ਲੋੜ ਪੈਣ 'ਤੇ ਪੁਆਰ ਦਾ ਪੱਗ ਬੰਨ੍ਹਣ ਵਾਲਾ ਬਿਰਤਾਂਤ ਸਾਂਝਾ ਕਰਦਿਆਂ ਮੈਨੂੰ ਇੱਕ ਹੋਰ ਗੱਲ ਚੇਤੇ ਆ ਗਈ। 'ਇੰਡੀਅਨ ਸੋਸ਼ਲ ਸਾਇੰਸਜ਼ ਅਕੈਡਮੀ' ਵੱਲੋਂ ਤਰੀਵੈਂਥਪੁਰਮ ਵਿੱਚ ਕਾਰਨਫ਼ਰੰਸ ਕਰਵਾਈ ਗਈ। ਪੁਆਰ ਦੀ ਅਗਵਾਈ ਵਿੱਚ ਅਸੀਂ (ਸੁਖਵਿੰਦਰ, ਅਗਨੀਹੋਤਰੀ, ਡਾ.ਚਮਨ ਲਾਲ, ਪ੍ਰੋ. ਡੋਗਰਾ ਤੇ ਮੈਂ) ਕਾਨਫ਼ਰੰਸ ਵਿੱਚ ਹਿੱਸਾ ਲੈਣ ਪਹੁੰਚੇ। ਕਾਨਫ਼ਰੰਸ ਮੁੱਕਣ ਤੋਂ ਬਾਅਦ ਕੰਨਿਆਂ-ਕੁਮਾਰੀ ਤੋਂ ਸ਼ੁਰੂ ਕਰ ਕੇ ਦੱਖਣ ਦੀਆਂ ਹੋਰ ਕਈ ਯਾਦਗਾਰੀ ਥਾਵਾਂ ਅਤੇ ਮੰਦਰ ਵੇਖੇ। ਇੱਕ ਪ੍ਰਸਿੱਧ ਮੰਦਰ (ਨਾਂ ਯਾਦ ਨਹੀਂ ਆ ਰਿਹਾ) ਵਿੱਚ ਜੇ ਕੋਈ ਮਰਦ ਅੰਦਰ ਜਾ ਕੇ 'ਮੱਥਾ ਟੇਕਣਾ' ਚਾਹੁੰਦਾ ਸੀ ਤਾਂ ਉਹਨੂੰ ਆਪਣੀ ਕਮੀਜ਼ ਉਤਾਰ ਨੇ ਨੰਗੇ ਧੜ ਅੰਦਰ ਜਾਣਾ ਪੈਣਾ ਸੀ। ਮੰਦਰ ਦੇ ਦਰਸ਼ਨ ਕਰਨ ਲਈ ਨੰਗੇ ਪਿੰਡੇ ਵਾਲੇ ਸ਼ਰਧਾਲੂਆਂ ਦੀ ਲੰਮੀ ਲਾਈਨ ਲੱਗੀ ਹੋਈ ਸੀ। ਇੰਝ ਕੱਪੜੇ ਲਾਹ ਕੇ ਮੰਦਰ ਅੰਦਰ ਜਾਣ ਦੀ ਸਾਡੇ ਵਿਚੋਂ ਕਿਸੇ ਦੀ ਕੋਈ ਰੁਚੀ ਨਹੀਂ ਸੀ। ਪਰ ਸਾਡੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਪੁਆਰ ਨੇ ਆਪਣੀ ਕਮੀਜ਼ ਉਤਾਰੀ ਤੇ



Sri Satguru Jagjit Singh Ji eLibrary NamdhariElibrary@gmail.com

ਨੰਗੇ ਪਿੰਡੇ ਕਤਾਰ ਵਿੱਚ ਜਾ ਖਲੋਤਾ। ਕਿਹਾ ਨਹੀਂ ਜਾ ਸਕਦਾ ਕਿ ਉਹਦੀ ਮੰਦਰ ਨੂੰ ਅੰਦਰੋਂ ਵੇਖਣ ਦੀ ਕੇਵਲ ਜਗਿਆਸਾ ਹੀ ਸੀ, ਜਾਂ, ਉਹਨਾਂ 'ਵੱਡਿਆਂ ਬੰਦਿਆਂ' ਵਾਲਾ ਵਹਿਮ ਜਾਂ ਸ਼ਰਧਾ ਸੀ, ਜਿਹੜੇ, ਵੱਡੇ ਅਹੁਦਿਆਂ ਦੀ ਬਹਾਲੀ ਤੇ ਪ੍ਰਾਪਤੀ ਲਈ ਜੋਤਸ਼ੀਆਂ ਕੋਲ ਜਾਂਦੇ ਤੇ ਧਰਮ-ਅਸਥਾਨਾਂ 'ਤੇ ਸੁੱਖਣਾ ਸੁੱਖਦੇ ਰਹਿੰਦੇ ਨੇ!

*** *** *** ***

ਜੋਗਿੰਦਰ ਸਿੰਘ ਪੁਆਰ ਪੰਜਾਬੀ ਭਾਸ਼ਾ ਦਾ ਮਜਨੂੰ-ਆਸ਼ਕ ਸੀ। ਸੁੱਤਿਆਂ-ਜਾਗਦਿਆਂ ਉਹਨੂੰ ਪੰਜਾਬੀ ਭਾਸ਼ਾ ਦੇ ਸੁਪਨੇ ਆਉਂਦੇ। ਉਹ ਪੰਜਾਬੀ ਜ਼ਬਾਨ ਨੂੰ ਵਿਕਸਿਤ ਭਾਸ਼ਾ ਵੇਖਣਾ ਚਾਹੁੰਦਾ ਸੀ। ਉਹਦੀ ਹਰੇਕ ਗੱਲ-ਬਾਤ ਜਾਂ ਲੈਕਚਰ ਦਾ ਤੋੜਾ ਇੱਕੋ ਗੱਲ 'ਤੇ ਆ ਕੇ ਝੜਦਾ ਕਿ ਪੰਜਾਬੀ ਨੂੰ ਬਾਕੀ ਵਿਕਸਤ ਭਾਸ਼ਾਵਾਂ ਦੀ ਕਤਾਰ ਵਿੱਚ ਖੜ੍ਹਾ ਕਰਨ ਲਈ 'ਬੁਨਿਆਦੀ ਭਾਸ਼ਾ ਸਮੱਗਰੀ' ਨਾਲ ਲੈਸ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਇਸ ਨੂੰ ਸਮੁੱਚੇ ਪ੍ਰਬੰਧਕੀ ਢਾਂਚੇ ਵਿੱਚ ਦਰਸ਼ਨ, ਗਿਆਨ ਵਿਗਿਆਨ, ਤਕਨਾਲੋਜੀ, ਸੰਚਾਰ, ਵਪਾਰ ਤੇ ਹੋਰ ਹਰ ਕਿਸਮ ਦੇ ਕਾਰੋਬਾਰੀ ਖੇਤਰ ਵਿੱਚ ਸਫ਼ਲਤਾ ਸਹਿਤ ਵਰਤਿਆ ਜਾ ਸਕੇ।

ਉਹ ਕਹਿੰਦਾ ਸੀ ਕਿ ਬੁਨਿਆਦੀ ਭਾਸ਼ਾ ਸਮੱਗਰੀ ਵਿੱਚ ਮਹਾਨ ਕੋਸ਼, ਹੋਰ ਹਰ ਕਿਸਮ ਦੇ ਕੋਸ਼ ਜਿਵੇਂ ਕਿ ਇੱਕ-ਭਾਸ਼ੀ, ਦੋ-ਭਾਸ਼ੀ ਜਾਂ ਬਹੁ-ਭਾਸ਼ੀ; ਹਰ ਖੇਤਰ ਤੇ ਕਿੱਤੇ ਨਾਲ ਸਬੰਧਤ ਤਕਨੀਕੀ ਸ਼ਬਦਾਵਲੀ ਨਾਲ ਵੱਖ-ਵੱਖ ਸਬੰਧਤ ਪੁਸਤਕਾਂ, ਹਰ ਕਿਸਮ ਦੇ ਅਨੁਵਾਦ, ਭਾਸ਼ਾ ਤੇ ਸਾਹਿਤ ਦੇ ਇਤਿਹਾਸ, ਖਾਸ ਟੀਚਿਆਂ ਨੂੰ ਮੁੱਖ ਰੱਖ ਕੇ ਲਿਖੀਆਂ ਵਿਸ਼ੇਸ਼ ਪੁਸਤਕਾਂ, ਭਾਸ਼ਾ ਦੀ ਪੜ੍ਹਾਈ ਲਈ ਅਤੇ ਭਾਸ਼ਾ ਦੀ ਬਣਤਰ ਨੂੰ ਸਮਝਣ ਲਈ ਵੱਖ-ਵੱਖ ਪੱਧਰ ਦੀਆਂ ਗਰਾਮਰਾਂ, ਸ਼ਬਦ ਜੋੜਾਂ ਨੂੰ ਵਿਗਿਆਨਕ ਆਧਾਰ 'ਤੇ ਤਿਆਰ ਕਰਨਾ ਆਦਿ ਸ਼ਾਮਲ ਹੁੰਦਾ ਹੈ।

ਪੁਆਰ ਵਿੱਚ ਕਮਾਲ ਦਾ ਸਵੈ-ਵਿਸ਼ਵਾਸ ਸੀ। ਜਿਹੜੀ ਗੱਲ ਉਹਦੇ ਮਨ ਵਿੱਚ ਆ ਜਾਂਦੀ, ਉਹਨੂੰ ਪੂਰਾ ਕਰਨ ਲਈ ਪੂਰਾ ਤਾਣ ਲਾ ਦਿੰਦਾ।

ਪੰਜਾਬੀ ਯੂਨੀਵਰਸਿਟੀ ਵਿੱਚ ਆਪਣੇ ਕਾਰਜ-ਕਾਲ ਦੌਰਾਨ (1992-99) ਤਾਂ ਉਸ ਕੋਲ ਤਾਕਤ ਆ ਗਈ ਸੀ। ਉਹਦੀ ਅਗਵਾਈ ਵਿੱਚ ਭਾਸ਼ਾ ਵਿਗਿਆਨ ਵਿਭਾਗ ਵੱਲੋਂ ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ ਵਿਸ਼ੇਸ਼ ਸੋਧ ਤੋਂ ਬਾਅਦ ਦੁਬਾਰਾ ਛਾਪੀ ਗਈ। ਇਸ ਨਵੀਂ ਛਾਪੀ ਗਈ ਡਿਕਸ਼ਨਰੀ ਵਿੱਚ ਗੁਰਮੁਖੀ ਅੱਖਰਾਂ ਵਿੱਚ ਅੰਗਰੇਜ਼ੀ ਸ਼ਬਦਾਂ ਦਾ ਉਚਾਰਨ ਦਿੱਤਾ ਗਿਆ। ਇਸੇ ਸਮੇਂ ਪੰਜਾਬੀ-ਅੰਗਰੇਜ਼ੀ ਅਤੇ ਪਰਸ਼ੀਅਨ ਪੰਜਾਬੀ ਡਿਕਸ਼ਨਰੀਆਂ ਵੀ ਤਿਆਰ ਕੀਤੀਆਂ ਗਈਆਂ। ਇਸੇ ਸਮੇਂ ਦੌਰਾਨ 'ਪੰਜਾਬੀ ਦੇ ਸ਼ਬਦ ਜੋੜਾਂ' ਵਿਚਲੀਆਂ 'ਊਣਤਾਈਆਂ' ਦੂਰ ਕਰਕੇ ਪੰਜਾਬੀ ਫੁਨੋਲੋਜੀ ਦੇ ਨਜ਼ਦੀਕ ਰਹਿ ਕੇ ਨਵਾਂ ਸ਼ਬਦ-ਜੋੜ ਕੋਸ਼ ਤਿਆਰ ਕਰਵਾਇਆ ਗਿਆ। ਉਹਨੂੰ ਇਸ ਗੱਲ ਦਾ ਹਿਰਖ ਵੀ ਸੀ ਤੇ ਝੋਰਾ ਵੀ ਕਿ ਅੱਜ ਤੱਕ ਨਾ ਪੰਜਾਬੀ ਜ਼ੁਬਾਨ ਅਤੇ ਨਾ ਪੰਜਾਬੀ ਸਾਹਿਤ ਦਾ ਪ੍ਰਮਾਣਿਕ ਇਤਿਹਾਸ ਅਤੇ ਨਾ ਹੀ ਪੰਜਾਬੀ ਦੀ ਕੋਈ ਮਿਆਰੀ ਪ੍ਰਮਾਣਿਤ ਵਿਆਕਰਣ ਲਿਖੀ ਗਈ ਹੈ।

ਅਸੀਂ ਉਹਦੇ ਇਸ ਦੌਰ ਦੇ ਚਸ਼ਮਦੀਦ ਗਵਾਹ ਹਾਂ। ਉਹਦੇ ਅਜ਼ਮ ਜਾਂ ਕੁੱਝ ਹੱਦ ਤੱਕ ਖ਼ਬਤ ਬਾਰੇ ਅਸੀਂ ਹੱਸਦੇ ਵੀ। ਇਸ ਹਵਾਲੇ ਨਾਲ ਕੁੱਝ ਦਿਲਚਸਪ ਵੇਰਵੇ



Sri Satguru Jagjit Singh Ji eLibrary NamdhariElibrary@gmail.com

ਯਾਦ ਆ ਰਹੇ ਹਨ।

ਪੰਜਾਬੀ ਯੂਨੀਵਰਸਿਟੀ ਨੇ ਡਾ ਹਰਕੀਰਤ ਸਿੰਘ ਦੀ ਨਿਗਰਾਨੀ ਵਿੱਚ ਸ਼ਬਦ-ਜੋੜ ਕੋਸ਼ ਤਿਆਰ ਕੀਤਾ ਹੋਇਆ ਸੀ। ਬਹੁਤ ਸਾਰੇ ਲੋਕ ਹੁਣ ਓਸੇ ਨੂੰ ਆਧਾਰ ਬਣਾ ਕੇ ਆਪਣੇ ਸ਼ਬਦ-ਜੋੜ ਲਿਖਣ ਲੱਗ ਪਏ ਸਨ। ਉਸ ਕੋਸ਼ ਨੂੰ ਲਗਭਗ ਪ੍ਰਮਾਣਿਕ ਮੰਨ ਲਿਆ ਗਿਆ ਸੀ। ਪਰ ਪੁਆਰ ਨੂੰ ਉਸ ਵਿੱਚ ਨੁਕਸ ਨਜ਼ਰ ਆਉਂਦੇ ਸਨ। ਵਾਈਸ-ਚਾਂਸਲਰ ਬਣਨ ਤੋਂ ਪਹਿਲਾਂ ਵੀ ਉਹਨੇ ਪੰਜਾਬੀ ਭਾਸ਼ਾ ਅਕਾਦਮੀ ਵੱਲੋਂ ਇਸ ਮੁੱਦੇ ਬਾਰੇ ਇੱਕ-ਦੋ ਵਾਰ ਸੈਮੀਨਾਰ ਕਰਵਾ ਕੇ ਚਰਚਾ ਵੀ ਕਰਵਾਈ ਤੇ ਆਪਣੇ ਇਤਰਾਜ਼ ਉਭਾਰੇ ਸਨ। ਪਰ ਵਾਈਸ-ਚਾਂਸਲਰ ਬਣਨ ਤੋਂ ਬਾਅਦ ਇਸ ਵਿੱਚ ਆਪਣੀ ਮਰਜ਼ੀ ਦੀ ਤਬਦੀਲੀ ਕਰਨਾ ਉਹਦਾ 'ਹੱਕ' ਬਣ ਗਿਆ ਸੀ। ਉਹਨੇ 'ਸ਼ਬਦ-ਜੋੜ ਕੋਸ਼' ਦੇ ਹਵਾਲੇ ਨਾਲ ਯੂਨੀਵਰਸਿਟੀ ਵਿੱਚ ਦੋ-ਤਿੰਨ ਸੈਮੀਨਾਰ ਕਰਵਾਏ। ਯੂਨੀਵਰਸਿਟੀ ਵਿੱਚ ਕਰਵਾਈਆਂ ਜਾਣ ਵਾਲੀਆਂ ਸਾਲਾਨਾ ਕਾਨਫ਼ਰੰਸਾਂ ਵਿੱਚ ਵੀ ਇਹ ਮੁੱਦਾ ਉਭਾਰਿਆ।

ਉਹ 'ਜਿਹਾ ਬੋਲੋ-ਤੇਹਾ ਲਿਖੋ' ਦਾ ਧਾਰਨੀ ਸੀ। ਪਟਿਆਲੇ ਵਾਲੇ ਡਾ. ਜੋਸ਼ੀ ਵਰਗੇ ਭਾਸ਼ਾ ਵਿਗਿਆਨੀ ਵੀ ਓਸੇ ਦੀ ਬੋਲੀ ਬੋਲਣ ਲੱਗੇ। ਰੱਬ ਨੇੜੇ ਕਿ ਘਸੁੰਨ! ਫ਼ੈਸਲਾ ਹੋਇਆ ਕਿ ਪੁਆਰ ਦੀ ਮਰਜ਼ੀ ਅਨੁਸਾਰ ਸ਼ਬਦ-ਜੋੜ ਕੋਸ਼ ਸੋਧਿਆ ਜਾਵੇ। ਇਸ ਮਕਸਦ ਲਈ ਵਿਦਵਾਨਾਂ ਦੀ ਇੱਕ ਸਲਾਹਕਾਰ ਕਮੇਟੀ ਵੀ ਬਣਾਈ ਗਈ। ਮੇਰਾ ਨਾਂ ਵੀ ਉਸ ਕਮੇਟੀ ਵਿੱਚ ਸ਼ਾਮਲ ਸੀ। ਕਮੇਟੀ ਦੀਆਂ ਮੀਟਿੰਗਾਂ ਹੁੰਦੀਆਂ। ਕਮੇਟੀ ਦੇ ਵਿਦਵਾਨ ਪੁਆਰ ਦੀਆਂ ਸੁਝਾਈਆਂ ਤਬਦੀਲੀਆਂ 'ਤੇ ਸਵਾਲ ਖੜ੍ਹੇ ਕਰ ਰਹੇ ਸਨ। ਪਰ ਪੁਆਰ ਆਪਣੀ ਦਲੀਲ ਜਾਂ ਜ਼ਿਦ 'ਤੇ ਅੜਿਆ ਹੋਇਆ ਸੀ। ਲੰਮੀ ਗੱਲ-ਬਾਤ ਅਤੇ ਬਹਿਸ-ਮੁਬਾਹਿਸੇ ਤੋਂ ਬਾਅਦ ਡਾ ਸ. ਸ. ਜੌਹਲ ਨੇ ਅੰਤਮ ਸੁਝਾਉ ਦਿੱਤਾ, "ਮੇਰਾ ਖ਼ਿਆਲ ਹੈ ਕਿ ਜਿਵੇਂ ਪੁਆਰ ਸਾਬ੍ਹ ਚਾਹੁੰਦੇ ਨੇ ਇਹਨਾਂ ਨੂੰ ਉਂਝ ਹੀ ਕਰ ਹੀ ਲੈਣ ਦਿੱਤਾ ਜਾਵੇ!"

ਸਾਡੇ ਵਰਗੇ ਦੂਜੇ 'ਸਲਾਹਕਾਰ' ਆਪਣੀ ਬੇਵੱਸੀ 'ਤੇ ਮਾੜਾ ਜਿਹਾ ਹੱਸੇ ਤੇ ਕਮੇਟੀ ਨੇ ਪੁਆਰ ਸਾਹਿਬ ਅੱਗੇ 'ਸਮਰਪਣ' ਕਰ ਦਿੱਤਾ।

ਉਸ ਸਾਲ ਹੋਈ ਕਾਨਫ਼ਰੰਸ ਦੇ ਇੱਕ ਸੈਸ਼ਨ ਵਿੱਚ ਨਵੇਂ ਸ਼ਬਦ-ਜੋੜਾਂ ਬਾਰੇ ਚਰਚਾ ਹੋ ਰਹੀ ਸੀ। ਡਾ. ਪੁਆਰ ਵੱਲੋਂ ਆਪਣੇ ਸਿਧਾਂਤ 'ਤੇ ਡਟੇ ਰਹਿਣ ਦੇ ਹਵਾਲੇ ਨਾਲ ਗੁਰਬਚਨ ਸਿੰਘ ਭੁੱਲਰ ਨੇ ਬੋਲਦਿਆਂ ਕਿਹਾ, "ਤੁਸੀਂ ਆਪਣੀ ਯੂਨੀਵਰਸਿਟੀ ਵਿੱਚ ਤਾਂ ਆਪਣੇ ਜ਼ੋਰ ਨਾਲ ਨਵੇਂ ਸ਼ਬਦ-ਜੋੜਾਂ ਨੂੰ ਲਾਗੂ ਕਰਵਾ ਲਵੋਗੇ, ਪਰ ਅਖ਼ਬਾਰਾਂ ਵਾਲਿਆਂ ਨੂੰ, ਹੋਰ ਅਦਾਰਿਆਂ ਜਾਂ ਲੇਖਕਾਂ ਨੂੰ ਕਿਹੜੀ ਤਾਕਤ ਦੇ ਬਲ-ਬੁੱਤੇ 'ਤੇ ਇਹ ਸ਼ਬਦ-ਜੋੜ ਮੰਨਣ ਲਈ ਮਜਬੂਰ ਕਰ ਸਕੋਗੇ? ਸਭਨਾਂ ਥਾਵਾਂ 'ਤੇ ਤੁਹਾਡੇ ਕੋਲ ਨਾਜ਼ਮ ਇੰਦਰ ਸਿੰਘ ਵਰਗੀ ਤਾਕਤ ਤਾਂ ਹੋਣ ਨਹੀਂ ਲੱਗੀ!"

ਤੇ ਭੁੱਲਰ ਰਿਆਸਤ ਨਾਭੇ ਦੇ ਇੱਕ ਨਾਜ਼ਮ ਇੰਦਰ ਸਿੰਘ ਦੀ ਕਹਾਣੀ ਸੁਣਾਉਣ ਲੱਗਾ, "ਇੰਦਰ ਸਿੰਘ ਚਿੱਟਾ ਅਨਪੜ੍ਹ ਸੀ, ਪਰ, ਉਹਨੇ ਕਿਸੇ ਕੋਲੋਂ ਟੁੱਟੇ ਜਿਹੇ ਅੱਖਰਾਂ ਵਿੱਚ ਆਪਣਾ ਨਾਂ ਲਿਖਣਾ ਸਿੱਖਿਆ ਹੋਇਆ ਸੀ। ਇੰਦਰ ਸਿੰਘ ਦਾ ਪੀ. ਏ., ਬੀ. ਏ. ਪਾਸ ਸੀ। ਇੱਕ ਦਿਨ ਇੰਦਰ ਸਿੰਘ ਨੇ ਕਿਸੇ ਕਾਗ਼ਜ਼ 'ਤੇ ਦਸਤਖ਼ਤ ਕੀਤੇ ਤੇ ਆਪਣੇ ਪੀ ਏ ਨੂੰ ਪੁੱਛਣ ਲੱਗਾ, "ਵੇਖ ਕੇ ਦੱਸ ਕਿ ਮੈਂ ਆਪਣਾ ਨਾਂ ਠੀਕ



Sri Satguru Jagjit Singh Ji eLibrary NamdhariElibrary@gmail.com

ਲਿਖਿਆ ਏ ਨਾ?"

ਪੀ. ਏ. ਇਹ ਦਸਤਖ਼ਤ ਤਾਂ ਹਰ ਰੋਜ਼ ਵੇਖਦਾ ਹੀ ਸੀ। 'ਠੀਕ-ਗ਼ਲਤ' ਬਾਰੇ ਵੀ ਜਾਣਦਾ ਹੀ ਸੀ। ਅੱਜ ਨਾਜ਼ਮ ਨੇ ਪੁੱਛਿਆ ਤਾਂ ਉਹ ਗੁੰਗਾ ਹੋ ਗਿਆ। ਮਾਲਕ ਅੱਗੇ ਸੱਚ ਬੋਲਣ ਦੀ ਹਿੰਮਤ ਨਹੀਂ ਸੀ ਹੋ ਰਹੀ।

ਨਾਜ਼ਮ ਨੇ ਕਿਹਾ, "ਕੀ ਸੱਪ ਸੁੰਘ ਗਿਆ ਈ। ਬੋਲ, ਮੇਰਾ ਨਾਂ ਠੀਕ ਲਿਖਿਆ ਏ?"

ਕਾਗ਼ਜ਼ 'ਤੇ ਟੁੱਟੇ ਜਿਹੇ ਅੱਖ਼ਰਾਂ ਵਿੱਚ ਲਿਖਿਆ ਹੋਇਆ ਸੀ, 'ਈੜੀ ਦੱਦਾ ਰਾਰਾ ਤੇ ਅੱਗੇ 'ਸੱਸਾ' ਅੱਖਰ ਪਾ ਕੇ ਉਹਦੇ ਅੱਗੇ ਬਲਦ-ਮੂਤਣੀ ਜਿਹੀ ਪਾਈ ਹੋਈ ਸੀ।

ਪੀ. ਏ. ਦੀ ਜ਼ਬਾਨ ਥਿੜਕ ਰਹੀ ਸੀ, "ਜੀ, ਜੇ ਅਸਲ ਵਿੱਚ ਵੇਖੀਏ ਤਾਂ ਇਹ ਪੂਰਾ ਨਾਂ ਨਹੀਂ ਬਣਦਾ, ਦਸਤਖ਼ਤ ਦੀ ਗੱਲ ਹੋਰ ਏ, ਉਹ ਤਾਂ ਸੰਖੇਪ ਵਿੱਚ ਤੇ ਅਸ਼ਪਸ਼ਟ ਜਿਹੀ ਵੀ ਕੀਤੀ ਜਾ ਸਕਦੀ ਏ।।"

"ਲੈ ਏਨੇ ਅੱਖਰ ਪਾਏ ਨੇ ਕੁੱਝ ਨਾ ਕੁੱਝ ਤਾਂ ਬਣਦਾ ਹੋਊ? ਇੰਦਰ ਸਿੰਘ ਨਹੀਂ ਬਣਦਾ?"

"ਨਹੀਂ ਜੀ, ਕੁੱਝ ਵੀ ਨਹੀਂ ਬਣਦਾ। ਬਿਨਾਂ ਲਗਾਂ ਮਾਤਰਾਂ ਦੇ ਈੜੀ, ਦੱਦਾ, ਰਾਰਾ, ਤੇ ਸੱਸਾ ਲਿਖਣ ਨਾਲ ਕੋਈ ਐਸਾ ਸ਼ਬਦ ਨਹੀਂ ਬਣਦਾ ਜਿਸ ਦੇ ਕੁੱਝ ਅਰਥ ਬਣਦੇ ਹੋਣ।"

ਨਾਜ਼ਮ ਨੂੰ ਉਹਦੀ ਇਸ 'ਹਿਮਾਕਤ' 'ਤੇ ਗੁੱਸਾ ਆ ਗਿਆ, "ਕੰਨ ਖੋਲ੍ਹ ਕੇ ਮੇਰੀ ਗੱਲ ਸੁਣ ਉਏ! ਮੈਂ ਇੰਝ ਹੀ ਈੜੀ ਦੱਦਾ ਰਾਰਾ ਹੀ ਲਿਖਿਆ ਕਰਨਾ ਏਂ ਤੇ ਤੈਨੂੰ ਇਹ ਇੰਦਰ ਸਿੰਘ ਹੀ ਪੜ੍ਹਨਾ ਪੈਣਾ ਏਂ!"

ਭੁੱਲਰ ਨੇ ਤੋੜਾ ਝਾੜਿਆ, "ਯੂਨੀਵਰਸਿਟੀ ਤੋਂ ਬਾਹਰ ਈੜੀ ਦੱਦਾ ਰਾਰਾ ਤੇ ਸੱਸੇ ਨੂੰ ਕਿਸੇ ਨੇ ਇੰਦਰ ਸਿੰਘ ਨਹੀਂ ਜੇ ਪੜ੍ਹਨਾ।"

ਉਹੋ ਗੱਲ ਹੋਈ। ਪੁਆਰ ਦੇ 'ਗੱਦੀਉਂ' ਲਹਿਣ ਦੀ ਦੇਰ ਸੀ, ਉਹਨਾਂ ਬੰਦਿਆਂ ਨੇ ਹੀ, ਜਿਨ੍ਹਾਂ ਨੇ ਪੁਆਰ ਦੇ 'ਸਿਧਾਂਤ' ਮੁਤਾਬਕ ਡਿਕਸ਼ਨਰੀਆਂ ਦੇ ਸ਼ਬਦ-ਜੋੜ ਤਬਦੀਲ ਕੀਤੇ ਸਨ, ਡਿਕਸ਼ਨਰੀਆਂ ਨੂੰ ਦੋਬਾਰਾ ਪਹਿਲਾਂ ਵਾਲੇ 'ਸ਼ਬਦ-ਜੋੜਾਂ' ਮੁਤਾਬਕ ਮੁੜ ਤੋਂ 'ਸੋਧ' ਦਿੱਤਾ!

ਪਰ ਪੰਜਾਬੀ ਭਾਸ਼ਾ ਅਕਾਦਮੀ 'ਤੇ ਤਾਂ ਉਹਦਾ ਪੂਰਾ ਵੱਸ ਚੱਲਦਾ ਸੀ। ਉਹਨੇ ਵੇਦ ਅਗਨੀਹੋਤਰੀ ਅਤੇ ਆਪਣੇ ਵਿਦਿਆਰਥੀਆਂ ਸੁਖਵਿੰਦਰ ਸਿੰਘ ਸੰਘਾ ਤੇ ਬਲਦੇਵ ਸਿੰਘ ਚੀਮਾ ਨਾਲ ਮਿਲ ਕੇ ਭਾਸ਼ਾ ਵਿਗਿਆਨ ਦੀਆਂ ਕਿਤਾਬਾਂ ਤਿਆਰ ਕਰਵਾਈਆਂ। ਇਹਨਾਂ ਨੂੰ ਪੰਜਾਬੀ ਭਾਸ਼ਾ ਅਕਾਦਮੀ ਵੱਲੋਂ ਪ੍ਰਕਾਸ਼ਿਤ ਕੀਤਾ ਤੇ ਸਾਰੀਆਂ ਯੂਨੀਵਰਸਿਟੀਆਂ ਵਿੱਚ ਆਪਣੀ ਹਿੱਕ ਦੇ ਤਾਣ ਬੀ. ਏ. ਦੇ ਤਿੰਨ-ਸਾਲਾ ਕੋਰਸ ਵਿੱਚ, ਇਹ ਕਿਤਾਬਾਂ, ਪਾਠ-ਕ੍ਰਮ ਵਿੱਚ ਸ਼ਾਮਲ ਕਰਵਾ ਲਈਆਂ। ਵਰ੍ਹਿਆਂ ਤੋਂ ਕਵਿਤਾ-ਕਹਾਣੀ ਪੜ੍ਹਾ ਰਹੇ ਅਧਿਆਪਕਾਂ ਨੂੰ ਭਾਸ਼ਾ ਵਿਗਿਆਨ ਦੀਆਂ ਇਹ ਕਿਤਾਬਾਂ ਪੜ੍ਹਾਉਣੀਆਂ ਮੁਸ਼ਕਿਲ ਲੱਗ ਰਹੀਆਂ ਸਨ। ਉਹ ਲਿਖੀਆਂ ਵੀ ਕੁੱਝ ਇਸਤਰ੍ਹਾਂ ਸਨ ਕਿ ਲੇਖਕਾਂ ਨੇ ਆਪਣੇ ਵਿਸ਼ੇ ਨੂੰ ਸੌਖੀ ਤਰ੍ਹਾਂ ਬਿਆਨ ਕਰਨ ਦੀ ਥਾਂ, ਅਧਿਆਪਕਾਂ ਦੇ ਕਥਿਤ ਪੂਰਵ-ਗਿਆਨ 'ਤੇ ਕੁੱਝ



Sri Satguru Jagjit Singh Ji eLibrary NamdhariElibrary@gmail.com

ਵਧੇਰੇ ਹੀ ਭਰੋਸਾ ਕਰ ਲਿਆ ਸੀ ਤੇ ਉਹ ਸਮਝਦੇ ਸਨ ਕਿ ਅਧਿਆਪਕ ਆਪਣੇ-ਆਪ ਇਹਨਾਂ ਕਿਤਾਬਾਂ ਦਾ ਤੱਤ-ਸਾਰ ਸਮਝ ਲੈਣਗੇ। ਇਹਨਾਂ ਕਿਤਾਬਾਂ ਦੇ ਟਾਈਟਲ ਲਾਲ ਰੰਗ ਦੇ ਸਨ, ਇਸ ਲਈ ਇਹ 'ਲਾਲ-ਕਿਤਾਬ' ਦੇ ਨਾਂ ਨਾਲ ਮਸ਼ਹੂਰ ਹੋ ਗਈਆਂ। ਅਧਿਆਪਕਾਂ ਨੇ ਕੱਲ੍ਹੇ ਕੱਲ੍ਹੇ ਵੀ ਤੇ ਸੰਗਠਿਤ ਰੂਪ ਵਿੱਚ ਵੀ ਲਾਲ-ਕਿਤਾਬਾਂ ਦਾ ਬੜਾ ਵਿਰੋਧ ਕੀਤਾ। ਪਰ ਪੁਆਰ ਦਾ ਕਿੱਲਾ ਕਾਇਮ ਸੀ। ਲਾਲ-ਕਿਤਾਬਾਂ ਨੂੰ ਤੱਤੀ ਵਾ ਨਾ ਲੱਗੀ। ਰੋਂਦੇ-ਕੁਰਲਾਉਂਦੇ ਅਧਿਆਪਕ ਪੜ੍ਹਾਉਣ ਲਈ ਮਜਬੂਰ ਹੋ ਗਏ।

ਇੱਕ ਦਿਨ ਮੈਂ ਕਿਹਾ, "ਡਾ. ਸਾਹਿਬ, ਇੱਕ ਗੱਲ ਤਾਂ ਹੈ ਕਿ ਤੁਹਾਡੀਆਂ ਇਹ ਕਿਤਾਬਾਂ ਸੌਖ ਤੋਂ ਔਖ ਵੱਲ ਯਾਤਰਾ ਕਰਦੀਆਂ ਨਜ਼ਰ ਨਹੀਂ ਆਉਂਦੀਆਂ। ਚਾਹੀਦਾ ਤਾਂ ਸੀ ਕਿ ਗੱਲ ਸੌਖੇ ਅੰਦਾਜ਼ ਵਿੱਚ ਸਮਝਾਈ ਜਾਂਦੀ। ਪਰ ਇੰਝ ਨਹੀਂ ਹੋ ਸਕਿਆ। ਅਗਲੀ ਐਡੀਸ਼ਨ ਵਿੱਚ ਇਹ ਕਿਤਾਬਾਂ ਥੋੜ੍ਹੇ ਵਿਸਥਾਰ ਨਾਲ ਪੂਰੀ ਵਿਆਖਿਆ ਸਹਿਤ ਲਿਖਵਾ ਸਕੋ ਤਾਂ ਵਿਦਿਆਰਥੀਆਂ ਤੇ ਅਧਿਆਪਕਾਂ ਦਾ ਭਲਾ ਹੋ ਜੂ। ਮੈਨੂੰ ਤਾਂ 'ਭਾਸ਼ਾ ਤੇ ਉਪ-ਭਾਸ਼ਾ' ਵਾਲਾ ਇੱਕੋ ਚੈਪਟਰ ਹੀ ਸੌਖੀ ਤੇ ਸਮਝ ਆਉਣ ਵਾਲੀ ਭਾਸ਼ਾ ਵਿੱਚ ਲਿਖਿਆ ਮਿਲਦਾ ਹੈ। ਜਦ ਕਿ ਬਾਕੀ..."

ਗੱਲ ਮੇਰੇ ਮੂੰਹ ਵਿੱਚ ਹੀ ਸੀ ਕਿ ਪੁਆਰ ਨੇ ਤੁਰਤ ਕਿਹਾ, "ਉਹ ਚੈਪਟਰ ਮੈਂ ਲਿਖਿਆ ਹੈ। ਬਾਕੀ ਇਹਨਾਂ 'ਵਿਦਵਾਨਾਂ' ਨੇ ਲਿਖੇ ਨੇ।"

ਉਹਨੇ ਕਿਤਾਬਾਂ ਸਮਝਣ ਬਾਰੇ ਪੇਸ਼ ਆ ਰਹੀ ਸਮੱਸਿਆ ਆਪਣੇ ਦੂਜੇ ਸਾਥੀਆਂ ਵੱਲ ਰੇੜ੍ਹ ਦਿੱਤੀ।

ਉਹ ਆਪ ਸਦਾ 'ਠੀਕ' ਹੀ ਹੁੰਦਾ ਸੀ!

ਵਾਈਸ-ਚਾਂਸਲਰ ਤੋਂ ਸੇਵਾ-ਮੁਕਤ ਹੋਣ ਤੋਂ ਬਾਅਦ ਹਰਕਿਸ਼ਨ ਸਿੰਘ ਸੁਰਜੀਤ ਨੇ ਪੁਆਰ ਨੂੰ ਸੀ. ਪੀ.ਐੱਮ. ਦੇ ਚੰਡੀਗੜ੍ਹ ਤੋਂ ਛਪਦੇ ਅਖ਼ਬਾਰ 'ਦੇਸ਼-ਸੇਵਕ' ਦੇ ਸੰਪਾਦਕ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਉਹ ਕੁੱਝ ਦਿਨ ਚੰਡੀਗੜ੍ਹ ਰਹਿੰਦਾ ਤੇ ਕੁੱਝ ਦਿਨ ਜਲੰਧਰ ਆ ਜਾਂਦਾ।

ਇੱਕ ਦਿਨ ਮੈਂ ਸੁਖਵਿੰਦਰ ਨੂੰ ਫ਼ੋਨ ਕਰ ਕੇ ਜਾਨਣਾ ਚਾਹਿਆ ਕਿ ਡਾ. ਪੁਆਰ ਹਫ਼ਤੇ ਦੇ ਕਿਹੜੇ ਕਿਹੜੇ ਦਿਨ ਜਲੰਧਰ ਹੁੰਦੇ ਨੇ। ਉਹਨੇ ਹਾਸੇ ਨਾਲ ਕਿਹਾ, "ਜਿਸ ਦਿਨ ਸੰਪਾਦਕੀ ਵਿੱਚ 'ਪ੍ਰਧਾਨ-ਮੰਤ੍ਰੀ' ਨੂੰ 'ਪਰਧਾਨ-ਮੰਤਰੀ' ਲਿਖਿਆ ਹੋਵੇ ਤਾਂ ਸਮਝੋ ਕਿ ਪੁਆਰ ਸਾਹਿਬ ਚੰਡੀਗੜ੍ਹ ਨੇ ਤੇ ਜਿਸ ਦਿਨ 'ਪ੍ਰਧਾਨ-ਮੰਤ੍ਰੀ' ਹੀ ਲਿਖਿਆ ਹੋਵੇ ਤਾਂ ਸਮਝੋ ਪੁਆਰ ਸਾਹਿਬ ਜਲੰਧਰ ਨੇ।"

ਜਦੋਂ ਬਲਦੇਵ ਨੂੰ ਪੁਆਰ ਰੀਡਰ ਦੀ ਪੋਸਟ 'ਤੇ ਪਟਿਆਲੇ ਲੈ ਗਿਆ ਤਾਂ ਪੰਜਾਬ ਆਏ ਸਾਧੂ ਸਿੰਘ ਨੇ ਕਿਤੇ ਪੁਆਰ ਨੂੰ ਕਿਹਾ, "ਆਪਾਂ ਵਰਿਆਮ ਨੂੰ ਵੀ ਪਟਿਆਲੇ ਲੈ ਆਈਏ।"

ਪੁਆਰ ਤੁਣਕ ਕੇ ਬੋਲਿਆ, "ਕਿਉਂ? ਜਲੰਧਰ ਕੋਈ ਚੰਗਾ ਬੰਦਾ ਨਹੀਂ ਰਹਿਣ ਦੇਣਾ! ਰਿਟਾਇਰ ਹੋ ਕੇ ਮੈਂ ਵੀ ਤਾਂ ਓਥੇ ਜਾਣਾ ਹੈ। ਮੈਂ ਉਹਦੇ ਬਾਰੇ ਕੁੱਝ ਹੋਰ ਸੋਚਿਆ ਹੋਇਐ।"

ਕੁੱਝ ਦਿਨਾਂ ਬਾਅਦ ਮੈਨੂੰ ਯੂਨੀਵਰਸਿਟੀ ਦੀ ਸੈਨੇਟ ਦਾ ਮੈਂਬਰ ਬਣਾਏ ਜਾਣ ਦੀ ਚਿੱਠੀ ਮਿਲੀ।



Sri Satguru Jagjit Singh Ji eLibrary NamdhariElibrary@gmail.com

ਅਸਲ ਗੱਲ ਜੋ ਉਹਨੇ ਮੇਰੇ ਬਾਰੇ ਸੋਚੀ ਹੋਈ ਸੀ, ਉਹ ਸੀ ਪੰਜਾਬੀ ਭਾਸ਼ਾ ਅਕਾਦਮੀ ਦੀ ਭੈਣ-ਸੰਸਥਾ, 'ਪੰਜਾਬ ਅਕਾਦਮੀ ਆਫ਼ ਸ਼ੋਸਲ ਸਾਇੰਸਜ਼, ਲਿਟਰੇਚਰ ਤੇ ਕਲਚਰ' ਦੀ ਸਥਾਪਨਾ ਕਰ ਕੇ ਮੈਨੂੰ ਉਹਦਾ ਜਨਰਲ ਸਕੱਤਰ ਨਿਯੁਕਤ ਕਰਨਾ। ਭਾਸ਼ਾ ਅਕਾਦਮੀ ਕੋਲ ਲਾਲ-ਕਿਤਾਬਾਂ ਦੀ ਰਾਇਲਟੀ ਦੇ ਕਾਫ਼ੀ ਪੈਸੇ ਜਮ੍ਹਾਂ ਸਨ। ਬਹੁਤ ਸਾਰੇ ਪੈਸੇ ਵਾਈਸ ਚਾਂਸਲਰ ਹੁੰਦਿਆਂ ਪੁਆਰ ਨੇ ਆਪਣੇ 'ਅਸਰ-ਰਸੂਖ' ਨਾਲ 'ਉਗਰਾਹ' ਲਏ ਤੇ ਨਵੀਂ ਅਕਾਦਮੀ ਦੇ ਖ਼ਾਤੇ ਵਿੱਚ ਜਮ੍ਹਾਂ ਕਰਵਾ ਦਿੱਤੇ ਸਨ। ਇਸ ਅਕਾਦਮੀ ਦੇ ਬੈਨਰ ਹੇਠ ਅਸੀਂ ਵਿਸ਼ੇਸ਼ ਤੌਰ 'ਤੇ ਜਲੰਧਰ ਤੇ ਕਦੀ-ਕਦੀ ਚੰਡੀਗੜ੍ਹ ਤੇ ਹੋਰ ਸ਼ਹਿਰਾਂ ਵਿੱਚ ਅਨੇਕਾਂ ਸੈਮੀਨਾਰ ਕਰਵਾਏ।

ਪੁਆਰ ਪੰਜਾਬੀ ਭਾਸ਼ਾ ਦੀ ਹੀ ਨਹੀਂ, ਪੂਰੇ ਪੰਜਾਬ ਦੀ ਨੁਹਾਰ ਬਦਲੀ ਵੇਖਣ ਦੀ ਤੀਬਰ ਤਾਂਘ ਰੱਖਦਾ ਸੀ ਤੇ ਚਾਹੁੰਦਾ ਸੀ ਕਿ ਪੰਜਾਬ ਦਾ ਬੁੱਧੀਜੀਵੀ ਵਰਗ ਪੰਜਾਬ ਦੇ ਹਰੇਕ ਭਖਦੇ ਮੁੱਦੇ ਬਾਰੇ ਵਿਚਾਰਾਂ ਦਾ ਰਿੜਕਾਅ ਕਰ ਕੇ ਕਿਸੇ ਨਤੀਜੇ 'ਤੇ ਪਹੁੰਚੇ। ਇਹ ਸੈਮੀਨਾਰ ਕੇਵਲ ਭਾਸ਼ਾਈ ਮਸਲਿਆਂ ਨੂੰ ਹੀ ਮੁਖ਼ਾਤਬ ਨਹੀਂ ਸਨ, ਸਗੋਂ ਇਹਨਾਂ ਵਿੱਚ ਪੰਜਾਬ ਦੀ ਸਿੱਖਿਆ, ਸਿਹਤ, ਆਰਥਕਿਤਾ, ਰਾਜਨੀਤੀ, ਸਾਹਿਤ ਅਤੇ ਸਭਿਆਚਾਰ ਦੇ ਮੁੱਦਿਆਂ ਬਾਰੇ ਵੱਖ-ਵੱਖ ਸੈਮੀਨਾਰ ਤੇ ਕਾਨਫ਼ਰੰਸਾਂ ਕਰਵਾ ਕੇ ਚਰਚਾ ਛੇੜੀ ਗਈ। ਪੰਜਾਬ ਦੇ ਕਹਿੰਦੇ-ਕਹਾਉਂਦੇ ਵਿਸ਼ਾ-ਮਾਹਿਰ, ਵਿਦਵਾਨ ਇਹਨਾਂ ਸੈਮੀਨਾਰਾਂ/ਕਾਨਫ਼ਰੰਸਾਂ ਵਿੱਚ ਹੁੰਮ-ਹੁਮਾ ਕੇ ਪਹੁੰਚਦੇ ਤੇ ਸੰਬੰਧਤ ਵਿਸ਼ੇ ਬਾਰੇ ਚਰਚਾ ਛੇੜਦੇ। ਇਹਨਾਂ ਵਿੱਚ ਪੜ੍ਹੇ ਗਏ ਪਰਚੇ ਕਿਤਾਬੀ ਰੂਪ ਵਿੱਚ ਵੀ ਛਾਪੇ ਗਏ।

ਜਲੰਧਰ ਵਿੱਚ ਪੁਆਰ ਦੇ ਨਜ਼ਦੀਕੀ ਸਹਿਯੋਗੀਆਂ ਵਿੱਚ ਸੁਖਵਿੰਦਰ ਸੰਘਾ, ਵੇਦ ਅਗਨੀ ਹੋਤਰੀ, ਬਲਦੇਵ ਚੀਮਾ ਤੇ ਮੈਂ ਸ਼ਾਮਲ ਸਾਂ। ਕਿਸੇ ਕਾਨਫ਼ਰੰਸ ਜਾਂ ਸੈਮੀਨਾਰ ਵੇਲੇ ਜਲੰਧਰ ਰਹਿੰਦੇ ਕੁੱਝ ਹੋਰ ਬੁਧੀਜੀਵੀ ਵੀ ਸਾਡਾ ਸਾਥ ਦਿੰਦੇ। ਪੁਆਰ ਦੋਵਾਂ ਅਕਾਦਮੀਆਂ ਦਾ ਸਾਂਝਾ ਪ੍ਰਧਾਨ ਸੀ। ਅਕਾਦਮੀਆਂ ਦਾ ਕੰਮ-ਕਾਰ ਚਲਾਉਣ ਲਈ ਸਾਨੂੰ ਦੇਸ਼ ਭਗਤ ਯਾਦਗਾਰ ਹਾਲ ਦੀ ਦੂਜੀ ਮੰਜ਼ਿਲ 'ਤੇ ਬਣੇ 'ਬਾਬਾ ਜਵਾਲਾ ਸਿੰਘ ਹਾਲ' ਦੇ ਮੁੱਖ ਦਰਵਾਜ਼ੇ ਦੇ ਬਾਹਰਲੀ ਲੌਬੀ ਦੇ ਸਿਰੇ 'ਤੇ ਬਣੇ ਦੋ ਕਮਰਿਆਂ ਵਿਚੋਂ ਇੱਕ ਕਮਰਾ ਮਿਲ ਗਿਆ ਸੀ। ਕਮਰੇ ਦਾ ਕਿਰਾਇਆ ਕੋਈ ਨਹੀਂ ਸੀ, ਪਰ ਗ਼ਦਰੀ ਬਾਬਿਆਂ ਦੇ ਸਾਲਾਨਾ ਮੇਲੇ 'ਤੇ ਅਸੀਂ ਕੁੱਝ ਸਹਾਇਤਾ ਰਾਸ਼ੀ ਕਮੇਟੀ ਨੂੰ ਭੇਟਾ ਕਰ ਦਿੰਦੇ। ਦਫ਼ਤਰ ਵਿੱਚ ਕੰਪਿਊਟਰ ਆ ਗਿਆ। ਅਲਮਾਰੀਆਂ ਸੱਜ ਗਈਆਂ। ਵੱਡਾ ਮੇਜ਼ ਤੇ ਦੁਆਲੇ ਕੁਰਸੀਆਂ। ਭਾਸ਼ਾ ਅਕਾਦਮੀ ਦੀਆਂ ਪ੍ਰਕਾਸ਼ਨਾਵਾਂ ਅਲਮਾਰੀਆਂ ਵਿੱਚ ਟਿਕਾ ਦਿੱਤੀਆਂ ਗਈਆਂ। ਹੁਣ ਤੱਕ ਹੋਈਆਂ ਕਾਨਫ਼ਰੰਸਾਂ ਦੇ ਸਾਂਭੇ ਹੋਏ ਪਰਚੇ ਤਰਤੀਬ-ਵਾਰ ਸਾਂਭ ਲਏ ਗਏ। ਅਕਾਦਮੀਆਂ ਦੇ ਨਵੇਂ ਲੈਟਰ-ਪੈਡ ਛਪਵਾਏ ਗਏ। ਅਸੀਂ ਅੱਵਲ ਤਾਂ ਰੋਜ਼ ਹੀ, ਨਹੀਂ ਤਾਂ ਹਫ਼ਤੇ ਵਿੱਚ ਤਿੰਨ-ਚਾਰ ਦਿਨ ਤਾਂ ਆਵੱਸ਼ ਹੀ ਇਕੱਠੇ ਹੁੰਦੇ। ਕਿਸੇ ਨਾ ਕਿਸੇ ਨਵੇਂ ਪ੍ਰੋਗਰਾਮ ਦੀ ਯੋਜਨਾ ਬਣ ਰਹੀ ਹੁੰਦੀ।

ਪੁਆਰ ਪੰਜਾਬ ਵਿੱਚ ਇੱਕ ਬੌਧਿਕ ਇਨਕਲਾਬ ਲਿਆਉਣ ਦਾ ਸੁਪਨਾ ਪਾਲੀ ਬੈਠਾ ਸੀ ਤੇ ਇਹਦੇ ਲਈ ਜੀ-ਜਾਨ ਨਾਲ ਜੁੱਟਿਆ ਹੋਇਆ ਸੀ। ਅਸੀਂ ਉਹਦੇ ਸਹਿਯੋਗੀ ਇਸ ਸੁਪਨੇ ਨੂੰ ਸਾਕਾਰ ਕਰਨ ਲਈ ਉਹਦੀ ਇੱਛਾ ਅਨੁਸਾਰ ਪੂਰੇ ਜੋਸ਼-ਓ-ਖ਼ਰੋਸ਼ ਨਾਲ ਲੱਗੇ ਹੋਏ ਸਾਂ। ਵੱਖ-ਵੱਖ ਯੂਨੀਵਰਸਿਟੀਆਂ ਤੋਂ ਵਿਦਵਾਨ ਇਹਨਾਂ



Sri Satguru Jagjit Singh Ji eLibrary NamdhariElibrary@gmail.com

ਸੈਮੀਨਾਰਾਂ ਵਿਚ ਆਉਣਾ, ਸ਼ਾਮਲ ਹੋਣਾ ਤੇ ਵਿਚਾਰ ਪੇਸ਼ ਕਰਨੇ ਆਪਣਾ ਮਾਣ ਸਮਝਣ ਲੱਗੇ। ਪੁਆਰ ਨੇ ਅਕਾਦਮਿਕ ਹਲਕਿਆਂ ਵਿਚ ਇੱਕ ਬੌਧਿਕ ਹਲਚਲ ਪੈਦਾ ਕਰਨ ਦੀ ਸ਼ੁਰੂਆਤ ਕਰ ਦਿੱਤੀ ਸੀ। ਹੁਣ ਬਹੁਤੇ ਸੈਮੀਨਾਰ ਜਾਂ ਕਾਨਫ਼ਰੰਸਾਂ 'ਪੰਜਾਬ ਅਕਾਦਮੀ ਆਫ਼ ਸ਼ੋਸਲ ਸਾਇੰਸਜ਼, ਲਿਟਰੇਚਰ ਅਤੇ ਕਲਚਰ' ਦੇ ਬੈਨਰ ਹੇਠ ਹੀ ਹੁੰਦੇ ਸਨ। ਇਹਨਾਂ ਸੈਮੀਨਾਰਾਂ/ਕਾਨਫ਼ਰੰਸਾਂ ਦੇ ਸੰਚਾਲਨ ਦੀ ਜ਼ਿੰਮੇਵਾਰੀ ਮੇਰੀ ਹੀ ਹੁੰਦੀ ਸੀ।

ਡਾ. ਪੁਆਰ ਦਾ ਸੁਭਾਅ ਹੀ ਅਜਿਹਾ ਕਰੜਾ ਸੀ ਕਿ ਉਹ ਸਦਾ ਆਪਣੀ ਮਨਵਾਉਣ ਵਿਚ ਯਕੀਨ ਰੱਖਦਾ ਸੀ। ਜਿਹੜੀ ਗੱਲ ਜਾਂ ਸੁਝਾਅ ਉਹਦੀ ਮਰਜ਼ੀ ਦੇ ਉਲਟ ਹੁੰਦਾ ਤਾਂ ਉਹ ਬੜੇ ਰੁੱਖੇ ਅੰਦਾਜ਼ ਵਿਚ ਉਹਨੂੰ ਰੱਦ ਕਰ ਦਿੰਦਾ। ਦੋਵਾਂ ਅਕਾਦਮੀਆਂ ਦੇ ਦੂਜੇ ਕਾਰਕੁਨ ਉਹਦੇ ਚੇਲੇ-ਬਾਲਕੇ ਹੋਣ ਕਰ ਕੇ, ਉਹ, ਉਹਨਾਂ ਦੇ ਵਿਚਾਰਾਂ ਜਾਂ ਸੁਝਾਵਾਂ ਨੂੰ ਝਿੜਕ ਕੇ ਰੱਦ ਕਰ ਦਿੰਦਾ। ਇਸ ਲਈ ਸਾਰੇ ਉਹਦੀ ਹਾਂ ਵਿੱਚ ਹਾਂ ਮਿਲਾਉਣ ਵਿੱਚ ਹੀ ਭਲਾ ਸਮਝਦੇ। ਬੇਇਜ਼ਤੀ ਕਰਾਉਣੀ ਕਿਸ ਨੂੰ ਵਾਰਾ ਖਾਂਦੀ ਹੈ! ਕਦੀ-ਕਦੀ ਮੈਂ ਜ਼ਰੂਰ ਉਹਦੀ ਕਿਸੇ ਗੱਲ ਦਾ ਮੋੜ ਮੋੜਦਾ। ਉਹ ਮੇਰੀ ਗੱਲ ਸੁਣ ਤਾਂ ਲੈਂਦਾ ਪਰ ਕਰਦਾ ਆਪਣੀ ਮਰਜ਼ੀ ਹੀ। ਸੋ ਆਮ ਕਰ ਕੇ ਮੈਂ ਵੀ ਦੂਜਿਆਂ ਵਾਂਗ 'ਸਤਿਬਚਨ ਜੀ'' ਵਾਲਾ ਰਵੱਈਆ ਅਖ਼ਤਿਆਰ ਕਰ ਲਿਆ ਸੀ। ਮੇਰੇ ਮਨ ਵਿੱਚ ਸੀ ਕਿ ਕੁੱਝ ਵੀ ਹੋਵੇ, ਉਹ ਦਿਲ ਦਾ ਮਾੜਾ ਨਹੀਂ ਤੇ ਬੜੇ ਸ਼ੁੱਧ ਅਤੇ ਸੱਚੇ ਮਨ ਨਾਲ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਭਲਾ ਕਰਨਾ ਲੋੜਦਾ ਹੈ।

ਕਈ ਵਾਰ ਆਪਣੇ ਰੁੱਖੇ ਸੁਭਾਅ ਮੁਤਾਬਕ ਉਹ ਚੱਲਦੇ ਸੈਮੀਨਾਰ ਵਿਚ ਵੀ ਬੁਲਾਰੇ ਨੂੰ ਰੋਕ-ਟੋਕ ਕੇ ਉਹਦੇ ਵਿਚਾਰਾਂ ਦੇ ਉਲਟ ਬੋਲਣ ਲੱਗ ਪੈਂਦਾ। ਇੱਕ ਵਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਇੱਕ ਪ੍ਰੋਫ਼ੈਸਰ ਆਪਣਾ ਪੇਪਰ ਪੜ੍ਹ ਰਿਹਾ ਸੀ ਤਾਂ ਪੁਆਰ ਪ੍ਰਧਾਨਗੀ ਮੰਡਲ ਦੀ ਕੁਰਸੀ ਤੋਂ ਗੁੱਸੇ ਨਾਲ ਉੱਠਿਆ ਤੇ ਉਹਨੂੰ ਬਾਹੋਂ ਫੜ ਕੇ ਪਾਸੇ ਕਰ ਕੇ ਆਪਣੀ ਗੱਲ ਕੁੱਝ ਇਸ ਅੰਦਾਜ਼ ਵਿੱਚ ਸ਼ੁਰੂ ਕੀਤੀ, "ਇਹ ਕੈਸੀ ਵਾਹਯਾਤ ਗੱਲ ਕਰ ਰਿਹਾ ਹੈ..."

ਆਪਣੀ ਭੜਾਸ ਕੱਢ ਕੇ ਉਹ ਕੁਰਸੀ 'ਤੇ ਜਾ ਬੈਠਾ। ਵਿਦਵਾਨ ਨੇ ਤਾਂ ਪਾਣੀ-ਪਾਣੀ ਹੋਣਾ ਹੀ ਸੀ। ਦਰਸ਼ਕਾਂ ਨੂੰ ਵੀ ਇਹ ਗੱਲ ਬਹੁਤ ਚੁਭੀ। ਠੀਕ ਹੈ, ਉਹਨੂੰ ਸੰਬੰਧਤ ਵਿਦਵਾਨ ਦੀ ਗੱਲ ਨਾ ਜਚੀ ਹੋਵੇ, ਪਰ ਉਹਨੂੰ ਇੰਝ ਵਿਚੋਂ ਟੋਕ ਕੇ ਉਹਦੀ ਬੇਇਜ਼ਤੀ ਕਰਨਾ ਤਾਂ ਕਿਵੇਂ ਵੀ ਵਾਜਬ ਨਹੀਂ ਸੀ। ਇਹ ਕਿਧਰ ਦਾ 'ਸੈਮੀਨਾਰ-ਕਲਚਰ' ਸੀ, ਜਿਸ 'ਕਲਚਰ' ਦੀ, ਪੰਜਾਬੀ ਜਗਤ ਵਿੱਚ ਘਾਟ ਦੀ, ਉਹ ਅਕਸਰ ਦੁਹਾਈ ਦਿੰਦਾ ਰਹਿੰਦਾ ਸੀ! ਮੈਂ ਸਟੇਜ ਚਲਾ ਰਿਹਾ ਸਾਂ। ਜਦੋਂ ਪੁਆਰ ਅਤੇ ਬੁਲਾਰਾ ਸਟੇਜ ਤੋਂ ਪਾਸੇ ਹਟੇ ਤਾਂ ਮੈਂ ਆਖਿਆ, "ਤੁਸੀਂ ਸਾਰੇ ਵਿਦਵਾਨ ਸਾਡੇ ਸੱਦੇ 'ਤੇ ਹੁੰਮ-ਹੁਮਾ ਕੇ ਹਾਜ਼ਰ ਹੁੰਦੇ ਹੋ। ਆਪਣੇ ਵਿਚਾਰਾਂ ਨਾਲ ਚਰਚਾ ਵਿੱਚ ਸਾਰਥਕ ਯੋਗਦਾਨ ਪਾਉਂਦੇ ਹੋ। ਅਸੀਂ ਤੁਹਾਡੇ ਅਹਿਸਾਨ-ਮੰਦ ਹਾਂ ਕਿ ਤੁਸੀਂ ਸਦਾ ਸਾਡਾ ਮਾਣ ਰੱਖਿਆ ਹੈ। ਸਾਡਾ ਸੱਦਾ ਕਬੂਲਿਆ ਹੈ। ਹੁਣੇ ਜੋ ਘਟਨਾ ਹੋਈ ਹੈ, ਬਹੁਤ ਚੰਗਾ ਹੁੰਦਾ ਜੇ ਇਹ ਇੰਝ ਨਾ ਵਾਪਰਦੀ। ਪਰ ਵਾਪਰ ਗਈ। ਅਕਾਦਮੀ ਦਾ ਜਨਰਲ ਸਕੱਤਰ ਹੋਣ ਦੇ ਨਾਤੇ ਮੈਂ ਪ੍ਰੋ...ਸਿੰਘ ਕੋਲੋਂ, ਉਸ ਨਾਲ ਹੋਏ ਇਸ ਸਲੂਕ ਲਈ ਆਪਣੀ ਅਕਾਦਮੀ ਵੱਲੋਂ ਮੁਆਫ਼ੀ ਮੰਗਦਾ ਹਾਂ ਤੇ ਆਸ ਕਰਦਾ ਹਾਂ ਕਿ ਉਹ ਸਾਨੂੰ ਆਪਣਾ ਸਾਥ ਤੇ ਸਹਿਯੋਗ



Sri Satguru Jagjit Singh Ji eLibrary NamdhariElibrary@gmail.com

ਦਿੰਦੇ ਰਹਿਣਗੇ।"

ਪੁਆਰ ਮੰਚ 'ਤੇ ਚੁੱਪ-ਚਾਪ ਬੈਠਾ ਸੁਣ ਰਿਹਾ ਸੀ। ਕੁੱਝ ਨਹੀਂ ਬੋਲਿਆ। ਉਹ ਸੰਬੰਧਤ ਬੁਲਾਰੇ ਵਾਂਗ ਉੱਠ ਕੇ ਮੈਨੂੰ ਵੀ ਟੋਕ ਸਕਦਾ ਸੀ। ਪਰ ਉਸਨੇ ਇੰਝ ਨਹੀਂ ਕੀਤਾ। ਬਾਅਦ ਵਿੱਚ ਵੀ ਉਹਨੇ ਮੈਨੂੰ ਕੁੱਝ ਨਹੀਂ ਕਿਹਾ। ਖਾਣੇ ਦੇ ਵਕਫ਼ੇ ਵੇਲੇ ਸੱਜਣ-ਮਿੱਤਰ ਕਹਿ ਰਹੇ ਸਨ, "ਯਾਰ ਤੂੰ ਧੰਨ ਏਂ! ਇੰਝ ਪਬਲੀਕਲੀ ਪੁਆਰ ਦੀ ਗ਼ਲਤੀ ਨੂੰ ਸਟੇਜ ਉੱਤੇ ਹੀ ਨਸ਼ਰ ਕਰਨ ਦਾ ਤੇਰਾ ਹੀ ਜਿਗਰਾ ਹੈ!"

*** *** *** ***

ਯਾਰਾਂ ਨੂੰ ਮਾਣ ਦੇਣ ਦਾ ਉਹਦਾ ਆਪਣਾ ਸਲੀਕਾ ਸੀ। ਉਹਦੇ ਵਾਈਸ-ਚਾਂਸਲਰ ਬਣਨ ਤੋਂ ਬਾਅਦ ਹੋਣ ਵਾਲੀ ਦੋ-ਦਿਨਾਂ ਕਾਨਫ਼ਰੰਸ ਵਿੱਚ ਅਸੀਂ ਪਟਿਆਲੇ ਜਾਣਾ ਹੀ ਸੀ। ਉਹਦੇ ਕਾਰਜ-ਕਾਲ ਦੀ ਇਹ ਪਹਿਲੀ ਕਾਨਫ਼ਰੰਸ ਸੀ। ਸੈਨੇਟ ਹਾਲ ਵਿੱਚ ਪਰਚੇ ਪੜ੍ਹੇ ਜਾ ਰਹੇ ਸਨ। ਬਹਿਸ ਹੋ ਰਹੀ ਸੀ। ਕਿਸੇ ਵਿਦਵਾਨ ਦੇ ਪਰਚੇ 'ਤੇ ਮੈਂ ਹਾਲ ਵਿੱਚ ਬੈਠਿਆਂ ਹੀ ਵਿਅੰਗਾਤਮਕ ਟਿੱਪਣੀ ਕੀਤੀ। ਹਾਸਾ ਪੈ ਗਿਆ।

ਕੁੱਝ ਚਿਰ ਬਾਅਦ ਮੈਂ ਹਾਲ ਵਿਚੋਂ ਉੱਠ ਕੇ ਬਾਹਰ ਵਾਸ਼-ਰੂਮ ਵੱਲ ਗਿਆ ਤਾਂ ਵੇਖਿਆ ਕਿ ਮੁੱਖ-ਗੇਟ ਤੋਂ ਬਾਹਰ ਦੋ-ਚਾਰ ਜਣੇ ਖਲੋਤੇ ਗੱਲਾਂ ਕਰ ਰਹੇ ਸਨ। ਮੈਂ ਵੀ ਉਹਨਾਂ ਕੋਲ ਚਲਾ ਗਿਆ। ਅਜਿਹੀਆਂ ਕਾਨਫ਼ਰੰਸਾਂ ਤੇ ਸੈਮੀਨਾਰਾਂ ਵਿੱਚ 'ਬਾਹਰਲੀਆਂ ਗੱਪ-ਗੋਸ਼ਟੀਆਂ' ਦਾ ਆਪਣਾ ਸਵਾਦ ਹੁੰਦਾ ਹੈ। ਮੈਂ ਇਹ ਸਵਾਦ ਲੈ ਰਿਹਾ ਸਾਂ ਕਿ ਮੈਨੂੰ ਲੱਭਦੇ ਦੋ-ਚਾਰ ਜਣੇ ਆ ਗਏ। ਅਨੂਪ ਵਿਰਕ ਕਹਿੰਦਾ, "ਓ ਭਾਊ! ਤੂੰ ਐਥੇ ਗੱਲੀਂ ਲੱਗੈਂ। ਡਾ. ਪੁਆਰ ਤੈਨੂੰ ਅੰਦਰ ਬੁਲਾਉਂਦੇ ਨੇ, ਕਹਿੰਦੇ ਉਹਨੂੰ ਲੱਭ ਕੇ ਲਿਆਉ।"

ਜਦੋਂ ਪੁਆਰ ਸਟੇਜ ਤੋਂ ਬੋਲਣ ਲੱਗਾ ਸੀ ਤਾਂ ਹਾਲ ਵਿੱਚ ਆਸੇ-ਪਾਸੇ ਝਾਤੀ ਮਾਰ ਕੇ ਕਹਿੰਦਾ, "ਵਰਿਆਮ ਕਿੱਥੇ ਹੈ? ਉਹਨੂੰ ਬਾਹਰੋਂ ਲੱਭ ਕੇ ਲਿਆਓ।"

ਮੈਂ ਸੈਨੇਟ ਹਾਲ ਵਿੱਚ ਗਿਆ ਤਾਂ ਸਾਰੇ ਮੇਰੇ ਵੱਲ ਵੇਖਣ ਲੱਗੇ। ਪੁਆਰ ਪ੍ਰਧਾਨਗੀ ਭਾਸ਼ਨ ਦੇ ਰਿਹਾ ਸੀ। ਮੈਨੂੰ ਵੇਖ ਕੇ ਚਿਹਰੇ 'ਤੇ ਮੁਸਕਰਾਹਟ ਫੈਲ ਗਈ। ਸਿੱਧਾ ਮੈਨੂੰ ਸੰਬੋਧਿਤ ਹੋਇਆ, "ਲਉ ਔਹ ਆ ਗਿਐ। ਵਰਿਆਮ ਸਿਹਾਂ! ਹੁਣ ਚੱਲਦੀਆਂ ਗੋਸ਼ਟੀਆਂ ਵਿੱਚ ਆਪਣੀਆਂ ਵੱਖਰੀਆਂ ਗੋਸ਼ਟੀਆਂ ਲਾਉਣੀਆਂ ਛੱਡ ਦੇ। ਤੇ ਹਾਂ, ਤੇ ਜਿਹੜੀ ਗੱਲ ਤੂੰ ਆਖੀ ਸੀ' ...।"

ਤੇ ਉਹ ਉਸ 'ਆਖੀ ਗੱਲ' ਬਾਰੇ ਆਪਣਾ ਮੱਤ ਬਿਆਨ ਕਰਨ ਲੱਗਾ।

ਮੈਨੂੰ ਉਚੇਚੇ ਤੌਰ 'ਤੇ ਬਾਹਰੋਂ ਬੁਲਾ ਕੇ ਤੇ ਮੇਰੀ ਗੱਲ ਨੂੰ ਮਹੱਤਵ ਦੇ ਕੇ ਅਸਲ ਵਿੱਚ ਉਹ ਮੈਨੂੰ 'ਮਹੱਤਵਪੂਰਨ' ਬਣਾ ਰਿਹਾ ਸੀ ਤੇ ਸਭਨਾਂ ਨੂੰ ਪ੍ਰਭਾਵ ਦੇ ਰਿਹਾ ਸੀ ਕਿ ਵਰਿਆਮ ਸੰਧੂ ਉਹਦੇ ਨੇੜਲਾ ਬੰਦਾ ਹੈ। ਉਹਦੇ ਭਾਸ਼ਨ ਤੋਂ ਬਾਅਦ ਸਭਨਾਂ ਨੇ ਲੰਚ ਬਰੇਕ ਲਈ ਗੈੱਸਟ-ਹਾਊਸ ਜਾਣਾ ਸੀ। ਬਾਹਰ ਨਿਕਲ ਕੇ ਲੋਕ ਆਪੋ ਆਪਣੀਆਂ ਕਾਰਾਂ ਵਿੱਚ ਬੈਠਣ ਲਈ ਅਹੁਲਣ ਲੱਗੇ। ਪੁਆਰ ਅੰਦਰੋਂ ਬਾਹਰ ਆਇਆ ਤਾਂ ਵੀਹ-ਪੰਝੀ ਬੰਦੇ ਉਹਦੇ ਦੁਆਲੇ। ਨਵਾਂ-ਨਵਾਂ ਵਾਈਸ ਚਾਂਸਲਰ ਬਣਿਆਂ ਸੀ। ਪ੍ਰੋਫ਼ੈਸਰ ਲੋਕ ਉਹਦੇ ਨੇੜੇ-ਨੇੜੇ ਹੋਣ ਦੀ ਕੋਸ਼ਿਸ਼ ਵਿੱਚ ਸਨ। ਐਵੇਂ ਗੱਲਾਂ ਦੀਆਂ ਨਿੱਕੀਆਂ-ਨਿੱਕੀਆਂ ਪੂਣੀਆਂ ਕੱਤ ਰਹੇ ਸਨ।

ਮੈਂ ਪੰਦਰਾਂ ਵੀਹ-ਗਜ਼ ਦੂਰ ਆਪਣੇ ਯਾਰਾਂ-ਦੋਸਤਾਂ ਨਾਲ ਸਾਂ ਤੇ ਅਸੀਂ ਗੈੱਸਟ



Sri Satguru Jagjit Singh Ji eLibrary NamdhariElibrary@gmail.com

ਹਾਊਸ ਜਾਣ ਦੀ ਤਿਆਰੀ ਵਿੱਚ ਹੀ ਸਾਂ। ਪੁਆਰ ਨੇ ਦੂਰੋਂ ਬਾਂਹ ਉੱਚੀ ਕਰ ਕੇ ਮੈਨੂੰ ਆਵਾਜ਼ ਮਾਰੀ, "ਵਰਿਆਮ! ਆ, ਤੂੰ ਮੇਰੇ ਨਾਲ ਆ ਜਾ।"

ਕੋਲ ਗਿਆ ਤਾਂ ਉਹਦੇ ਆਸ-ਪਾਸ ਖਲੋਤੇ ਪ੍ਰੋਫ਼ੈਸਰਾਂ ਨੇ ਮੇਰੇ ਲਈ ਰਾਹ ਬਣਾ ਦਿੱਤਾ। ਪੁਆਰ ਨੇ ਪਹਿਲਾਂ ਮੈਨੂੰ ਕਾਰ ਵਿੱਚ ਬਹਿਣ ਲਈ ਕਿਹਾ। ਉਹਨੇ ਯੂਨੀਵਰਸਿਟੀ ਦੇ ਪ੍ਰੋਫ਼ੈਸਰਾਂ ਦੇ ਕਾਨਫ਼ਰੰਸ ਦੇ ਡੈਲੀਗੇਟਾਂ ਵਿੱਚ ਮੇਰਾ ਵਜ਼ੂਕਾ ਬਣਾ ਦਿੱਤਾ ਸੀ। ਸਭ ਨੂੰ ਲੱਗਣ ਲੱਗਾ ਕਿ ਮੈਂ ਪੁਆਰ ਦੇ ਬਹੁਤ ਨੇੜਲਾ ਬੰਦਾ ਹਾਂ। ਅਗਲੇ ਸਾਲਾਂ ਵਿੱਚ 'ਵੀ. ਸੀ. ਦਾ ਨੇੜਲਾ ਬੰਦਾ' ਹੋਣ ਦਾ ਮੇਰਾ ਵਜ਼ੂਕਾ ਬਣਿਆ ਰਿਹਾ।

ਇਸ ਵਜ਼ੂਕੇ ਕਰ ਕੇ ਕਈ ਮੁਸ਼ਕਿਲਾਂ ਵੀ ਆਈਆਂ। ਕੋਈ ਨਾ ਕੋਈ ਜਣਾ ਕਿਸੇ ਨਾ ਕਿਸੇ ਕੰਮ ਲਈ ਸਿਫ਼ਾਰਿਸ਼ ਕਰਨ ਲਈ ਆਖਦਾ ਰਹਿੰਦਾ। ਬਣਦੀ-ਜਚਦੀ ਸਿਫ਼ਾਰਿਸ਼ ਹੁੰਦੀ ਤਾਂ ਮੈਂ ਕਰ ਵੀ ਦਿੰਦਾ। ਮੈਨੂੰ ਮਾਣ ਹੈ ਕਿ ਉਹਨੇ ਮੇਰੀਆਂ ਕਈ ਸਿਫ਼ਾਰਿਸ਼ਾਂ ਮੰਨੀਆਂ ਵੀ। ਬਹੁਤੀਆਂ ਤਾਂ ਨਹੀਂ ਪੰਜਾਬੀ ਯੂਨੀਵਰਸਿਟੀ ਵਿੱਚ 'ਇਕ-ਅੱਧੀ' ਨੌਕਰੀ ਲਈ, 'ਇੱਕ-ਅੱਧੀ' ਪੰਜਾਬੋਂ ਬਾਹਰਲੀ ਕਿਸੇ ਯੂਨੀਵਰਸਿਟੀ ਵਿੱਚ ਤੇ ਦੋ ਕੁ ਕਾਲਜਾਂ ਵਿੱਚ ਲੈਕਚਰਾਰ ਰੱਖਣ ਵੇਲੇ ਉਹਨੇ ਮੇਰੇ ਆਖੇ ਦਾ ਮਾਣ ਰੱਖਿਆ। 'ਇੱਕ-ਅੱਧੀ' ਆਖਣ ਪਿੱਛੇ ਵੀ ਖਾਸ ਕਾਰਨ ਹੈ। ਪਹਿਲੀ ਗੱਲ ਮੈਂ ਸਿਫ਼ਾਰਿਸ਼ ਹੀ ਢੁਕਵੇਂ ਬੰਦੇ ਦੀ ਕਰਦਾ। ਦੂਜਾ ਮੈਂ ਇਹ ਵੀ ਜਾਣਦਾ ਸਾਂ ਕਿ ਸਿਫ਼ਾਰਿਸ਼ ਕਰਾਉਣ ਵਾਲਾ ਨਿਰ੍ਹਾ ਮੇਰੀ ਸਿਫ਼ਾਰਿਸ਼ 'ਤੇ ਹੀ ਨਹੀਂ ਸੀ ਬੈਠਾ ਹੁੰਦਾ। ਉਹਨੇ ਹੋਰਨਾਂ ਕੋਲੋਂ ਵੀ 'ਅਖਵਾਉਣ' ਵਿੱਚ ਪੂਰੀ ਵਾਹ ਲਾਈ ਹੁੰਦੀ ਸੀ। ਸੋ ਪੂਰੇ ਦਾਅਵੇ ਨਾਲ ਨਹੀਂ ਕਹਿੰਦਾ ਕਿ ਇਹ ਨਿਯੁਕਤੀਆਂ ਮੇਰੇ ਆਖੇ ਹੀ ਹੋਈਆਂ ਹੋਣ! ਪਰ ਇੰਟਰਵੀਊ ਤੋਂ ਬਾਅਦ ਪੁਆਰ ਮੈਨੂੰ ਕਹਿੰਦਾ, "ਤੇਰਾ ਬੰਦਾ ਰਖਵਾ 'ਤਾ ਬਈ!" ਤੇ ਜਿਹੜੇ ਰੱਖੇ ਜਾਂਦੇ, ਉਹ ਵੀ ਪਰਤਵੇਂ ਰੂਪ ਵਿੱਚ ਮੇਰਾ ਧੰਨਵਾਦ ਕਰਦੇ ਤਾਂ ਮਨ ਯਕੀਨ ਕਰ ਲੈਂਦਾ ਕਿ ਪੁਆਰ ਮੇਰੀ ਮੰਨਦਾ ਹੈ।

ਏਸੇ 'ਯਕੀਨ' ਵਿਚੋਂ ਮੈਂ ਇੱਕ ਐਸੀ ਸਿਫ਼ਾਰਿਸ਼ ਕਰ ਬੈਠਾ ਜਿਸਦਾ ਬੜਾ ਹੀ ਅਜੀਬ ਜਵਾਬ ਮਿਲਿਆ।

ਬਲਦੇਵ ਦੀ ਪਤਨੀ ਗੁਰਦੀਪ ਜਲੰਧਰ ਦੇ ਐੱਸ. ਡੀ. ਕਾਲਜ ਵਿੱਚ ਪੜ੍ਹਾਉਂਦੀ ਸੀ। ਬੱਚੇ ਵੀ ਜਲੰਧਰ ਪੜ੍ਹਦੇ ਸਨ। ਬਲਦੇਵ ਹਰ ਹਫ਼ਤੇ ਜਲੰਧਰ ਪਰਿਵਾਰ ਕੋਲ ਆ ਜਾਂਦਾ ਤੇ ਸੋਮਵਾਰ ਯੂਨੀਵਰਸਿਟੀ ਤੁਰ ਜਾਂਦਾ। ਬਲਦੇਵ ਸਮੇਤ ਅਸੀਂ ਉਹਦੇ ਸਾਰੇ ਦੋਸਤ ਸਮਝਦੇ ਸਾਂ ਕਿ ਡਾ. ਪੁਆਰ ਨੂੰ ਵੀ ਬਲਦੇਵ ਦੇ 'ਪਰਿਵਾਰ-ਵਿਛੋੜੇ' ਦੀ ਤਕਲੀਫ਼ ਦਾ ਅਹਿਸਾਸ ਸੀ ਤੇ ਉਹ ਮੁਨਾਸਬ ਮੌਕਾ ਵੇਖ ਕੇ ਗੁਰਦੀਪ ਨੂੰ ਵੀ ਪਟਿਆਲੇ ਲੈ ਜਾਵੇਗਾ। ਯੂਨੀਵਰਸਿਟੀ ਵਿੱਚ ਨਾਂ ਸਹੀ, ਕਿਸੇ ਕਾਲਜ ਵਿੱਚ ਹੀ ਸਹੀ। ਪਰ ਏਨੇ ਚਿਰ ਵਿੱਚ ਬਲਦੇਵ ਦੀ 'ਸੁਤੰਤਰ ਹੋਂਦ' ਵਾਲਾ ਭਾਣਾ ਵਾਪਰ ਗਿਆ ਸੀ। ਉਹਨੇ ਵੀ ਪੁਆਰ ਦੀ ਮੰਨਣ ਦੀ ਥਾਂ 'ਪਾਰਟੀ' ਦੀ ਮੰਨਣ ਨੂੰ ਤਰਜੀਹ ਦਿੱਤੀ ਸੀ। ਹੁਣ ਸਾਨੂੰ ਫ਼ਿਕਰ ਸੀ ਕਿ ਗੁਰਦੀਪ ਦੀ ਪਟਿਆਲੇ ਜਾਣ ਵਾਲੀ ਗੱਲ ਕਿਤੇ 'ਖੂਹ-ਖ਼ਾਤੇ' ਨਾ ਜਾ ਪਵੇ।

ਇੱਕ ਦਿਨ ਕਿਸੇ ਸਮਾਗਮ ਤੋਂ ਬਾਅਦ ਅਸੀਂ ਰਾਤ ਨੂੰ ਇੰਟਰਨੈਸ਼ਨਲ ਹੋਟਲ ਵਿੱਚ ਇਕੱਠੇ ਸਾਂ। ਖਾਣ-ਪਾਣ ਖ਼ਤਮ ਹੋਇਆ ਤਾਂ ਘਰੋ-ਘਰੀ ਜਾਣ ਲਈ ਅਸੀਂ ਬਾਹਰ



Sri Satguru Jagjit Singh Ji eLibrary NamdhariElibrary@gmail.com

ਆਏ। ਬਾਹਰ ਠੰਢੀ ਹਵਾ ਚੱਲ ਰਹੀ ਸੀ। ਪੁੰਨਿਆਂ ਦਾ ਚੰਨ ਚਮਕ ਰਿਹਾ ਸੀ। ਬਾਹਰ ਆ ਕੇ ਵੀ ਅਜੇ ਕਿਸੇ ਦਾ ਘਰ ਜਾਣ ਨੂੰ ਮਨ ਨਹੀਂ ਸੀ ਕਰ ਰਿਹਾ। ਪਿਛਲੇ ਕਈ ਦਿਨਾਂ ਤੋਂ ਅਸੀਂ ਸੋਚ ਰਹੇ ਸਾਂ ਕਿ ਪੁਆਰ ਨੂੰ ਬਲਦੇਵ ਦੀ ਸਮੱਸਿਆ ਬਾਰੇ 'ਬੇਨਤੀ' ਕੀਤੀ ਜਾਵੇ। ਪਰ ਨਾ ਸੁਖਵਿੰਦਰ ਤੇ ਨਾ ਅਗਨੀਹੋਤਰੀ ਪੁਆਰ ਅੱਗੇ ਜੋਦੜੀ ਕਰਨ ਦਾ ਖ਼ਤਰਾ ਮੁੱਲ ਲੈਣ ਲਈ ਤਿਆਰ ਸਨ। ਅੱਜ ਪੁਆਰ ਦਾ ਰਉਂ ਠੀਕ ਲੱਗ ਰਿਹਾ ਸੀ। ਮੈਂ ਮੁਨਾਸਬ ਮੌਕਾ ਵੇਖ ਕੇ ਕਿਹਾ, "ਡਾ ਸਾਬ੍ਹ! ਮੈਂ ਤੁਹਾਨੂੰ ਬੜੀ ਵਾਜਬ ਬੇਨਤੀ ਕਰਨੀ ਚਾਹੁੰਦਾਂ। ਕਿਰਪਾ ਕਰ ਕੇ ਨਾਂਹ ਨਾ ਕਰਿਓ!"

ਉਹ ਖ਼ੁਸ਼ੀ ਵਿੱਚ ਬੋਲਿਆ, "ਤੂੰ ਦੱਸ ਤਾਂ ਸਹੀ। ਅੱਗੇ ਕਦੀ ਤੇਰੀ ਮੋੜੀ ਏ!"

ਮੈਂ ਦੋਵੇਂ ਹੱਥ ਜੋੜ ਕੇ ਪੂਰੀ ਅਧੀਨਗੀ ਤੇ ਨਿਮਰਤਾ ਨਾਲ ਕਿਹਾ, "ਜੇ ਤੁੱਠੇ ਓ ਤਾਂ ਗੁਰਦੀਪ ਨੂੰ ਪਟਿਆਲੇ ਲਿਜਾਣ ਦਾ ਕੋਈ ਬੰਨ੍ਹ-ਸੁਬ੍ਹ ਕਰੋ।"

ਉਹਦੀ ਤਰਲਤਾ ਇੱਕ-ਦਮ ਖਿੰਘਰ ਹੋ ਗਈ। ਉਹਨੇ ਆਪਣੀ ਕਾਰ ਵੱਲ ਹੁੰਦਿਆਂ, ਬਾਂਹ ਖੜੀ ਕਰ ਕੇ ਦੋ-ਤਿੰਨ ਵਾਰ ਨਾਂਹ ਵਿੱਚ ਹੱਥ ਹਿਲਾਉਂਦਿਆਂ ਬੜੀ ਕੌੜ ਨਾਲ ਕਿਹਾ, "ਮੇਰੇ ਕੋਲ ਜ਼ਿਕਰ ਈ ਨਾ ਕਰ ਇਸ ਗੱਲ ਦਾ।"

ਉਹ ਕਾਰ ਭਜਾ ਕੇ ਲੈ ਗਿਆ। ਅਸੀਂ ਇੱਕ ਦੂਜੇ ਦਾ ਮੂੰਹ ਵੇਂਹਦੇ ਰਹਿ ਗਏ।

ਇਹ ਨਹੀਂ ਕਿ ਉਹਨੇ ਬਲਦੇਵ ਨਾਲ ਮਿਲਣਾ-ਵਰਤਣਾ ਛੱਡ ਦਿੱਤਾ ਹੋਵੇ। ਆਪਸ ਵਿੱਚ ਬੋਲਦੇ-ਚਾਲਦੇ ਵੀ ਰਹੇ। ਸਮਾਜਿਕ-ਸਭਿਅਚਾਰਕ ਸਮਾਗਮਾਂ ਵਿੱਚ ਇਕੱਠੇ ਵੀ ਹੁੰਦੇ ਰਹੇ। ਪੰਜਾਬੀ ਭਾਸ਼ਾ ਅਕਾਦਮੀ ਵਿੱਚ ਇਕੱਠੇ ਕੰਮ ਵੀ ਕਰਦੇ ਰਹੇ। ਜੀਵਨ ਦੇ ਹੋਰ ਕੰਮਾਂ-ਕਾਰਾਂ ਵਿੱਚ ਇੱਕ ਦੂਜੇ ਦੇ ਕੰਮ ਵੀ ਆਉਂਦੇ ਰਹੇ, ਪਰ ਇਹ ਵੀ ਹਕੀਕਤ ਹੈ ਕਿ ਗੁਰਦੀਪ ਰਿਟਾਇਰ ਹੋਣ ਤੋਂ ਬਾਅਦ ਹੀ ਪਟਿਆਲੇ ਜਾ ਸਕੀ।

ਇਹ ਵੀ ਸੱਚ ਹੈ ਕਿ ਆਪਣੇ ਸਾਰੇ ਰੁੱਖੇ-ਪਨ ਤੇ ਖਰਵ੍ਹੇ-ਪਨ ਦੇ ਬਾਵਜੂਦ ਪੁਆਰ ਦੇ ਅੰਦਰ ਇੱਕ ਬਹੁਤ ਹੀ ਹੱਸਾਸ ਕੋਨਾ ਵੀ ਸੀ। ਉਹ ਯਾਰਾਂ ਦਾ ਯਾਰ ਤੇ ਰਿਸ਼ਤਿਆਂ ਦਾ ਕਦਰਦਾਨ ਸੀ।

ਮੇਰੀ ਪਤਨੀ ਨੇ ਪੰਜਾਬੀ ਯੂਨੀਵਰਸਿਟੀ ਦੇ ਪੱਤਰ-ਵਿਹਾਰ ਪ੍ਰੋਗਰਾਮ ਅਧੀਨ ਐੱਮ. ਐੱਡ. ਕਰਨ ਲਈ ਦਾਖ਼ਲਾ ਲਿਆ ਸੀ। ਉਹਨੇ ਯੂਨੀਵਰਸਿਟੀ ਦੇ ਨਿਯਮ ਮੁਤਾਬਕ ਕੁੱਝ ਦਿਨ ਯੂਨੀਵਰਸਿਟੀ ਵਿੱਚ ਰਹਿ ਕੇ ਕਲਾਸਾਂ ਲਾਉਣੀਆਂ ਸਨ। ਅਸੀਂ ਇਸ ਬਾਰੇ ਡਾ.ਪੁਆਰ ਨਾਲ ਗੱਲ ਵੀ ਸਾਂਝੀ ਨਹੀਂ ਸੀ ਕੀਤੀ। ਮੈਂ ਨਹੀਂ ਸਾਂ ਚਾਹੁੰਦਾ ਕਿ ਹੋਸਟਲ ਵਿੱਚ ਪਤਨੀ ਦੀ ਰਿਹਾਇਸ਼ ਵਰਗੇ ਨਿੱਕੇ ਕੰਮ ਲਈ ਵੀ ਪੁਆਰ ਦੀ ਸਿਫ਼ਾਰਸ਼ ਕਰਵਾਈ ਜਾਵੇ। ਉਂਜ ਵੀ ਅਸੀਂ ਹੋਸਟਲ ਦੀ ਵਾਰਡਨ ਨੂੰ ਜਾਣਦੇ ਸਾਂ। ਅਸਲ ਵਿੱਚ ਉਹਨੂੰ ਨਿਯੁਕਤ ਕਰਾਉਣ ਵਿੱਚ ਮੇਰਾ ਵੀ 'ਕੁਝ ਕੁ ਯੋਗਦਾਨ' ਸੀ। ਉਹ ਮੇਰੇ ਐੱਮ. ਫ਼ਿਲ. ਦੇ ਜਮਾਤੀ 'ਤੇ ਉਹਨੀਂ ਦਿਨੀਂ ਰੇਡੀਓ/ਟੀਵੀ ਦੇ ਅਧਿਕਾਰੀ ਅੰਮ੍ਰਿਤਲਾਲ ਪਾਲ ਦੀ ਬੀਵੀ ਸੀ। ਉਹਨਾਂ ਦੀ ਰਿਹਾਇਸ਼ ਉਦੋਂ ਜਲੰਧਰ ਦੀ ਅਰਬਨ ਅਸਟੇਸ ਵਿੱਚ ਹੁੰਦੀ ਸੀ। ਉਹਦੀ ਦਰਖ਼ਾਸਤ ਪੜ੍ਹ ਕੇ ਪੁਆਰ ਨੇ ਮੇਰੀ ਤੇ ਸਾਡੇ ਸਾਂਝੇ ਸਵਰਗੀ ਮਿੱਤਰ ਤ੍ਰਿਲੋਚਨ ਸਿੰਘ ਭਾਟੀਆ ਦੀ ਜ਼ਿੰਮੇਵਾਰੀ ਲਾਈ ਕਿ ਅਸੀਂ ਉਹਨੂੰ ਉਹਦੇ ਘਰ ਜਾ ਕੇ ਜਾਣਕਾਰੀ ਲਈਏ ਕਿ ਕੀ ਉਹ ਵਾਕਿਆ ਹੀ ਕੁੜੀਆਂ ਦੇ ਹੋਸਟਲ ਦੀ ਨਿਗਰਾਨ ਬਣਨ



Sri Satguru Jagjit Singh Ji eLibrary NamdhariElibrary@gmail.com

ਦੇ ਕਾਬਲ ਹੈ! ਇਹ ਇੱਕ ਤਰ੍ਹਾਂ ਉਸ ਬੀਬੀ ਦੀ ਇੰਟਰਵੀਊ ਕਰਨ ਦਾ ਸਾਨੂੰ ਦਿੱਤਾ ਅਧਿਕਾਰ ਹੀ ਸੀ। ਅਸੀਂ ਸਿਫ਼ਾਰਿਸ਼ ਕਰ ਦਿੱਤੀ ਤੇ ਉਹ ਨਿਯੁਕਤ ਹੋ ਗਈ। ਜ਼ਾਹਿਰ ਹੈ ਕਿ ਵਾਰਡਨ ਬੀਬੀ ਸਾਡੀ ਪਹਿਲਾ ਹੀ ਬੜੀ 'ਅਹਿਸਾਨ-ਮੰਦ' ਸੀ ਤੇ ਉਹ ਇਹ ਤਾਂ ਚੰਗੀ ਤਰ੍ਹਾਂ ਜਾਣਦੀ ਹੀ ਸੀ ਕਿ 'ਵਾਈਸ ਚਾਸਲਰ ਸਾਹਿਬ' ਮੇਰੇ ਨੇੜਲੇ ਮਿੱਤਰ ਹਨ। ਉਹਨੇ ਮੇਰੀ ਪਤਨੀ ਨੂੰ ਸਾਰੀਆਂ ਸਹੂਲਤਾਂ ਵਾਲਾ ਵਧੀਆ ਕਮਰਾ ਦੇ ਦਿੱਤਾ ਤੇ ਹੋਸਟਲ ਦੇ ਰੋਟੀ-ਪਾਣੀ ਲਈ ਵੀ ਉਚੇਚੀਆਂ ਹਦਾਇਤਾਂ ਕਰ ਦਿੱਤੀਆਂ।

ਇੱਕ ਦਿਨ ਪਤਨੀ ਕਲਾਸ ਲਾ ਕੇ ਹੋਸਟਲ ਨੂੰ ਪਰਤ ਰਹੀ ਸੀ ਕਿ ਅੱਗੋਂ ਡਾ. ਪੁਆਰ ਦੀ ਕਾਰ ਆ ਰਹੀ ਸੀ। ਕਾਰ ਮੇਰੀ ਪਤਨੀ ਦੇ ਕੋਲੋਂ ਥੋੜਾ ਅੱਗੇ ਜਾ ਕੇ ਰੁਕੀ। ਅਸਲ ਵਿੱਚ ਪੁਆਰ ਨੇ ਸੜਕ ਕਿਨਾਰੇ ਤੁਰੀ ਆ ਰਹੀ ਮੇਰੀ ਪਤਨੀ ਨੂੰ ਪਛਾਣ ਲਿਆ ਸੀ ਤੇ ਡਰਾਈਵਰ ਨੂੰ ਗੱਡੀ ਰੋਕਣ ਲਈ ਕਿਹਾ। ਕਾਰ ਤੋਂ ਪੰਜ-ਦਸ ਕਦਮ ਅੱਗੇ ਨਿਕਲ ਆਈ ਮੇਰੀ ਪਤਨੀ ਨੂੰ ਪਿੱਛੋਂ ਆ ਕੇ ਪੁਆਰ ਦੇ ਅੰਗ-ਰੱਖਿਅਕ ਨੇ ਰੁਕਣ ਲਈ ਕਿਹਾ। ਕਾਰ ਵਿਚੋਂ ਡਾ. ਪੁਆਰ ਤੇ ਉਹਦੀ ਪਤਨੀ ਰਤਨੇਸ਼ ਪੁਆਰ ਨਿਕਲੇ। ਦੋਵਾਂ ਨੇ ਮੇਰੀ ਪਤਨੀ ਦੀ ਸੁੱਖ-ਸਾਂਦ ਪੁੱਛੀ ਤੇ ਯੂਨੀਵਰਿਸਟੀ ਵਿੱਚ ਹੋਣ ਦਾ ਕਾਰਨ ਜਾਨਣਾ ਚਾਹਿਆ। ਉਹਦੇ ਦੱਸਣ 'ਤੇ ਕਹਿਣ ਲੱਗਾ, "ਵਰਿਆਮ ਨੇ ਮੈਨੂੰ ਕਿਉਂ ਨਹੀਂ ਦੱਸਿਆ? ਬੜਾ ਅਜੀਬ ਬੰਦਾ ਏ ਉਹ! ਚੱਲੋ ਹੁਣ ਸਾਡੇ ਨਾਲ ਘਰ ਨੂੰ ਚੱਲੋ। ਚਾਹ-ਪਾਣੀ ਪੀ ਕੇ ਹੋਸਟਲ ਚਲੇ ਜਾਣਾ।"

ਪਤਨੀ ਨੇ ਦੋਵਾਂ ਜੀਆਂ ਵੱਲੋਂ ਵਿਖਾਈ ਅਪਣੱਤ ਦਾ ਧੰਨਵਾਦ ਕੀਤਾ ਤੇ ਜਾਣ ਲਈ ਆਗਿਆ ਮੰਗੀ। ਪੁਆਰ ਕਹਿੰਦਾ, "ਕਿਸੇ ਵੀ ਚੀਜ਼ ਦੀ ਲੋੜ ਹੋਵੇ, ਵਾਰਡਨ ਨੂੰ ਮੇਰੇ ਵੱਲੋਂ ਕਹਿਣਾ ਜਾਂ ਉਹਨੂੰ ਕਹਿਣਾ ਕਿ ਮੈਨੂੰ ਸੁਨੇਹਾ ਭੇਜ ਦੇਵੇ।"

ਕੋਲੋਂ ਦੀ ਲੰਘਣ ਵਾਲੀਆਂ ਉਹਦੀਆਂ ਜਮਾਤਣਾ ਨੇ ਤਾਂ ਵੇਖਣਾ ਹੀ ਸੀ, ਹੋਰ ਲੋਕ ਵੀ ਰੁਕ-ਰੁਕ ਕੇ ਵੇਖ ਰਹੇ ਸਨ ਕਿ ਇਹ ਕੌਣ ਹੈ ਏਨੀ 'ਮਹੱਤਵਪੂਰਨ ਬੀਬੀ' ਜਿਸਨੂੰ ਵਾਈਸ ਚਾਂਸਲਰ ਤੇ ਉਹਦੀ ਬੀਵੀ ਸੜਕ 'ਤੇ ਕਾਰ ਰੋਕ ਕੇ ਮਿਲ ਰਹੇ ਹਨ।

ਘਰ ਆ ਕੇ ਪਤਨੀ ਖ਼ੁਸ਼ੀ ਨਾਲ ਫੁੱਲੀ ਨਹੀਂ ਸੀ ਸਮਾਅ ਰਹੀ। ਦੱਸਦੀ ਸੀ, "ਮੇਰੀਆਂ ਕਲਾਸ ਫ਼ੈਲੋ ਤਾਂ ਮੇਰਾ 'ਟੌਹਰ' ਵੇਖ ਕੇ ਹੈਰਾਨ ਹੋ ਗਈਆਂ!"

ਇੰਝ ਡਾ.ਪੁਆਰ ਨੂੰ ਰਿਸ਼ਤਿਆਂ ਦਾ ਪਾਸ ਰੱਖਣਾ ਆਉਂਦਾ ਸੀ। ਪਰ ਉਹ ਰਿਸ਼ਤਿਆਂ ਦੀ ਬਾਰੀਕੀ ਨੂੰ ਵੀ ਸਮਝਦਾ ਸੀ। ਉਹਨੂੰ ਰਿਸ਼ਤਿਆਂ ਦੇ ਮਾਣ ਅਤੇ ਲੋੜੀਂਦੀ ਵਿੱਥ ਦਾ ਗਿਆਨ ਸੀ।

ਕੁੱਝ ਚਿਰ ਬਾਅਦ ਮੇਰੀ ਪਤਨੀ ਦੀ ਵਿਭਾਗੀ ਪਦ-ਉਨਤੀ ਵਾਸਤੇ ਉਹਨੂੰ ਜਲੰਧਰ ਸ਼ਹਿਰ ਵਿਚਲਾ ਆਪਣਾ ਸਕੂਲ ਛੱਡਣਾ ਪੈਣਾ ਸੀ। ਸਰਕਾਰ ਨੇ ਨੀਤੀ ਬਣਾਈ ਸੀ ਕਿ ਪਦ-ਉੱਨਤ ਹੋਣ ਵਾਲੇ ਕਿਸੇ ਵੀ ਅਧਿਆਪਕ ਨੂੰ ਪਹਿਲਾਂ ਤਿੰਨ ਸਾਲ ਪਿੰਡ ਦੇ ਕਿਸੇ ਸਕੂਲ ਵਿੱਚ ਨੌਕਰੀ ਕਰਨੀ ਪੈਣੀ ਸੀ। ਉਸ ਤੋਂ ਬਾਅਦ ਹੀ ਉਹ ਸ਼ਹਿਰ ਦੇ ਸਕੂਲ ਵਿੱਚ ਬਦਲੀ ਕਰਵਾ ਸਕਦਾ ਸੀ। ਮੇਰੀ ਪਤਨੀ ਕਹਿੰਦੀ ਸੀ, 'ਸਭ-ਕੁੱਝ ਚੱਲਦਾ' ਹੈ। ਲੋਕ ਪੈਸੇ ਦੇ ਕੇ ਸ਼ਹਿਰ ਦੀਆਂ ਬਦਲੀਆਂ ਕਰਵਾਈ ਜਾਂਦੇ ਨੇ। ਤੁਸੀਂ ਪੁਆਰ ਸਾਬ੍ਹ ਨੂੰ ਆਖੋ, ਉਹਨਾਂ ਦੀ ਤਾਂ ਮੁੱਖ-ਮੰਤ੍ਰੀ ਤੱਕ ਪਹੁੰਚ ਹੈ।"

ਗੱਲ ਹੋਈ ਤਾਂ ਪੁਆਰ ਇੱਕ ਦਿਨ ਆਪਣੀ ਕਾਰ ਵਿੱਚ ਬਿਠਾ ਕੇ ਮੈਨੂੰ ਨਾਲ



Sri Satguru Jagjit Singh Ji eLibrary NamdhariElibrary@gmail.com

ਲੈ ਕੇ ਉਸ ਵੇਲੇ ਦੇ ਵਿਦਿਆ ਮੰਤ੍ਰੀ ਨੂੰ ਚੰਡੀਗੜ੍ਹ ਵਿੱਚ ਉਹਦੇ ਦਫ਼ਤਰ ਜਾ ਮਿਲਿਆ। ਬਦਲੀ ਦੀ ਦਰਖ਼ਾਸਤ ਮੰਤ੍ਰੀ ਲਖ਼ਮੀਰ ਸਿੰਘ ਰੰਧਾਵੇ ਅੱਗੇ ਰੱਖ ਦਿੱਤੀ, "ਇਹ ਮੇਰੇ ਦੋਸਤ ਤੇ ਪੰਜਾਬੀ ਦੇ ਲੇਖਕ ਨੇ। ਇਹਨਾਂ ਦੀ ਪਤਨੀ ਦੀ ਬਦਲੀ ਦੀ ਦਰਖ਼ਾਸਤ 'ਤੇ ਜ਼ਰਾ ਘੁੱਗੀ ਮਾਰ ਦਿਉ।"

ਰੰਧਾਵੇ ਨੇ ਬਦਲੀ ਦੇ ਹੁਕਮ ਲਿਖ ਕੇ ਦਰਖ਼ਾਸਤ ਅਗਲੇਰੀ ਕਾਰਵਾਈ ਲਈ ਡੀ. ਪੀ. ਆਈ. ਨੂੰ ਭੇਜਣ ਲਈ ਮਾਰਕ ਕਰ ਕੇ ਆਪਣੇ ਪੀ. ਏ. ਵੱਲ ਵਧਾ ਦਿੱਤੀ।

"ਇਹਨਾਂ ਨੇ ਦਰਖ਼ਾਸਤ ਡਾਕ ਰਾਹੀਂ ਡੀ. ਪੀ. ਆਈ. ਨੂੰ ਭੇਜਣੀ ਏਂ। ਆਪਾਂ ਦਸਤੀ ਲਿਜਾ ਕੇ ਆਪ ਹੀ ਡੀ. ਪੀ. ਆਈ. ਨੂੰ ਮਿਲ ਕੇ ਆਰਡਰ ਕਰਵਾ ਲੈਂਦੇ ਆਂ।"

ਬਦਲੀ ਦੀ ਦਰਖ਼ਾਸਤ ਲੈ ਕੇ ਅਸੀਂ ਡੀ. ਪੀ. ਆਈ. ਦੇ ਦਫ਼ਤਰ ਪਹੁੰਚੇ ਤਾਂ ਉਹ ਕਿਧਰੇ ਬਾਹਰ ਗਈ ਹੋਈ ਸੀ। ਪੁਆਰ ਕਹਿੰਦਾ, "ਹੁਣ ਆਏ ਤਾਂ ਹਾਂ; ਚੱਲ ਡੀਲਿੰਗ ਕਲਰਕ ਨੂੰ ਹੀ ਮਿਲਦੇ ਚੱਲੀਏ।"

ਉਹ ਇਹ ਭੁੱਲ ਗਿਆ ਸੀ ਕਿ ਉਹ ਇੱਕ ਵਾਈਸ ਚਾਂਸਲਰ ਹੈ, ਜੋ ਡੀ. ਪੀ. ਆਈ. ਦੇ ਦਫ਼ਤਰ ਵਿੱਚ ਕਲਰਕਾਂ ਨੂੰ ਪੁੱਛਦਾ-ਪੁਛਾਉਂਦਾ, ਇੱਕ ਕਲਰਕ ਦੀ ਸੀਟ ਆਪ ਲੱਭਦਾ ਪਿਆ ਹੈ!

ਆਪਣੇ ਯਾਰਾਂ ਵਾਸਤੇ ਉਹ ਅਹੁਦੇ ਦੀ 'ਵਡਿਆਈ' ਭੁੱਲ ਸਕਦਾ ਸੀ।

*** *** *** ***

ਡਾ. ਪੁਆਰ ਦੇ ਮੁਹੱਬਤੀ ਸੁਭਾਅ ਦੀਆਂ ਕੁੱਝ ਹੋਰ ਗੱਲਾਂ ਯਾਦ ਆ ਰਹੀਆਂ ਹਨ।

ਪੁਆਰ 1992 ਵਿੱਚ ਪ੍ਰੋ ਵਾਈਸ-ਚਾਂਸਲਰ ਲੱਗਾ ਸੀ ਤੇ ਅਗਲੇ ਸਾਲ 1993 ਵਿੱਚ 'ਮੁਕੰਮਲ' ਵਾਈਸ-ਚਾਂਸਲਰ ਬਣਿਆ। ਪੁਆਰ ਦੇ ਵਾਈਸ ਚਾਂਸਲਰ ਬਣਨ ਦੀ ਖ਼ੁਸ਼ੀ ਸਾਂਝੀ ਕਰਨ ਲਈ ਉਸਦੇ ਕੁੱਝ ਨਜ਼ਦੀਕੀ ਦੋਸਤ ਸ਼ਾਮ ਨੂੰ ਉਹਦੇ ਯੂਨੀਵਰਸਿਟੀ ਵਾਲੇ ਘਰ ਬੈਠੇ ਹੋਏ ਸਾਂ। ਪੁਆਰ ਨੇ ਵਿਸਕੀ ਦੀ ਬੋਤਲ ਆਪਣੇ ਹੱਥ ਵਿੱਚ ਫੜੀ ਤੇ ਖੱਬੇ ਹੱਥ ਨਾਲ ਹਰੇਕ ਦੇ ਗਿਲਾਸ ਵਿੱਚ ਪੈੱਗ ਪਾਉਣ ਲੱਗਾ। ਮੇਰੇ ਕੋਲ ਆਇਆ ਤਾਂ ਮੈਨੂੰ ਕਹਿੰਦਾ, "ਆਪਣਾ ਗਲਾਸ ਅੱਗੇ ਕਰ।"

"ਪਾਉ, ਪਾਉ ਇਹਨੂੰ।" ਹੱਸਦਿਆਂ ਹੋਇਆਂ ਸਭ ਨੇ ਸ਼ੋਰ ਚੁੱਕ ਦਿੱਤਾ।

ਪੁਆਰ ਸਮੇਤ ਸਾਰੇ ਜਾਣਦੇ ਸਨ ਕਿ ਮੈਂ ਪੀਂਦਾ ਨਹੀਂ। ਬੋਤਲ ਵਾਲੀ ਖੱਬੀ ਬਾਂਹ ਉਹਨੇ ਇੰਝ ਉਤਾਂਹ ਕੀਤੀ ਹੋਈ ਸੀ ਜਿਵੇਂ ਵਾਰ ਕਰਨ ਲਈ ਤਲਵਾਰ ਉਠਾਈ ਹੋਵੇ ਤੇ ਮੈਂ ਜਾਨ ਬਚਾਉਣ ਲਈ ਤਰਲਾ ਲੈਣ ਵਾਲਿਆਂ ਵਾਂਗ ਕਿਹਾ, "ਡਾਕਟਰ ਸਾਬ੍ਹ! ਤੁਸੀਂ ਜਾਣਦੇ ਤਾਂ ਹੋ, ਮੈਂ ਨਹੀਂ ਪੀਂਦਾ।"

ਆਵਾਜ਼ਾਂ ਉੱਠੀਆਂ, "ਪੀ ਲੈਂਦਾ, ਪੀ ਲੈਂਦਾ ਇਹ। ਐਵੇਂ ਨਖ਼ਰੇ ਕਰਦਾ। ਪਾਉ ਪੈੱਗ ਪੁਆਰ ਸਾਹਿਬ ਤੁਸੀਂ।"

ਮਰਦਾ ਕੀ ਨਾ ਕਰਦਾ! ਮੈਂ ਹੱਥ ਜੋੜ ਦਿੱਤੇ।

"ਇਸ ਵਾਰ ਰਹਿਣ ਦਿਉ, ਜਦ ਅਗਲੀ ਵਾਰ ਤੁਹਾਨੂੰ ਐਕਸਟੈਨਸ਼ਨ ਮਿਲੀ, ਉਸ ਦਿਨ ਮੈਂ ਕੁੱਝ ਵੀ ਹੋਵੇ, ਭਾਵੇਂ ਢੱਕਣ ਵਿੱਚ ਪਾ ਕੇ ਹੀ ਇੱਕ ਪੈੱਗ ਲਵਾਂ,



Sri Satguru Jagjit Singh Ji eLibrary NamdhariElibrary@gmail.com

ਲੈ ਲਵਾਂਗਾ।''

"ਲੈ, ਕਦੋਂ ਤਿੰਨ ਸਾਲ ਹੋਏ, ਕਦੋਂ ਐਕਸਟੈਨਸ਼ਨ ਮਿਲੀ ਤੇ ਕਦੋਂ ਤੂੰ ਪੀਤੀ?''

ਟਲਣ ਵਾਲੇ ਨਹੀਂ ਸਨ ਟਲ ਰਹੇ, "ਖ਼ੁਸ਼ੀ ਦਾ ਦਿਨ ਤਾਂ ਅੱਜ ਏ।''

ਪਰ ਪੁਆਰ ਨੇ ਆਪਣੀ ਬੋਤਲ ਅਗਲੇ ਸਾਥੀ ਦੇ ਗਲਾਸ ਵੱਲ ਵਧਾਉਂਦਿਆਂ ਟੇਢੀ ਅੱਖ ਮੇਰੇ ਵੱਲ ਕੀਤੀ ਤੇ ਕਿਹਾ, "ਲੈ ਹੁਣ ਯਾਦ ਰੱਖੀਂ ਫੇਰ।''

"ਯਾਦ ਰੱਖੂੰਗਾ ਜੀ, ਬਰ ਜ਼ਰੂਰ ਯਾਦ ਰਖੂੰਗਾ।'' 'ਜਾਨ-ਬਖ਼ਸ਼ੀ' ਸਮਝ ਕੇ ਮੈਂ ਹੱਥ ਜੋੜੇ।

ਅਗਲੇ ਤਿੰਨ ਸਾਲ ਗੁਜ਼ਰਨ ਤੋਂ ਪਹਿਲਾਂ ਹੀ 1995 ਵਿੱਚ ਉਹਦੀ ਸਭ ਤੋਂ ਵੱਡੀ ਧਿਰ ਮੁੱਖ-ਮੰਤ੍ਰੀ ਬੇਅੰਤ ਸਿੰਘ ਦਾ ਕਤਲ ਹੋ ਗਿਆ। ਬੇਅੰਤ ਸਿੰਘ ਦੀ ਮੌਤ ਤੋਂ ਬਾਅਦ ਯੂਨੀਵਰਸਿਟੀ ਵਿੱਚ ਉਸਤੋਂ 'ਔਖੀ ਧਿਰ' ਮੁੜ ਤੋਂ 'ਸ਼ੇਰ' ਹੋ ਗਈ। ਉਹਦੇ ਖ਼ਿਲਾਫ਼ ਸ਼ੋਰ ਚੁੱਕ ਦਿੱਤਾ। ਇਸ ਤਿੱਖੇ ਵਿਰੋਧ ਨੂੰ ਵੇਖ ਕੇ ਲੱਗਣ ਲੱਗਾ ਸੀ ਕਿ ਉਹਨੂੰ ਐਕਸਟੈਨਸ਼ਨ ਨਹੀਂ ਮਿਲਣ ਲੱਗੀ। ਉਹਦੇ ਦੁਆਲੇ ਹਰ ਵੇਲੇ ਚੱਕਰ ਕੱਟਦੇ ਰਹਿਣ ਵਾਲੇ ਚਾਪਸੂਲ 'ਭਮੱਕੜਾਂ' ਨੇ ਵੀ ਉਹਦੇ ਦੁਆਲੇ 'ਭਿਣਭਿਨਾਉਣਾ' ਬੰਦ ਕਰ ਦਿੱਤਾ ਸੀ। ਇਹਨਾਂ ਦਿਨਾਂ ਵਿੱਚ ਉਹ ਇੱਕਲ੍ਹਾ ਮਹਿਸੂਸ ਕਰਨ ਲੱਗਾ ਸੀ। ਪਰ ਉਹਨੇ ਦਿਲ ਨਹੀਂ ਸੀ ਛੱਡਿਆ। ਉਹਦੀ ਦੂਜੀ ਵੱਡੀ ਧਿਰ, ਉਹਦੇ 'ਸਾਈਂ' ਹਰਕਿਸ਼ਨ ਸਿੰਘ ਸੁਰਜੀਤ ਦਾ ਅਜੇ ਭਾਰਤ ਦੀ ਸਿਆਸਤ ਵਿੱਚ ਸਿੱਕਾ ਚੱਲਦਾ ਸੀ। 'ਸੁਰਜੀਤ' ਨਾਲ ਵੀ ਉਹਦੀ ਵਰ੍ਹਿਆਂ ਲੰਮੀ ਨੇੜਲੀ ਸਾਂਝ ਸੀ। ਜਦੋਂ ਉਹ ਲੰਡਨ ਪੜ੍ਹਦਾ ਸੀ ਤਾਂ ਪਾਰਟੀ-ਸਾਥੀਆਂ ਨਾਲ ਮਿਲ ਕੇ ਪਾਰਟੀ-ਫੰਡ ਇਕੱਠਾ ਕਰ ਕੇ 'ਸੁਰਜੀਤ' ਨੂੰ ਦਿੰਦਾ ਰਿਹਾ ਸੀ। ਪਾਰਟੀ ਪ੍ਰਤੀਬੱਧਤਾ ਕਾਰਨ ਉਹ ਉਦੋਂ ਤੋਂ ਹੀ ਸੁਰਜੀਤ ਦੇ ਦਿਲ ਦੇ ਨੇੜੇ ਹੋ ਗਿਆ ਸੀ। ਤੇ 'ਜਾਂ ਕੋ ਰਾਖੇ 'ਸਾਈਆਂ', ਮਾਰ ਸਕੇ ਨਾ ਕੋਇ!' ਭਖਵੇਂ ਵਿਰੋਧ ਦੇ ਬਾਵਜੂਦ ਉਹਦੇ ਕਾਰਜਕਾਲ ਵਿੱਚ ਤਿੰਨ ਸਾਲ ਦਾ ਵਾਧਾ ਹੋ ਗਿਆ।

ਯਾਰਾਂ ਨੇ ਤਾਂ ਖ਼ੁਸ਼ ਹੋਣਾ ਹੀ ਸੀ। ਤਿੰਨ ਸਾਲ ਪਹਿਲਾਂ ਵਾਂਗ ਹੀ ਸ਼ਾਮ ਨੂੰ ਦੋਸਤਾਂ ਦਾ ਇਕੱਠ ਸੀ। ਉਹੋ ਘਰ, ਉਹੋ ਥਾਂ। ਦੋ-ਚਹੁੰ ਨੂੰ ਛੱਡ ਕੇ ਯਾਰ ਦੋਸਤ ਵੀ ਲਗਭਗ ਉਹੋ ਹੀ।

ਡਾ. ਪੁਆਰ ਨੇ ਉਸ ਸ਼ਾਮ ਵਾਂਗ ਹੀ ਆਪਣੇ ਖਾਸ ਅੰਦਾਜ਼ ਵਿੱਚ ਖੱਬੇ ਹੱਥ ਵਿੱਚ ਬੋਤਲ ਚੁੱਕੀ ਤੇ ਦਾਰੂ ਵਰਤਾਉਣ ਲੱਗਾ। ਮੇਰੇ ਕੋਲ ਆਇਆ ਤਾਂ ਮੈਂ ਸਦਾ ਵਾਂਗ ਕਿਹਾ, "ਡਾ ਸਾਬ੍ਹ, ਤੁਹਾਨੂੰ ਤਾਂ ਪਤੈ ਕਿ ਮੈਂ ਨਹੀਂ ਪੀਂਦਾ।''

ਇਸਤੋਂ ਪਹਿਲਾਂ ਕਿ ਕੋਈ ਹੋਰ ਕੁੱਝ ਕਹਿੰਦਾ, ਪੁਆਰ ਬੋਲਿਆ, "ਤਿੰਨ ਸਾਲ ਪਹਿਲਾਂ ਏਸੇ ਥਾਂ 'ਤੇ ਕੀਤਾ ਆਪਣਾ ਵਾਅਦਾ ਯਾਦ ਕਰ ਤੇ ਬੰਦਾ ਬਣ ਕੇ ਬੋਤਲ ਦਾ ਢੱਕਣ ਚੁੱਕ ਲੈ। ਢੱਕਣ ਤੋਂ ਵੱਧ ਮੈਂ ਤੈਨੂੰ ਪਾਉਂਦਾ ਨਹੀਂ।''

ਉਹਨੂੰ ਮੇਰਾ 'ਢੱਕਣ ਜਿੰਨੀ ਪੀਣ ਦਾ ਵਾਅਦਾ' ਯਾਦ ਸੀ। ਸਾਰੇ ਉਹਦੀ ਯਾਦ-ਦਾਸ਼ਤ 'ਤੇ ਹੈਰਾਨ ਸਨ।

"ਬੜਾ ਯਾਦ ਰੱਖਿਆ ਜੇ ਪੁਆਰ ਸਾਬ੍ਹ!''



Sri Satguru Jagjit Singh Ji eLibrary NamdhariElibrary@gmail.com

ਮੈਂ ਢੱਕਣ ਵਿੱਚ ਸ਼ਰਾਬ ਪੁਆਈ ਤੇ ਪਾਣੀ ਨਾਲ ਭਰੇ ਗਲਾਸ ਵਿੱਚ ਉਲੱਦ ਲਈ। ਸਾਰਿਆਂ ਰੌਲਾ ਚੁੱਕ ਲਿਆ, "ਲਉ, ਏਨੇ ਨਾਲ ਕੀ ਬਣਦਾ ਜੀ। ਪੂਰਾ ਪੈੱਗ ਪਾਉ ਉਹਨੂੰ।"

"ਨਹੀਂ ਭਈ! ਇਹਦਾ ਢੱਕਣ ਜਿੰਨੀ ਪੀਣ ਦਾ ਵਾਅਦਾ ਹੀ ਸੀ। ਉਹ ਇਹਨੇ ਨਿਭਾਅ ਦਿੱਤਾ। ਹੁਣ ਇਹਦੇ ਨਾਲ ਧੱਕਾ ਨਹੀਂ ਕਰਨਾ!"

*** *** *** ***

-ਪੁਆਰ ਦੇ ਕਾਰਜਕਾਲ ਦੇ ਅਗਲੇ ਸਾਲ ਸੌਖੇ ਨਹੀਂ ਸਨ। ਪਰ ਉਹ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੀ ਤਰੱਕੀ ਲਈ ਵਚਨਬੱਧ ਸੀ। ਉਹਨੇ ਇਹਨਾਂ ਸਾਲਾਂ ਵਿੱਚ ਕਈ ਕਾਨਫ਼ਰੰਸਾਂ ਤੇ ਸੈਮੀਨਾਰ ਕਰਵਾਏ। ਦੋ ਭਾਰਤ ਪੱਧਰੀ ਹਿਸਟਰੀ ਕਾਂਗਰਸਾਂ ਵੀ ਕਰਵਾਈਆਂ। 1996 ਵਿੱਚ ਉਹਨੇ ਭਾਰਤੀ ਸਾਇੰਸ ਕਾਂਗਰਸ ਕਰਵਾਈ। 1997 ਵਿੱਚ ਅਕਾਲੀ ਸਰਕਾਰ ਬਣਨ 'ਤੇ ਉਸ ਉੱਤੇ ਅਜਿਹਾ ਦਬਾਉ ਬਣਾਇਆ ਜਾਣ ਲੱਗਾ ਕਿ ਉਹ ਅਸਤੀਫ਼ਾ ਦੇਣ ਲਈ ਮਜਬੂਰ ਹੋ ਜਾਵੇ। ਪਰ ਉਹ ਡਟਿਆ ਰਿਹਾ। ਬਾਦਲ ਸਰਕਾਰ ਨੇ ਉਸਨੂੰ ਸਾਇੰਸ ਕਾਂਗਰਸ 'ਤੇ ਕੀਤੇ ਖ਼ਰਚਿਆਂ ਵਿੱਚ ਬੁਰੀ ਤਰ੍ਹਾਂ ਉਲਝਾ-ਫਸਾ ਕੇ ਅਦਾਲਤਾਂ ਦੇ ਚੱਕਰ ਕੱਟਣ ਲਈ ਮਜਬੂਰ ਕਰ ਦਿੱਤਾ। ਇਹ ਉਹਦੀ ਕਿਰਦਾਰ-ਕੁਸ਼ੀ ਕਰਨ ਦਾ ਯਤਨ ਸੀ। ਇਹਦਾ ਅਸਰ ਵੀ ਪਿਆ। ਜੇ ਕੇਸ ਚੱਲਿਆ ਏ ਤਾਂ ਇਸ ਵਿੱਚ 'ਕੁਝ ਤਾਂ ਹੋਊ!' ਆਖਣ ਵਾਲੇ ਵੀ ਬਥੇਰੇ ਸਨ।

ਜਲੰਧਰ ਦੀ ਦੇਸ਼ ਭਗਤ ਯਾਦਗਾਰ ਕਮੇਟੀ ਵਿੱਚ ਮੂਲ ਤੌਰ 'ਤੇ ਵੱਖ-ਵੱਖ ਕਮਿਊਨਿਸਟ ਧਿਰਾਂ ਦਾ ਹੀ ਬੋਲ-ਬਾਲਾ ਹੈ। ਇਸ ਵਿੱਚ ਪੁਆਰ ਦੀ ਪਾਰਟੀ ਦੀ ਧਿਰ ਵੀ ਸੀ। ਉਹ 'ਧਿਰ' ਤਾਂ ਚਾਹੁੰਦੀ ਹੀ ਸੀ, ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਤੇ ਜਨਰਲ ਸਕੱਤਰ ਗੰਧਰਵ ਸੈਨ ਦੀ ਵੀ ਇੱਛਾ ਸੀ ਕਿ ਵਾਈਸ-ਚਾਂਸਲਰ ਦੇ ਅਹੁਦੇ ਤੋਂ ਸੇਵਾ-ਮੁਕਤ ਹੋਣ ਬਾਅਦ ਉਹਨੂੰ ਪ੍ਰਬੰਧਕ-ਕਮੇਟੀ ਵਿੱਚ ਸ਼ਾਮਲ ਕਰ ਲਿਆ ਜਾਵੇ। ਬਾਬਾ ਬਿਲਗਾ ਨੇ ਪੁਆਰ ਦੇ ਕੰਮਾਂ ਦੀ ਪ੍ਰਸੰਸਾ ਕਰਦਿਆਂ ਕਮੇਟੀ ਵਿੱਚ ਉਹਦੀ ਸ਼ਮੂਲੀਅਤ ਦਾ ਜ਼ਿਕਰ ਮੇਰੇ ਨਾਲ ਇੱਕ ਤੋਂ ਵੱਧ ਵਾਰ ਕੀਤਾ ਸੀ। ਪਰ ਸਾਇੰਸ-ਕਾਂਗਰਸ ਵਾਲੇ ਕੇਸ ਤੋਂ ਬਾਅਦ ਦੋਵੇਂ ਆਗੂ ਚੁੱਪ ਵੱਟ ਗਏ, ਕਿਉਂਕਿ, ਕਮੇਟੀ ਵਿੱਚ ਬੈਠੀ ਇੱਕ ਹੋਰ ਕਮਿਊਨਿਸਟ ਧਿਰ ਦਾ ਇੱਕ ਸਿਰਕਰਦਾ ਮੈਂਬਰ ਪੁਆਰ ਨੂੰ 'ਦਾਗ਼ੀ' ਗਰਦਾਨ ਕੇ, ਕਮੇਟੀ ਵਿੱਚ ਉਹਦੀ ਸ਼ਮੂਲੀਅਤ ਦਾ ਵਿਰੋਧੀ ਸੀ। ਅਗਲੇ ਸਾਲਾਂ ਵਿੱਚ ਕਮੇਟੀ ਦੀ ਵਾਗ-ਡੋਰ ਉਸੇ ਸਿਰਕਰਦਾ 'ਮੈਂਬਰ' ਦੇ ਹੱਥਾਂ ਵਿੱਚ ਹੀ ਆ ਗਈ ਤਾਂ ਡਾ. ਪੁਆਰ ਦੇ ਕਮੇਟੀ-ਮੈਂਬਰ ਬਣਨ ਦੀ ਕਹਾਣੀ ਅੱਗੇ ਪੂਰਨ-ਵਿਰਾਮ ਲੱਗ ਗਿਆ।

ਪਰ ਪੁਆਰ ਨੂੰ ਇਹਦੀ ਕੋਈ ਪ੍ਰਵਾਹ ਨਹੀਂ ਸੀ। ਉਹ ਵੀ ਮੂੰਹ ਉੱਤੇ 'ਬਾਈ! ਬਾਈ!' ਕਹਿਣ ਵਾਲੀਆਂ ਤੇ ਅੰਦਰੋਂ ਮਿੱਠੀਆਂ ਛੁਰੀਆਂ ਦਾ ਭਲੀਭਾਂਤ ਜਾਣੂ ਸੀ। ਉਹਦਾ ਕਹਿਣਾ ਸੀ ਕਿ ਅਜਿਹੇ 'ਮੀਸਣੇ' ਤੇ 'ਯਾਰ-ਮਾਰ' ਲੋਕਾਂ ਦੀ ਸਰਦਾਰੀ ਵਿੱਚ ਉਹਨੂੰ ਮੈਂਬਰ ਬਣਨ ਦਾ ਕੋਈ ਸ਼ੌਕ ਵੀ ਨਹੀਂ ਸੀ!

ਉਹ ਤਾਂ ਆਪ ਦੋ ਕਾਰਜਸ਼ੀਲ ਅਕਾਦਮੀਆਂ ਦਾ ਪ੍ਰਧਾਨ ਸੀ। ਉਹਦੀ ਅਗਵਾਈ ਵਿੱਚ ਤਿੰਨਾਂ-ਚਹੁੰ ਮਹੀਨਿਆਂ ਬਾਅਦ ਹੀ ਦੇਸ਼ ਭਗਤ ਯਾਦਗਾਰ ਹਾਲ ਵਿੱਚ ਕਿਸੇ ਨਾ



Sri Satguru Jagjit Singh Ji eLibrary NamdhariElibrary@gmail.com

ਕਿਸੇ ਕਾਨਫਰੰਸ/ਸੈਮੀਨਾਰ ਦੀ ਰੌਣਕ ਲੱਗੀ ਹੁੰਦੀ। ਪੰਜਾਬ ਦੇ ਨਾਮਵਰ ਬੁੱਧੀਜੀਵੀ 'ਅੱਧੀ ਜ਼ਬਾਨ' ਨਾਲ ਦਿੱਤੇ ਉਹਦੇ ਸੱਦੇ 'ਤੇ ਭੱਜੇ ਆਉਂਦੇ।

ਪਰ ਇਹ ਵੀ ਸੱਚ ਹੈ ਕਿ 'ਚੱਲਦੀ' ਦਾ ਨਾਂ ਹੀ 'ਗੱਡੀ' ਹੁੰਦਾ ਹੈ! ਸੱਤ ਸਾਲ ਉਹਨੇ ਪੰਜਾਬੀ ਯੂਨੀਵਰਸਿਟੀ ਵਿੱਚ 'ਸਰਦਾਰੀ' ਕੀਤੀ। ਬਾਅਦ ਵਿੱਚ ਹਰਕਿਸ਼ਨ ਸਿੰਘ ਸੁਰਜੀਤ ਨੇ ਉਹਨੂੰ ਪਾਰਟੀ ਦੇ ਅਖ਼ਬਾਰ 'ਦੇਸ਼ ਸੇਵਕ' ਦਾ ਸੰਪਾਦਕ ਲਾ ਦਿੱਤਾ। ਅਖ਼ਬਾਰ ਭਾਵੇਂ ਛੋਟਾ ਹੀ ਹੋਵੇ, ਪਰ ਰਾਜਨੀਤਕ ਹਲਕਿਆਂ ਵਿੱਚ ਉਹਦੇ ਸੰਪਾਦਕ ਨੂੰ 'ਮੰਨਿਆਂ' ਜਾਂਦਾ ਹੈ। ਪੁਆਰ ਤਾਂ ਉਂਝ ਵੀ 'ਸੁਰਜੀਤ' ਦਾ ਖ਼ਾਸ ਬੰਦਾ ਸੀ। ਜ਼ਾਹਿਰ ਹੈ; ਪੁਆਰ ਅਜੇ ਬਹੁਤ ਸਾਰਿਆਂ ਲਈ 'ਕੰਮ ਦਾ ਬੰਦਾ' ਸੀ। ਅਜੇ ਵੀ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਬੁੱਧੀਜੀਵੀ ਉਹਦੇ ਸੱਦੇ 'ਤੇ ਅਕਾਦਮੀਆਂ ਵੱਲੋਂ ਕੀਤੇ ਸਮਾਗਮਾਂ 'ਤੇ ਹੁੱਬ ਕੇ ਪਹੁੰਚਦੇ। ਪੁਆਰ ਦੇ ਸਮਾਗਮ-ਸਥਾਨ 'ਤੇ ਪਹੁੰਚਣ ਤੋਂ ਪਹਿਲਾਂ ਹੀ ਉਹ ਕਤਾਰ ਬੰਨ੍ਹ ਕੇ ਉਹਦੇ 'ਸਵਾਗਤ' ਲਈ ਖੜੇ ਹੁੰਦੇ।

2007 ਵਿੱਚ ਮੈਨੂੰ ਬੜੀ ਹਰਫ਼ਲੀ ਕਾਹਲੀ ਵਿੱਚ ਕਨੇਡਾ ਜਾਣਾ ਪਿਆ। ਮੇਰਾ ਲੜਕਾ ਸਾਡੇ ਪਰਿਵਾਰ ਦੇ ਵੀਜ਼ੇ ਲੱਗਣ ਤੋਂ ਬਾਅਦ 'ਤੁਰਤ' ਟਿਕਟ ਕਟਾ ਕੇ ਕਨੇਡਾ ਪਹੁੰਚਣ ਲਈ ਹਰ ਰੋਜ਼ ਜ਼ੋਰ ਪਾ ਰਿਹਾ ਸੀ। ਉਹਨੇ ਮੇਰੀ ਸੁਰਤ ਮਾਰੀ ਹੋਈ ਸੀ। ਪਰ ਮੇਰੇ ਲਈ ਇੱਕਤਰ੍ਹਾਂ 'ਪੱਕੇ ਤੌਰ' 'ਤੇ ਘਰ ਛੱਡਣ ਤੋਂ ਪਹਿਲਾਂ ਕਈ ਜ਼ਰੂਰੀ ਕੰਮ ਕਰਨ ਵਾਲੇ ਰਹਿੰਦੇ ਸਨ। ਜ਼ਮੀਨ ਅਤੇ ਘਰ ਦੀ ਸਾਂਭ-ਸੰਭਾਲ ਤੋਂ ਇਲਾਵਾ ਹੋਰ ਕਈ ਘਰੇਲੂ ਮਸਲੇ ਨਿਜੱਠਣ ਵਾਲੇ ਸਨ। ਮੈਂ ਡਾਢੇ ਮਾਨਸਿਕ ਦਬਾਅ ਵਿਚੋਂ ਲੰਘ ਰਿਹਾ ਸਾਂ। ਮੇਰੇ ਕੋਲ ਯਾਰਾਂ-ਦੋਸਤਾਂ ਨਾਲ ਆਪਣੇ ਕਨੇਡਾ ਜਾਣ ਬਾਰੇ ਸਲਾਹ-ਮਸ਼ਵਰੇ ਕਰਨ ਤੇ ਉਹਨਾਂ ਦੇ ਸਵਾਲਾਂ ਦੇ ਜਵਾਬ ਦੇ ਸਕਣ ਦੀ ਫ਼ੁਰਸਤ ਨਹੀਂ ਸੀ।

ਕਨੇਡਾ ਪਹੁੰਚਣ ਤੋਂ ਬਾਅਦ ਮੈਂ ਪੁਆਰ ਨੂੰ ਚਿੱਠੀ ਲਿਖ ਕੇ ਕਾਹਲੀ ਨਾਲ, ਉਹਨੂੰ ਬਿਨਾਂ ਮਿਲੇ-ਦੱਸੇ ਕਨੇਡਾ ਆਉਣ ਦੀ ਮੁਆਫ਼ੀ ਮੰਗੀ ਤੇ 'ਪੰਜਾਬ ਅਕਾਦਮੀ ਆਫ਼ ਸੋਸ਼ਲ ਸਾਇੰਸਜ਼, ਲਿਟਰੇਚਰ ਐਂਡ ਕਲਚਰ' ਦੇ ਜਨਰਲ ਸਕੱਤਰ ਦੇ ਅਹੁੱਦੇ ਤੋਂ ਅਸਤੀਫ਼ਾ ਭੇਜ ਦਿੱਤਾ।

ਅਗਲੇ ਸਾਲ ਜਦੋਂ ਮੈਂ ਪੰਜਾਬ ਗਿਆ ਤਾਂ ਪਤਾ ਲੱਗਾ ਕਿ ਅਕਾਦਮੀ ਵੱਲੋਂ ਦੇਸ਼ ਭਗਤ ਯਾਦਗਾਰ ਹਾਲ ਵਿੱਚ ਕੋਈ ਸਮਾਗਮ ਕਰਵਾਇਆ ਜਾ ਰਿਹਾ ਸੀ। ਮੈਨੂੰ ਖ਼ੁਸ਼ੀ ਹੋਈ ਕਿ ਸਭ ਯਾਰਾਂ-ਦੋਸਤਾਂ ਨੂੰ ਮਿਲ ਸਕਾਂਗਾ। ਮੈਂ ਹੁਣ ਕਿਹੜਾ ਅਕਾਦਮੀ ਦਾ ਅਹੁਦੇਦਾਰ ਸਾਂ, ਜਿਸ ਨੇ, ਸਵੇਰੇ ਵੇਲੇ ਸਿਰ ਜਾ ਕੇ, ਸਾਥੀਆਂ ਨਾਲ ਮਿਲ ਕੇ, ਸਟੇਜ ਦੇ ਪ੍ਰਬੰਧ ਵੇਖਣ ਅਤੇ ਆਏ ਮਹਿਮਾਨਾਂ ਨੂੰ 'ਜੀ ਆਇਆਂ' ਆਖਣ ਦੀ ਜ਼ਿੰਮੇਵਾਰੀ ਨਿਭਾਉਣੀ ਸੀ! ਮੈਂ ਸਹਿਜ-ਭਾਅ ਨਾਲ ਯਾਰਾਂ ਵਜੇ ਦੇ ਕਰੀਬ ਦੇਸ਼ ਭਗਤ ਹਾਲ ਵਿੱਚ ਪਹੁੰਚਾ। ਮੇਰੇ ਮਨ ਵਿੱਚ ਸੀ ਕਿ ਹੁਣ ਤੱਕ ਸਮਾਗਮ ਸ਼ੁਰੂ ਹੋ ਚੁੱਕਾ ਹੋਵੇਗਾ। ਪਰ ਪਤਾ ਲੱਗਾ ਕਿ ਅਜੇ ਤਾਂ ਮਹਿਮਾਨ ਦੂਜੇ ਵੱਡੇ ਹਾਲ ਵਿੱਚ ਨਾਸ਼ਤਾ ਕਰ ਰਹੇ ਹਨ। ਮੈਂ ਉਸ ਹਾਲ ਵਿੱਚ ਪਹੁੰਚਾ ਤਾਂ ਜਲੰਧਰ ਵਾਲੇ ਸਾਥੀਆਂ ਤੋਂ ਇਲਾਵਾ ਪੰਜਾਬੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਪੁਆਰ ਦੇ 'ਪੱਕੇ' ਪੰਜ-ਸੱਤ ਬੰਦੇ ਹੀ ਓਥੇ ਹਾਜ਼ਰ ਸਨ। ਸਾਰੇ ਬੜੇ ਉਤਸ਼ਾਹ ਨਾਲ ਮਿਲੇ। ਪੁਆਰ ਵੀ ਮਿਲਿਆ। ਮੈਂ ਹਾਸੇ ਨਾਲ ਆਖਿਆ, "ਡਾਕਟਰ ਸਾਹਿਬ! ਮੇਰੇ ਵੇਲੇ ਤਾਂ ਇਸ ਵੇਲੇ ਏਥੇ ਰੌਣਕਾਂ ਲੱਗੀਆਂ ਹੁੰਦੀਆਂ ਸਨ...।"



Sri Satguru Jagjit Singh Ji eLibrary NamdhariElibrary@gmail.com

ਗੱਲ ਅਜੇ ਮੇਰੇ ਮੂੰਹ ਵਿੱਚ ਹੀ ਸੀ ਕਿ ਪੁਆਰ ਬੜੇ ਰੁੱਖੇ ਅੰਦਾਜ਼ ਵਿੱਚ ਬੋਲਿਆ, "ਸਾਨੂੰ ਤੇਰੇ ਵਾਂਗ 'ਕੱਠੇ ਕੀਤੇ ਬੰਦਿਆਂ ਦੀ ਲੋੜ ਵੀ ਨਹੀਂ!"

ਉਹਦੇ ਅਜਿਹੇ ਰੁੱਖੇ ਜਵਾਬ ਨੂੰ ਸੁਣ ਕੇ ਮੈਂ ਹੈਰਾਨ ਰਹਿ ਗਿਆ। ਸਾਡੀ ਗੱਲ-ਬਾਤ ਅੱਗੇ ਵਧਣ ਤੋਂ ਇਸ ਕਰ ਕੇ ਬਚਾਅ ਹੋ ਗਿਆ, ਕਿਉਂਕਿ, ਏਨੇ ਚਿਰ ਵਿੱਚ ਮੈਨੂੰ ਹੱਥ ਮਿਲਾਉਣ ਲਈ ਕੋਈ ਨਵਾਂ ਮਹਿਮਾਨ ਅੱਗੇ ਵਧ ਆਇਆ ਸੀ।

ਬਾਅਦ ਵਿੱਚ ਮੈਨੂੰ ਪਤਾ ਲੱਗਾ ਕਿ ਪੁਆਰ ਮੇਰੇ 'ਤੇ ਇਸ ਗੱਲੋਂ ਬਹੁਤ ਹੀ ਨਰਾਜ਼ ਸੀ ਕਿ ਮੈਂ ਕਨੇਡਾ ਜਾਣ ਤੋਂ ਪਹਿਲਾਂ ਉਹਦੇ ਨਾਲ ਗੱਲ ਜਾਂ ਸਲਾਹ ਕਿਉਂ ਨਹੀਂ ਸੀ ਕੀਤੀ। ਉਹਦੀ ਨਰਾਜ਼ਗੀ ਸੱਚੀ ਸੀ। ਮੈਂ 'ਉਹਦੀ ਅਕਾਦਮੀ' ਦਾ ਉਹਦੀ 'ਬਖ਼ਸ਼ਿਸ਼' ਨਾਲ ਬਣਾਇਆ ਜਨਰਲ ਸਕੱਤਰ ਤਾਂ ਸਾਂ ਹੀ, ਇਸਤੋਂ ਵੱਧ ਉਹਨੂੰ,ਆਪਣੇ ਨਾਲ ਨੇੜਲੀ ਦੋਸਤੀ ਦਾ ਵੀ, ਮੇਰੇ 'ਤੇ ਮਾਣ ਸੀ। ਮੈਂ ਉਹਦਾ ਇਹ ਮਾਣ ਤੋੜ ਦਿੱਤਾ ਸੀ! ਉਹ ਕਈ ਚਿਰ ਮੇਰੇ ਨਾਲ ਵੱਟਿਆ ਰਿਹਾ।

ਪਰ ਸਮਾਗਮ ਵਿੱਚ ਏਨੀ ਘੱਟ ਹਾਜ਼ਰੀ ਦਾ ਕਾਰਨ, ਸ਼ਾਇਦ, ਇਹ ਸੀ ਕਿ ਹੁਣ ਉਹ ਨਾ ਵਾਈਸ-ਚਾਂਸਲਰ ਸੀ, ਨਾ ਅਖ਼ਬਾਰ ਦਾ ਸੰਪਾਦਕ ਸੀ ਤੇ ਨਾ ਹੀ ਹਰਕਿਸ਼ਨ ਸਿੰਘ ਸੁਰਜੀਤ ਦਾ ਉਹਦੇ ਸਿਰ 'ਤੇ ਸਾਇਆ ਰਹਿ ਗਿਆ ਸੀ। 'ਸੁਰਜੀਤ' ਪਿਛਲੇ ਮਹੀਨੇ ਸੰਸਾਰ ਨੂੰ ਸਦੀਵੀ ਅਲਵਿਦਾ ਕਹਿ ਗਿਆ ਸੀ! ਸਮਾਗਮ ਤੋਂ ਪਹਿਲਾਂ ਹੀ ਪਟਿਆਲਿਉਂ, ਚੰਡੀਗੜ੍ਹੋਂ ਤੇ ਅੰਬਰਸਰੋਂ ਕਤਾਰ ਬਣਾ ਕੇ ਖਲੋਣ ਵਾਲੇ 'ਲੋੜਵੰਦ' ਵਿਦਵਾਨਾਂ ਲਈ ਪੁਆਰ ਹੁਣ, ਸ਼ਾਇਦ, ਬਹੁਤੇ 'ਕੰਮ ਦੀ ਸ਼ੈਅ' ਨਹੀਂ ਸੀ ਰਹਿ ਗਿਆ!

***  ***  ***  ***

1991 ਵਿੱਚ, ਜਦੋਂ ਅਜੇ ਪੰਜਾਬ ਕਾਲੇ ਦੌਰ ਦੇ ਪ੍ਰਛਾਵੇਂ ਹੇਠ ਸੀ। ਮੈਂ ਜਲੰਧਰ ਦੀ ਲੇਖਕ ਸਭਾ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਤੇ ਜਨਰਲ ਸਕੱਤਰ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਦੇ ਸਹਿਯੋਗ ਨਾਲ ਦੋ-ਦਿਨਾਂ ਕਹਾਣੀ-ਗੋਸ਼ਟੀ ਕਰਵਾਈ। ਅੱਤਵਾਦ ਦਾ ਜ਼ੋਰ ਹੋਣ ਅਤੇ 'ਖਾੜਕੂਆਂ' ਵੱਲੋਂ 'ਪੰਜਾਬ ਬੰਦ' ਦੇ ਸੱਦੇ ਦੇ ਬਾਵਜੂਦ, ਪੰਜਾਬ ਅਤੇ ਪੰਜਾਬੋਂ ਬਾਹਰਲੇ, ਚਾਰ ਸੌ ਦੇ ਲਗਭਗ ਕਹਾਣੀਕਾਰ, ਆਲੋਚਕ ਤੇ ਵਿਦਵਾਨ ਜਲੰਧਰ ਦੇ ਦੇਸ਼-ਭਗਤ ਯਾਦਗਾਰ ਹਾਲ ਵਿੱਚ ਪਹੁੰਚ ਗਏ। ਇਹ ਕਹਾਣੀਕਾਰਾਂ ਦਾ ਅਨੂਠਾ ਇਤਿਹਾਸਕ ਇਕੱਠ ਸੀ। ਯਾਰ-ਦੋਸਤ ਮਿਲ ਰਹੇ ਸਨ। ਹਾਲ ਦੇ ਅੰਦਰ-ਬਾਹਰ ਰੌਣਕਾਂ ਲੱਗੀਆਂ ਹੋਈਆਂ ਸਨ। ਕਹਾਣੀਕਾਰਾਂ ਵੱਲੋਂ ਆਪਣੀਆਂ ਸਭ ਤੋਂ ਬਿਹਤਰੀਨ ਕਹਾਣੀਆਂ ਪੜ੍ਹੀਆਂ ਜਾ ਰਹੀਆਂ ਸਨ। ਉਹਨਾਂ 'ਤੇ ਬਹਿਸ-ਮੁਬਾਹਿਸਾ ਹੋ ਰਿਹਾ ਸੀ। ਦੋ-ਦਿਨਾਂ ਗੋਸ਼ਟੀ ਦੀ ਅਪਾਰ ਸਫ਼ਲਤਾ ਤੋਂ ਬਾਅਦ ਲੇਖਕ ਜੱਫ਼ੀਆਂ ਪਾਉਂਦੇ, ਮਿੱਠੀਆਂ ਯਾਦਾਂ ਲੈ ਕੇ, ਇੱਕ-ਦੂਜੇ ਤੋਂ ਵਿੱਛੜੇ।

ਓਸੇ ਹਫ਼ਤੇ ਜੋਗਿੰਦਰ ਸਿੰਘ ਪੁਆਰ ਦਾ ਰੋਜ਼ਾਨਾ 'ਅਜੀਤ' ਦੇ ਸੰਪਾਦਕੀ ਸਫ਼ੇ 'ਤੇ ਇਸ ਕਹਾਣੀ-ਸਮਾਗਮ ਬਾਰੇ ਲੰਮਾ ਆਰਟੀਕਲ ਛਪਿਆ। ਉਹ ਦੋਵੇਂ ਦਿਨ ਸਮਾਗਮ ਵਿੱਚ ਹਾਜ਼ਰ ਰਿਹਾ ਸੀ। ਆਰਟੀਕਲ ਵਿੱਚ ਉਹਨੇ ਇਸ ਸਮਾਗਮ ਵਿੱਚ 'ਸੈਮੀਨਾਰ-ਕਲਚਰ' ਦੀ ਅਣਹੋਂਦ ਵੱਲ ਵਿਸ਼ੇਸ਼ ਇਸ਼ਾਰਾ ਕਰਦਿਆਂ, ਇਸਨੂੰ ਨਿਰੋਲ 'ਲੇਖਕਾਂ ਦਾ ਮੇਲਾ' ਆਖ ਕੇ ਛੁਟਿਆਉਣ ਦੀ ਕੋਸ਼ਿਸ਼ ਕੀਤੀ ਸੀ। ਉਹਦੀ ਗੱਲ ਕੁੱਝ ਹੱਦ ਤੱਕ ਤਾਂ ਠੀਕ ਸੀ ਕਿ ਜਦੋਂ ਹਾਲ ਅੰਦਰ ਗੰਭੀਰ ਚਰਚਾ ਹੋ ਰਹੀ ਹੋਵੇ ਤਾਂ ਲੇਖਕਾਂ



Sri Satguru Jagjit Singh Ji eLibrary NamdhariElibrary@gmail.com

ਦੀ ਵੱਡੀ ਗਿਣਤੀ ਹਾਲ ਤੋਂ ਬਾਹਰ ਟੋਲੀਆਂ ਬਣਾ ਕੇ ਗੱਪਾਂ ਮਾਰਨ ਵਿੱਚ ਨਹੀਂ ਲੱਗੀ ਹੋਣੀ ਚਾਹੀਦੀ। ਮੇਰਾ ਖ਼ੁਦ ਵੀ ਇਸ ਗੱਲ ਵੱਲ ਧਿਆਨ ਸੀ। ਅਗਲੇ ਦਿਨ ਮੈਂ ਲੇਖਕਾਂ ਨੂੰ ਕਿਹਾ ਕਿ ਉਹ ਹਾਲ ਵਿਚੋਂ ਉੱਠ ਕੇ ਬਾਹਰ ਨਾ ਜਾਣ, ਸਗੋਂ, ਹਾਲ ਵਿੱਚ ਬਹਿ ਕੇ ਹੋਰਨਾਂ ਦੇ ਵਿਚਾਰ ਸੁਣਨ ਤੇ ਆਪਣੇ ਵਿਚਾਰ ਸਾਂਝੇ ਕਰਨ। ਜੇ ਕੋਈ ਲੇਖਕ ਬਾਹਰ ਜਾਂਦੇ ਵੀ ਤਾਂ ਮੈਂ ਜਾ ਕੇ ਉਹਨਾਂ ਨੂੰ ਅੰਦਰ ਲੈ ਆਉਂਦਾ। ਅਗਲੇ ਦਿਨ, ਪਿਛਲੇ ਦਿਨ ਵਾਲੀ ਸ਼ਿਕਾਇਤ ਨਾ ਰਹੀ।

ਡਾ. ਪੁਆਰ ਦਾ ਆਰਟੀਕਲ ਪੜ੍ਹ ਕੇ ਮੈਨੂੰ ਖੁੰਧਕ ਆਈ। ਉਹ ਏਨੇ ਵੱਡੇ ਸਮਾਗਮ ਦੀ ਸਫ਼ਲਤਾ ਨੂੰ ਮੂਲੋਂ ਹੀ ਘਟਾ ਕੇ ਵੇਖ ਰਿਹਾ ਸੀ। 1991 ਵਿੱਚ ਹੋਏ ਕਹਾਣੀ-ਸਮਾਗਮ ਦੀ ਸਫ਼ਲਤਾ ਤੋਂ ਬਾਅਦ, ਲੇਖਕਾਂ ਦੀ ਪੁਰਜ਼ੋਰ ਮੰਗ 'ਤੇ, ਮੈਂ 1993 ਤੇ 1995 ਵਿੱਚ ਵੀ ਕਹਾਣੀ ਦੇ ਦੋ ਹੋਰ ਮਹਾ-ਸਮਾਗਮ ਕਰਵਾਏ। ਬੇਹੱਦ ਸਫ਼ਲ ਤੇ ਯਾਦਗਾਰੀ। ਮੈਂ ਜਾਣ-ਬੁੱਝ ਕੇ ਇਹਨਾਂ ਕਹਾਣੀ-ਸਮਾਗਮਾਂ ਨੂੰ 'ਕਹਾਣੀ ਉਤਸਵ' ਦਾ ਨਾਂ ਦਿੱਤਾ। ਜੇ ਪੁਆਰ ਕਹਿੰਦਾ ਹੈ ਕਿ ਇਹ ਸਮਾਗਮ 'ਮੇਲਾ' ਜਾਂ 'ਉਤਸਵ' ਨੇ ਤਾਂ ਇੰਝ ਹੀ ਸਹੀ! ਪਰ ਇਹ ਵੀ ਸਚਾਈ ਸੀ ਕਿ ਪੁਆਰ ਦੇ ਆਰਟੀਕਲ ਵਿੱਚ ਪੇਸ਼ ਕੀਤੇ ਗਏ ਵਿਚਾਰਾਂ ਦੇ ਅਸਰ ਹੇਠ ਮੈਂ ਅਗਲੇ ਦੋਵਾਂ ਸਮਾਗਮ ਨੂੰ ਸਹੀ ਅਰਥਾਂ ਵਿੱਚ 'ਸੈਮੀਨਾਰ ਕਲਚਰ' ਦੀਆਂ ਬੁਨਿਆਦੀ ਲੋੜਾਂ ਨੂੰ ਮੁੱਖ ਰੱਖ ਕੇ ਹੀ ਚਲਾਇਆ ਸੀ।

ਪਰ ਜਦੋਂ ਪੁਆਰ ਨੇ ਮੈਨੂੰ 'ਪੰਜਾਬ ਅਕਾਦਮੀ ਆਫ਼ ਸੋਸ਼ਲ ਸਾਇੰਸਜ਼' ਦਾ ਜਨਰਲ ਸਕੱਤਰ ਬਣਾਇਆ ਤਾਂ ਉਦੋਂ ਉਹਦੇ ਮਨ 'ਤੇ ਕਹਾਣੀ ਬਾਰੇ ਤਿੰਨ ਮਹਾ-ਸਮਾਗਮ ਕਰਾ ਲੈਣ ਵਾਲੀ ਮੇਰੀ 'ਮੇਲੇ ਕਰਾ ਲੈਣ ਵਾਲੀ ਸਮਰੱਥਾ' ਦਾ ਹੀ ਪ੍ਰਭਾਵ ਸੀ। ਤੇ ਉਹਨੂੰ ਲੱਗਦਾ ਸੀ ਕਿ ਮੈਂ ਅਕਾਦਮੀ ਦਾ ਜਨਰਲ ਸਕੱਤਰ ਬਣ ਕੇ ਆਪਣੀ ਇਸ ਸਮਰੱਥਾ ਦਾ ਸਹੀ ਪ੍ਰਯੋਗ ਕਰ ਸਕਾਂਗਾ। ਤੇ ਸ਼ਾਇਦ ਮੈਂ ਕੀਤਾ ਵੀ!

ਇਸ ਮੁੱਦੇ 'ਤੇ 'ਵੱਖਰੇ' ਵਿਚਾਰ ਰੱਖਦੇ ਹੋਏ ਵੀ ਅਸੀਂ ਇੱਕ ਦੂਜੇ ਦੇ ਕਿੰਨੇ ਕਰੀਬ ਸਾਂ! ਵੱਖਰੇ ਵੀ ਕਾਹਦੇ! ਐਵੇਂ ਈਗੋ ਦਾ ਅੜਿਕਾ ਜਿਹਾ ਸੀ। ਸਚਾਈ ਤਾਂ ਇਹ ਹੈ ਕਿ ਅਜਿਹੇ ਸਮਾਗਮ ਵਿਚਾਰ-ਚਰਚਾ ਦਾ ਮਾਧਿਅਮ ਵੀ ਬਣਦੇ ਨੇ ਤੇ ਮੇਲ-ਗੇਲ ਦਾ ਵੀ। ਵਿਛੜੇ ਯਾਰ-ਬੇਲੀ ਚਿਰਾਂ ਬਾਅਦ ਮਿਲਦੇ ਨੇ। ਸੈਮੀਨਾਰ-ਕਲਚਰ ਦੀਆਂ ਬੁਨਿਆਦੀ ਧਾਰਨਾਵਾਂ ਦੀ ਪੂਰਤੀ ਕਰਦੇ ਹੋਏ ਵੀ ਇਸ ਵਿਚੋਂ 'ਮੇਲੇ' ਨੂੰ ਖ਼ਾਰਜ ਨਹੀਂ ਕੀਤਾ ਜਾ ਸਕਦਾ! ਅਗਲੇ ਸਾਲਾਂ ਵਿੱਚ ਜਦੋਂ ਅਸੀਂ ਆਪਣੀਆਂ ਅਕਾਦਮੀਆਂ ਵੱਲੋਂ ਕਾਨਫ਼ਰੰਸਾਂ ਤੇ ਸੈਮੀਨਾਰ ਕਰਦੇ ਰਹੇ ਤਾਂ ਦਿਨੇ 'ਸੈਮੀਨਾਰ-ਕਲਚਰ' ਦੀ ਪਾਲਣਾ ਕਰਦੇ ਤੇ ਸ਼ਾਮ ਨੂੰ 'ਯਾਰਾਂ ਦਾ ਮੇਲਾ' ਵੀ ਲੱਗਦਾ। ਬਾਹਰੋਂ ਆਏ ਤੇ ਸਥਾਨਕ ਵਿਦਵਾਨਾਂ ਵਾਸਤੇ 'ਖਾਣ-ਪਾਣ' ਚੱਲਦਾ। ਪੁਆਰ ਦੇ ਖੱਬੇ ਹੱਥ ਵਿੱਚ ਬੋਤਲ ਹੁੰਦੀ ਤੇ ਅੱਗੇ ਯਾਰਾਂ ਦੇ ਗਿਲਾਸ। ਅੱਧੀ-ਅੱਧੀ ਰਾਤ ਤੱਕ ਗੱਪ-ਗੋਸ਼ਟੀਆਂ ਚੱਲਦੀਆਂ। ਪੁਆਰ ਦੇ ਸੁਭਾਅ ਦੀ ਇੱਕ ਹੋਰ ਖ਼ੂਬਸੂਰਤ ਗੱਲ ਇਹ ਸੀ ਕਿ ਉਹ ਆਪਣੇ ਸਹਾਇਕਾਂ ਨੂੰ (ਸੁਖਵਿੰਦਰ ਸੰਘਾ, ਬਲਦੇਵ ਚੀਮਾ, ਵੇਦ ਅਗਨੀਹੋਤਰੀ, ਤੇ ਮੇਰੇ ਸਮੇਤ) ਰਾਤ ਦੀ 'ਪਾਰਟੀ' ਵਾਸਤੇ ਖ਼ਰਚ ਕਰਨ ਦਾ ਪੂਰਾ ਅਧਿਕਾਰ ਦਿੰਦਾ। ਸੈਮੀਨਾਰ ਤੋਂ ਬਾਅਦ ਵੀ ਉਹ ਕਦੀ ਨਿਨਵਾਂ ਨਾ ਲੈਂਦਾ ਕਿ ਏਨਾ ਖ਼ਰਚ ਕਿੱਥੇ ਤੇ ਕਿਉਂ ਕੀਤਾ ਗਿਆ! ਪਾਰਟੀ 'ਤੋਂ 'ਵਧ ਗਿਆ ਮਾਲ' ਬੇਲੀਆਂ ਦੇ ਅਗਲੇ ਦਿਨਾਂ ਵਿੱਚ ਵੀ ਕੰਮ ਆਉਂਦਾ ਰਹਿੰਦਾ!



Sri Satguru Jagjit Singh Ji eLibrary NamdhariElibrary@gmail.com

ਵੇਖਿਆ ਜਾ ਸਕਦਾ ਹੈ ਕਿ ਜਿਹੜਾ ਪੁਆਰ 'ਸਾਹਿਤਕ-ਮੇਲਿਆਂ' ਦੇ ਉਤੋਂ-ਉਤੋਂ ਹੀ ਖ਼ਿਲਾਫ਼ ਸੀ; ਉਹਦੀ ਹਾਜ਼ਰੀ ਵਿੱਚ ਵੀ 'ਮੇਲੇ' ਲੱਗਦੇ ਰਹੇ।

ਉੱਤੋਂ-ਉੱਤੋਂ ਤਾਂ ਉਹ ਸਾਹਿਤਕਾਰਾਂ ਅਤੇ ਸਾਹਿਤ ਦੇ ਮਹੱਤਵ ਤੋਂ ਵੀ ਇਨਕਾਰੀ ਸੀ। ਉਹਦਾ ਮੱਤ ਸੀ ਕਿ ਭਾਸ਼ਾ ਦੀ ਤਰੱਕੀ ਵਿੱਚ ਸਾਹਿਤਕਾਰਾਂ ਨਾਲੋਂ ਵੱਧ ਯੋਗਦਾਨ ਭਾਸ਼ਾ-ਵਿਗਿਆਨੀਆਂ ਦਾ ਹੁੰਦਾ ਹੈ। ਉਹ ਕਹਿੰਦਾ ਸੀ ਕਿ ਯੂਨੀਵਰਸਿਟੀ ਵਿੱਚ ਕੇਵਲ ਸਾਹਿਤ ਪੜ੍ਹਾਏ ਜਾਣ ਨਾਲ ਭਾਸ਼ਾ ਦਾ ਕੁੱਝ ਨਹੀਂ ਸੌਰਨ ਲੱਗਾ! ਇਸ ਲਈ ਭਾਸ਼ਾ ਵਿਗਿਆਨ ਦੀ ਪੜ੍ਹਾਈ ਲਾਜ਼ਮੀ ਹੈ। ਤੇ ਉਹਨੇ ਬੀ. ਏ. ਦੇ ਸਿਲੇਬਸਾਂ ਵਿੱਚ ਭਾਸ਼ਾ ਵਿਗਿਆਨ ਦਾ ਵਿਸ਼ਾ ਸ਼ਾਮਲ ਕਰਵਾ ਕੇ ਹੀ ਦਮ ਲਿਆ! ਪਰ ਜੇ ਹਕੀਕਤ ਵਿੱਚ ਸਾਹਿਤਕਾਰਾਂ ਪ੍ਰਤੀ ਉਹਦੇ ਨਜ਼ਰੀਏ ਨੂੰ ਵੇਖੀਏ ਤਾਂ ਇਹ ਪੁਆਰ ਹੀ ਸੀ ਜਿਸ ਨੇ ਆਪਣੇ ਕਾਰਜ-ਕਾਲ ਵਿੱਚ ਸੰਤ ਸਿੰਘ ਸੇਖੋਂ ਅਤੇ ਡਾ. ਅਤਰ ਸਿੰਘ ਵਰਗੇ ਵਿਦਵਾਨਾਂ/ਸਾਹਿਤਕਾਰਾਂ ਨੂੰ ਪ੍ਰੋਫ਼ੈਸਰ ਐਮੀਟਾਰਸ ਵਰਗੇ ਅਹੁਦੇ ਦੇ ਕੇ ਸਨਮਾਨਿਤ ਕੀਤਾ। ਕਈ ਪ੍ਰਸਿੱਧ ਲੇਖਕਾਂ, ਸੰਤੋਖ ਸਿੰਘ ਧੀਰ, ਹਰਨਾਮ ਦਾਸ ਸਹਿਰਾਈ, ਜਗਤਾਰ ਅਤੇ ਹੋਰ ਕਈਆਂ ਦੇ ਜੀਵਨ-ਭਰ ਲਈ ਵਜ਼ੀਫ਼ੇ ਲਾ ਦਿੱਤੇ। ਸੰਤ ਸਿੰਘ ਸੇਖੋਂ ਤੋਂ ਬਾਅਦ ਜਦੋਂ ਡਾ. ਅਤਰ ਸਿੰਘ ਨੂੰ ਪ੍ਰੋਫ਼ੈਸਰ ਐਮੀਰਾਟਸ ਦੇ ਅਹੁਦੇ ਨਾਲ ਸਨਮਾਨਿਤ ਕਰਨਾ ਸੀ ਤਾਂ ਉਹਨੀਂ ਦਿਨੀਂ ਡਾ. ਅਤਰ ਸਿੰਘ ਪਾਰਕਿਨਸਨ ਦੀ ਬੀਮਾਰੀ ਨਾਲ ਬੁਰੀ ਤਰ੍ਹਾਂ ਪੀੜਤ ਸੀ। ਪੁਆਰ ਆਪ ਚੱਲ ਕੇ ਚੰਡੀਗੜ੍ਹ ਉਹਦੇ ਘਰ ਪੁੱਜਾ ਤੇ ਇਹ ਸਨਮਾਨ ਪ੍ਰਾਪਤ ਕਰਨ ਦੀ ਗੁਜ਼ਾਰਿਸ਼ ਕੀਤੀ।

ਸੋ ਅਸਲ ਵਿੱਚ ਇਹ ਸੀ ਸਾਹਿਤਕਾਰਾਂ ਪ੍ਰਤੀ ਉਹਦੀ ਹਕੀਕੀ ਆਦਰ-ਭਾਵਨਾ!

ਸਾਹਿਤਕਾਰਾਂ ਦੀ ਤਾਂ ਗੱਲ ਛੱਡੋ, ਉਹ ਤਾਂ ਸਵੇਰੇ ਉੱਠ ਕੇ ਰੋਜ਼ ਪਤਨੀ ਲਈ ਹੀ ਚਾਹ ਨਹੀਂ ਸੀ ਬਣਾਉਂਦਾ, ਸਗੋਂ ਯੂਨੀਵਰਸਿਟੀ ਵਿੱਚ ਆਪਣੇ ਕਾਰਜਕਾਲ ਦੌਰਾਨ ਉਹ ਆਪਣੇ ਸੁਰੱਖਿਆ ਕਰਮੀਆਂ ਨੂੰ ਵੀ ਆਪਣੇ ਹੱਥੀਂ ਚਾਹ ਬਣਾ ਕੇ ਪਿਆਉਂਦਾ। ਅੱਤ ਦੇ ਖ਼ਰ੍ਹਵੇ ਤੇ ਕੌੜੇ ਸਮਝੇ ਜਾਣ ਵਾਲੇ ਬੰਦੇ ਅੰਦਰ ਸੰਵੇਦਸ਼ੀਲਤਾ ਦੀ ਅਜਿਹੀ ਨੁੱਕਰ ਵੀ ਸੀ।

-ਸਾਹਿਤ ਤੇ ਸਾਹਿਤਕ 'ਮੇਲਿਆਂ' ਦੀ ਓਪਰੀ ਮੁਖ਼ਾਲਫ਼ਤ ਕਰਨ ਵਾਲਾ ਪੁਆਰ ਜ਼ਿੰਦਗੀ ਦੇ ਆਖ਼ਰੀ ਪੜਾਅ 'ਤੇ ਭਾਰਤ-ਪੱਧਰੀ 'ਭਾਸ਼ਾ-ਉਤਸਵ' ਕਰਵਾਉਣ ਦੇ ਸੁਪਨੇ ਲੈ ਰਿਹਾ ਸੀ। ਤੇ ਇਸ ਉਤਸਵ ਨੂੰ ਕਰਾਵਾਉਣ ਦੀ ਲੋਚਾ ਪਿੱਛੇ ਜੈਪੁਰ ਦਾ 'ਸਾਹਿਤ-ਉਤਸਵ' ਹੀ ਪ੍ਰੇਰਕ ਸੀ!

*** *** *** ***

ਇੱਕ ਦਿਨ ਜਨਵਰੀ ਦੀ ਨਿੱਘੀ ਧੁੱਪ ਵਿੱਚ ਦੇਸ਼ ਭਗਤ ਯਾਦਗਾਰ ਹਾਲ ਦੇ ਵਿਹੜੇ ਵਿੱਚ ਧੁੱਪੇ ਕੁਰਸੀਆਂ 'ਤੇ ਬੈਠੇ ਸਾਂ। ਸ਼ਾਇਦ ਇੱਕ-ਦੋ ਜਣੇ ਹੋਰ ਵੀ ਸਨ। ਗੱਲ ਪੁਆਰ ਦੇ ਮੁਢਲੇ ਜੀਵਨ ਤੋਂ ਸ਼ੁਰੂ ਹੋਈ। ਉਹ ਰਉਂ ਵਿੱਚ ਸੀ। ਉਹ ਦੱਸ ਰਿਹਾ ਸੀ ਕਿ ਗਿਆਰਾਂ ਸਾਲਾਂ ਦਾ ਸੀ ਉਹ, ਜਦੋਂ ਦੇਸ਼ ਦੀ ਵੰਡ ਹੋਈ ਤੇ ਉਹਨਾਂ ਨੂੰ ਮਿੰਟਗੁਮਰੀ ਜ਼ਿਲ੍ਹੇ ਦੀ ਉਕਾੜਾ ਤਹਿਸੀਲ ਵਿੱਚ ਪੈਂਦੇ ਆਪਣੇ ਪਿੰਡ ਨੂੰ ਸਦੀਵੀ ਅਲਵਿਦਾ ਆਖ ਕੇ, ਵੱਸਦੇ-ਰੱਸਦੇ ਘਰ-ਬਾਰ ਛੱਡ ਕੇ ਤੁਰਨਾ ਪਿਆ। ਕਿਵੇਂ ਉਹਨਾਂ



Sri Satguru Jagjit Singh Ji eLibrary NamdhariElibrary@gmail.com

ਦਾ ਲੰਮਾ ਕਾਫ਼ਿਲਾ ਹੌਲੀ-ਹੌਲੀ ਸਰਕਦਾ, ਜਾਨ ਬਚਾਉਂਦਾ ਭਾਰਤ ਪਹੁੰਚਿਆ। ਕਿਵੇਂ ਘੋੜੀ 'ਤੇ ਸਵਾਰ (ਭਵਿੱਖ ਦਾ ਮੁੱਖ-ਮੰਤ੍ਰੀ) ਬੇਅੰਤ ਸਿੰਘ ਹੱਥ ਵਿੱਚ ਬੰਦੂਕ ਲੈ ਕੇ ਕਾਫ਼ਿਲੇ ਦੀ ਰਾਖੀ ਲਈ ਕਾਫ਼ਿਲੇ ਦੇ ਅੰਗ-ਸੰਗ ਰਿਹਾ। ਕਿਵੇਂ ਵੰਡ ਤੋਂ ਬਾਅਦ ਉਹਨਾਂ ਦਾ ਪਰਿਵਾਰ ਪਹਿਲਾਂ ਅਲਾਵਲਪੁਰ ਤੇ ਫਿਰ ਪੱਕੇ ਤੌਰ 'ਤੇ ਲੱਧੇਵਾਲੀ ਆਣ ਕੇ ਵੱਸਿਆ।

ਗੱਲਾਂ ਲੰਮੀਆਂ ਚੱਲੀਆਂ। ਅਲਾਵਲਪੁਰ ਤੋਂ ਦਸਵੀਂ ਪਾਸ ਕਰ ਕੇ, ਲਾਇਲਪੁਰ ਖ਼ਾਲਸਾ ਕਾਲਜ ਤੋਂ ਪੰਜਾਬੀ ਤੇ ਅੰਗਰੇਜ਼ੀ ਦੀ ਐਮ ਏ ਕਰਨ ਤੋਂ ਲੈ ਕੇ ਕੰਨਿਆਂ ਮਹਾਂ ਵਿਦਿਆਲਾ ਵਿੱਚ ਪਹਿਲੀ ਨਿਯੁਕਤੀ ਤੱਕ ਦਾ ਸਫ਼ਰ ਤੇ ਫੇਰ ਲਾਇਲਪੁਰ ਖ਼ਾਲਸਾ ਕਾਲਜ ਵਿੱਚ ਅਧਿਆਪਨ ਤੋਂ ਤੁਰਦੀ ਗੱਲ ਲੰਡਨ ਯੂਨੀਵਰਸਿਟੀ ਤੋਂ ਭਾਸ਼ਾ ਵਿਗਿਆਨ ਵਿੱਚ ਐੱਮ. ਲਿਟ. ਕਰਨ ਪਿੱਛੋਂ ਪੰਜਾਬੀ ਯੂਨੀਵਰਸਿਟੀ ਵਿੱਚ ਪ੍ਰਾ-ਅਧਿਆਪਕ ਲੱਗਣ ਤੱਕ ਚੱਲਦੀ ਹੋਈ, ਵਾਈਸ ਚਾਂਸਲਰ ਲੱਗਣ ਤੱਕ ਪਹੁੰਚੀ। ਵਿੱਚ-ਵਿੱਚ ਨਿੱਕੇ ਨਿੱਕੇ ਦਿਲਚਸਪ ਵੇਰਵੇ। ਕੁੱਝ ਅਣਸੁਣੀਆਂ ਗੱਲਾਂ।

ਮੈਂ ਕਿਹਾ, "ਡਾ. ਸਾਹਿਬ! ਆਪਣੀ ਸਵੈ-ਜੀਵਨੀ ਲਿਖੋ। ਤੁਹਾਡੇ ਸੰਘਰਸ਼ ਦੀ ਲੰਮੀ ਤੇ ਦਿਲਚਸਪ ਦਾਸਤਾਨ ਹੈ। ਜਿਵੇਂ ਡਾ. ਸਰਦਾਰਾ ਸਿੰਘ ਜੌਹਲ ਨੇ ਕਮਾਲ ਦੇ ਅਨੁਭਵ ਲਿਖੇ ਨੇ ਤੁਹਾਡੀ ਜੀਵਨੀ ਵਿੱਚ ਵੀ ਬਹੁਤ ਕੁੱਝ ਅਜਿਹਾ ਹੋਵੇਗਾ ਜੋ ਨਵੀਂ ਪੀੜ੍ਹੀ ਦੇ ਬੱਚਿਆਂ ਲਈ ਪ੍ਰੇਰਨਾ ਦੇਣ ਵਾਲਾ ਹੋਵੇਗਾ।"

ਉਹ ਪੋਲਾ ਜਿਹਾ ਮੁਸਕਰਾਇਆ। ਕਿਸੇ ਹੋਰ ਨੇ ਵੀ ਮੇਰੀ ਹਾਮੀ ਭਰੀ।

ਉਹਦੀ ਚੁੱਪ ਨੂੰ ਰਜ਼ਮੰਦੀ ਸਮਝਦਿਆਂ ਮੈਂ ਕਿਹਾ, "ਬੱਸ ਅੱਜ ਤੋਂ ਸੋਚਣਾ ਤੇ ਮਨ ਵਿੱਚ ਤਰਤੀਬ ਦੇਣੀ ਸ਼ੁਰੂ ਕਰ ਦਿਉ। ਤੇ ਫਿਰ ਲਿਖਣਾ ਵੀ। ਮੈਂ ਅਗਲੇ ਹਫ਼ਤੇ ਤੁਹਾਨੂੰ ਪੁੱਛਣਾ ਹੈ ਕਿ ਤੁਸੀਂ ਪਹਿਲਾ ਚੈਪਟਰ ਲਿਖ ਲਿਆ ਹੈ ਕਿ ਨਹੀਂ।"

ਉਹ ਹੱਸ ਪਿਆ। ਲਗਭਗ ਸਵੈ-ਜੀਵਨੀ ਲਿਖਣਾ ਮੰਨ ਕੇ ਉਹ ਇਹ ਕਹਿੰਦਾ ਉਠਿਆ, "ਉਂਝ ਕੰਮ ਹੈ ਤਾਂ ਔਖਾ, ਪਰ ਚਲੋ ਵੇਖਦੇ ਹਾਂ!"

ਪਰ ਅਗਲੇ ਹਫ਼ਤੇ ਨਾ ਮੈਂ ਪੁੱਛਿਆ ਤੇ ਨਾ ਉਹਨੇ ਦੱਸਿਆ ਕਿ ਉਹਨੇ ਪਹਿਲਾ ਚੈਪਟਰ ਲਿਖ ਲਿਆ ਹੈ!

ਤੇ ਫਿਰ ਕੋਵਿਡ/19 ਦਾ ਕਹਿਰ ਟੁੱਟ ਪਿਆ। ਮੇਲ-ਮੁਲਾਕਾਤਾਂ ਬੰਦ ਹੋ ਗਈਆਂ!

ਨਾ ਭਾਸ਼ਾ-ਉਤਸਵ ਹੋ ਸਕਿਆ ਤੇ ਨਾ ਹੀ ਸਵੈ-ਜੀਵਨੀ ਲਿਖੀ ਜਾ ਸਕੀ।

ਅਗਸਤ ਦੇ ਅੰਤ ਵਿੱਚ ਮੈਂ ਕਨੇਡਾ ਆ ਗਿਆ ਤੇ 15 ਅਕਤੂਬਰ ਨੂੰ ਉਹਦੇ ਸਦੀਵੀ ਵਿਛੋੜੇ ਦੀ ਖ਼ਬਰ ਆ ਗਈ। ਪੰਜਾਬੀ ਭਾਸ਼ਾ ਬਾਰੇ ਬਣਾਈਆਂ ਅਗਲੇਰੀਆਂ ਯੋਜਨਾਵਾਂ ਤੇ ਉਹਦੇ ਹੋਰ ਸੁਪਨੇ ਵੀ ਉਹਦੇ ਨਾਲ ਹੀ ਸੌਂ ਗਏ। ਪਰ ਪੰਜਾਬੀ ਭਾਸ਼ਾ ਲਈ ਜੂਝਦਾ ਉਹ ਆਖ਼ਰੀ ਸਾਹਾਂ ਤੱਕ ਰਿਹਾ। 10 ਅਕਤੂਬਰ ਨੂੰ ਕੁੜੀਆਂ ਦੇ ਲਾਇਲਪੁਰ ਖ਼ਾਲਸਾ ਕਾਲਜ ਵਿੱਚ 'ਨਵੀਂ ਸਿੱਖਿਆ ਨੀਤੀ' ਬਾਰੇ ਹੋਏ ਸੈਮੀਨਾਰ ਦੀ ਉਹਨੇ ਪ੍ਰਧਾਨਗੀ ਕੀਤੀ। ਉਸਨੇ ਉਸ ਕੁ-ਨੀਤੀ ਦੀ ਨਿਖੇਧੀ ਕੀਤੀ ਜਿਸ ਵਿੱਚ ਸਿੱਖਿਆ ਦੀਆਂ ਨਿੱਜੀ ਦੁਕਾਨਾਂ ਦੇ ਖੁੱਲ੍ਹਣ, ਗ਼ਰੀਬਾਂ ਨੂੰ ਵਿਦਿਆ ਤੋਂ ਵਾਂਝੇ ਰੱਖਣ, ਸਰਕਾਰੀ ਸਰਪ੍ਰਸਤੀ ਵਾਲੀਆਂ ਸੰਸਥਾਵਾਂ ਵਿੱਚ ਨਵੀਂ ਭਰਤੀ ਕਰਨ ਦੀ ਥਾਂ ਅਧਿਆਪਕਾਂ ਨੂੰ ਠੇਕੇ



Sri Satguru Jagjit Singh Ji eLibrary NamdhariElibrary@gmail.com

'ਤੇ ਰੱਖਣ ਦਾ ਚਲਨ ਭਾਰੂ ਹੋ ਜਾਣਾ ਸੀ!

ਪਿਛਲੇ ਦੋ ਤਿੰਨ ਸਾਲ ਤੋਂ ਮੈਂ ਜਦ ਪੰਜਾਬ ਜਾਂਦਾ ਤਾਂ ਵੇਖਦਾ ਕਿ ਡਾ. ਪੁਆਰ ਦੇ ਜਿਸਮ ਵਿੱਚ ਪਹਿਲਾਂ ਵਾਲੀ ਫੁਰਤੀ ਨਜ਼ਰ ਨਾ ਆਉਂਦੀ। ਉਹ ਬੋਚ-ਬੋਚ ਕੇ ਕਦਮ ਧਰਦਾ ਲੱਗਦਾ। ਚਿਹਰੇ 'ਤੇ ਵੀ ਭਲ਼ ਜਿਹੀ ਪਈ ਦਿਸਦੀ। ਪਰ ਉਹਦਾ ਉਤਸ਼ਾਹ ਪਹਿਲਾਂ ਵਾਂਗ ਹੀ ਮਘਦਾ ਹੁੰਦਾ ਸੀ।

ਪਰ ਆਪਣੇ ਹਰ ਸਾਹ ਵਿੱਚ ਮਘਦਾ ਇਹ ਸੇਕ ਉਹ ਆਪਣੀ ਹਿੱਕ ਵਿੱਚ ਲੈ ਕੇ ਸਾਹ ਮੁੱਕ ਜਾਣ 'ਤੇ ਸਵਾਹ ਹੋ ਗਿਆ।

ਕੀ ਉਹਦੇ 'ਵਾਰਿਸ' ਇਸ ਸਵਾਹ ਵਿੱਚ ਪਈ ਕੋਈ ਚੰਗਿਆੜੀ ਲੱਭ ਕੇ ਉਹਨੂੰ, ਉਸ ਵਾਂਗ, ਮੁੜ ਮਘਾ ਸਕਣਗੇ!

ਮਘਾਉਣੀ ਤਾਂ ਚਾਹੀਦੀ ਹੈ!

-0-



Sri Satguru Jagjit Singh Ji eLibrary NamdhariElibrary@gmail.com

# ਪੰਜਾਬ ਦੀ ਆਵਾਜ਼-ਅਮਰਜੀਤ ਗੁਰਦਾਸਪੁਰੀ

**ਅਮਰਜੀਤ** ਗੁਰਦਾਸਪੁਰੀ ਦੀ ਕਦੀ ਸਟੇਜ-ਗਾਇਕ ਵਜੋਂ ਪੰਜਾਬ ਭਰ ਵਿਚ ਤੂਤੀ ਬੋਲਦੀ ਸੀ। ਉਹਦੀ ਗਾਇਕੀ ਨੂੰ ਸੁਣਨਾ ਸ਼ਬਦ, ਸੁਰ ਅਤੇ ਸੰਗੀਤ ਦੇ ਮਾਧਿਅਮ ਰਾਹੀਂ ਆਪਣੀ ਰੂਹ ਨੂੰ ਸਰਸ਼ਾਰਨ ਵਾਲੇ ਅਮਲ ਵਿਚੋਂ ਗੁਜ਼ਰਨਾ ਸੀ। ਉਹ ਇੱਕ ਸੁਰੀਲੇ ਅਤੇ ਪ੍ਰਤੀਬੱਧ ਗਾਇਕ ਵਜੋਂ ਉੱਭਰਿਆ ਅਤੇ ਥੋੜ੍ਹੇ ਅਰਸੇ ਵਿੱਚ ਹੀ ਪੰਜਾਬ ਦੀਆਂ ਸਟੇਜਾਂ ਉਤੇ ਛਾ ਗਿਆ।

ਇਹ ਕਮਿਊਨਿਸਟ ਪਾਰਟੀ ਦੇ ਚੜ੍ਹਦੀ-ਕਲਾ ਦੇ ਦਿਨ ਸਨ. ਅਮਰਜੀਤ ਦੀ ਗਾਇਕੀ ਦੇ ਵੀ ਇਹ ਸਿਖ਼ਰਲੇ ਦਿਨ ਸਨ। ਕਮਿਊਨਿਸਟਾਂ ਵੱਲੋਂ ਪਿੰਡ-ਪਿੰਡ ਕਾਨਫ਼ਰੰਸਾਂ ਹੁੰਦੀਆਂ, ਡਰਾਮੇ ਹੁੰਦੇ। ਲੋਕਾਂ ਦੀਆਂ ਭੀੜਾਂ ਇਕੱਠੀਆਂ ਹੁੰਦੀਆਂ। ਇਹਨਾਂ ਭੀੜਾਂ ਨੂੰ ਇਕੱਠੇ ਕਰਨ ਲਈ ਇਹ ਪਰਚਾਰ ਕਰਨਾ ਕਿ ਕਾਨਫ਼ਰੰਸ ਵਿਚ ਜੋਗਿੰਦਰ ਬਾਹਰਲਾ ਦਾ ਡਰਾਮਾ ਸੁਕਐਡ ਡਰਾਮਾ ਖੇਡੇਗਾ ਅਤੇ ਅਮਰਜੀਤ ਗੁਰਦਾਸਪੁਰੀ ਆਪਣੇ ਗੀਤ ਸੁਣਾਉਣਗੇ, ਦਰਸ਼ਕਾਂ ਅਤੇ ਸਰੋਤਿਆਂ ਲਈ ਕੋਈ ਛੋਟਾ ਲਾਲਚ ਨਹੀਂ ਸੀ ਹੁੰਦਾ। ਇਹਨਾਂ ਦੇ 'ਪੈਰਾਂ ਪਿੱਛੇ' ਲੀਡਰ ਵੀ ਵਿੱਚ ਵਿਚਾਲੇ ਜਿਹੇ ਸਮੇਂ ਦੀ ਵਿਰਲ ਲੱਭ ਕੇ ਆਪਣੀਆਂ ਗੱਲਾਂ ਕਰ ਜਾਂਦੇ। ਇਹਨਾਂ ਦਿਨਾਂ ਵਿੱਚ ਅਮਰਜੀਤ ਦੀ ਆਵਾਜ਼ ਦਾ ਜਾਦੂ ਪੰਜਾਬੀਆਂ ਦੇ ਮਨਾਂ ਉਤੇ ਛਾਇਆ ਹੋਇਆ ਸੀ।

ਮੈਂ ਉਹਨੂੰ ਸਟੇਜ ਤੋਂ ਹੀ ਦੂਰੋਂ ਦੂਰੋਂ ਵੇਖਿਆ-ਸੁਣਿਆ ਸੀ, ਪਰ, ਮੇਰੇ ਵਿਆਹ ਤੋਂ ਬਾਅਦ ਉਸ ਨਾਲ ਮੇਰੀਆਂ ਕਈ ਅੰਗਲੀਆਂ-ਸੰਗਲੀਆਂ ਜੁੜ ਗਈਆਂ। ਉਹਦੇ ਛੋਟੇ ਭਰਾ ਸੁਖਵੰਤ ਸਿੰਘ ਨਾਲ ਮੇਰੀ ਘਰਵਾਲੀ ਦੇ ਤਾਏ ਦੀ ਧੀ ਵਿਆਹੀ ਹੋਈ ਸੀ। ਮੇਰੀ ਘਰਵਾਲੀ ਦੀ ਸਭ ਤੋਂ ਵੱਡੀ ਭੈਣ ਅਮਰਜੀਤ ਦੇ ਪਿੰਡ ਉਧੋਵਾਲੀ ਦੇ ਗਵਾਂਢੀ ਪਿੰਡ 'ਬੰਬ' ਵਿੱਚ ਵਿਆਹੀ ਹੋਈ ਸੀ। ਇਸ ਲਈ ਚਾਚੇ-ਤਾਏ ਦੀਆਂ ਭੈਣਾਂ ਹੋਣ ਕਰ ਕੇ ਦੋਵਾਂ ਪਰਿਵਾਰਾਂ ਵਿੱਚ ਚੰਗਾ ਮਿਲਣ-ਗਿਲਣ ਸੀ। ਮੇਰੀ ਘਰਵਾਲੀ ਦੀ ਵੱਡੀਉਂ ਛੋਟੀ ਭੈਣ ਡੇਰਾ ਬਾਬਾ ਨਾਨਕ ਨੇੜਲੇ ਪਿੰਡ 'ਠੇਠਰ ਕੇ' ਵਿਆਹੀ ਹੋਈ ਸੀ। ਅਮਰਜੀਤ ਦੀ ਘਰਵਾਲੀ ਮੇਰੇ ਠੇਠਰ ਕਿਆਂ ਵਾਲੇ ਸਾਂਢੂ ਧੀਰ ਸਿੰਘ ਦੀ ਮਾਸੀ ਦੀ ਧੀ ਭੈਣ ਲੱਗਦੀ ਸੀ। ਇੰਝ ਬੰਬ ਅਤੇ ਠੇਠਰ ਕੇ ਜਦ ਵੀ ਕੋਈ ਵਿਆਹ ਜਾਂ ਹੋਰ ਸ਼ਗਨਾਂ-ਸਾਰਥਾਂ ਦਾ ਦਿਨ ਹੁੰਦਾ ਤਾਂ ਅਮਰਜੀਤ ਆਪਣੀ ਪਤਨੀ ਸਮੇਤ ਦੋਵਾਂ ਥਾਵਾਂ 'ਤੇ ਹਾਜ਼ਰ ਹੁੰਦਾ। ਆਪਣੀ ਗਾਇਨ-ਕਲਾ ਦਾ ਮੁਜ਼ਾਹਰਾ ਵੀ ਕਰਦਾ। ਇੰਝ ਸਾਡੀ ਨੇੜਲੀ ਸਾਂਝ ਕਰ ਕੇ 'ਵਾਹਿਗੁਰੂ ਜੀ ਕੀ ਫ਼ਤਹਿ' ਤਾਂ ਸਾਲ-ਛੇ ਮਹੀਨੀ ਹੋ ਜਾਂਦੀ ਸੀ, ਪਰ ਕਦੀ ਖੁੱਲ੍ਹ ਕੇ ਗੱਲਾਂ ਕਰਨ ਦਾ ਸਬੱਬ ਨਹੀਂ ਸੀ ਬਣਿਆ।



Sri Satguru Jagjit Singh Ji eLibrary NamdhariElibrary@gmail.com

ਇੱਕ ਵਾਰ ਇਹ ਸਬੱਬ ਵੀ ਬਣ ਹੀ ਗਿਆ. ਅਮਰਜੀਤ ਹੁਰਾਂ ਦੇ ਪਿੰਡ ਨੇੜਲੇ ਕਸਬੇ ਧਿਆਨਪੁਰ ਵਿੱਚ ਇਲਾਕੇ ਦੇ ਕਲਾਕਾਰਾਂ ਤੇ ਸਾਹਿਤਕਾਰਾਂ ਨੇ ਸਾਹਿਤ-ਸਭਾ ਬਣਾਈ ਹੋਈ ਸੀ। ਅਮਰਜੀਤ ਗੁਰਦਾਸਪੁਰੀ ਉਸ ਸਭਾ ਦਾ ਪ੍ਰਧਾਨ ਸੀ। ਗੁਰਭਜਨ ਗਿੱਲ ਦਾ ਪਿੰਡ ਬਸੰਤਕੋਟ ਨੇੜੇ ਹੋਣ ਕਰ ਕੇ ਉਹਦਾ ਵੀ ਇਸ ਸਭਾ ਵਿੱਚ ਦਖ਼ਲ ਰਹਿੰਦਾ ਸੀ। ਗੁਰਭਜਨ ਨੇ ਸਾਹਿਤ ਸਭਾ ਵੱਲੋਂ ਧਿਆਨਪੁਰ ਵਿੱਚ ਇੱਕ ਕਹਾਣੀ ਦਰਬਾਰ ਰੱਖਿਆ ਤੇ ਉਸ ਵੇਲੇ ਦੇ ਚਰਚਿਤ ਕਹਾਣੀਕਾਰਾਂ ਨੂੰ ਬੁਲਾਵਾ ਦਿੱਤਾ। ਮੈਂ ਵੀ ਉਸ ਕਹਾਣੀ ਦਰਬਾਰ ਵਿੱਚ ਸ਼ਿਰਕਤ ਕੀਤੀ। ਰਾਤ ਨੂੰ ਅਸੀਂ ਕਈ ਜਣੇ ਕਹਾਣੀਕਾਰ ਤੇ ਵਾਰਤਾਕਾਰ ਦੇਵਿੰਦਰ ਦੀਦਾਰ ਦੇ ਸੱਦੇ 'ਤੇ ਨੇੜਲੇ ਪਿੰਡ ਭਗਵਾਨਪੁਰ ਚਲੇ ਗਏ। ਰਾਤ ਨੂੰ ਚੰਗੀ ਮਹਿਫ਼ਿਲ ਸੱਜੀ। ਅਮਰਜੀਤ ਨੇ ਰੌਣਕ ਲਾ ਛੱਡੀ।

ਅਗਲੀ ਦੁਪਹਿਰ ਨੂੰ ਜਦੋਂ ਬਾਕੀ ਸਾਥੀ ਰਾਤ ਦੇ ਥੱਕੇ-ਥਕਾਏ ਆਰਾਮ ਫ਼ਰਮਾ ਰਹੇ ਸਨ, ਮੈਂ ਤੇ ਅਮਰਜੀਤ ਨੇ ਦੀਦਾਰ ਦੇ ਚੁਬਾਰੇ ਵਿੱਚ ਨੇ ਦੋ-ਢਾਈ ਘੰਟੇ ਲੰਮੀ ਗੁਫ਼ਤਗੂ ਕੀਤੀ। ਇਹ 1976-77 ਦਾ ਸਾਲ ਸੀ। ਉਸ ਸਮੇਂ ਉਸ ਨੇ ਜਿੱਥੇ ਮੇਰੇ ਨਾਲ ਆਪਣਾ ਜੀਵਨ ਪਿਛੋਕੜ ਸਾਂਝਾ ਕੀਤਾ ਉਥੇ ਉਸਨੇ ਆਪਣੀ ਗਾਇਕੀ, ਆਪਣੀ ਪ੍ਰਤੀਬੱਧਤਾ ਬਾਰੇ ਜੋ ਗੱਲਾਂ ਕੀਤੀਆਂ ਉਹਨਾਂ ਦੀ ਸਾਰਥਿਕਤਾ ਅੱਜ ਹੋਰ ਵੀ ਅਰਥਵਾਨ ਹੋ ਗਈ ਹੈ। ਉਹਦੀਆਂ ਗੱਲਾਂ ਦਾ ਨਿਚੋੜ ਅੱਜ ਦੇ ਲੀਹੋਂ-ਲੱਥੇ ਗਾਇਕਾਂ ਅਤੇ ਗੀਤਕਾਰਾਂ ਲਈ ਜ਼ਰੂਰ ਲਾਹੇ-ਵੰਦ ਹੋ ਸਕਦਾ ਹੈ।

ਗੁਰਦਾਸਪੁਰ ਜ਼ਿਲ੍ਹੇ ਦੀ ਤਹਿਸੀਲ ਡੇਰਾ ਬਾਬਾ ਨਾਨਕ ਵਿੱਚ ਪੈਂਦਾ ਉਹਦਾ ਪਿੰਡ ਉਧੋਵਾਲੀ ਕਲਾਂ ਅੱਜ ਦੇਸ਼-ਦੇਸ਼ਾਤਰਾਂ ਵਿੱਚ ਅਮਰਜੀਤ ਗੁਰਦਾਸਪੁਰੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ। 'ਜ਼ੈਲਦਾਰਾਂ ਦੇ ਟੱਬਰ' ਦੇ ਨਾਮ ਨਾਲ ਮਸ਼ਹੂਰ ਉਹਦਾ ਪਰਿਵਾਰ ਸਰਦਾ-ਪੁੱਜਦਾ ਤੇ ਇਲਾਕੇ ਵਿੱਚ ਜਾਣਿਆ-ਪਛਾਣਿਆ ਪਰਿਵਾਰ ਸੀ। ਅਮਰਜੀਤ ਦਾ ਜਨਮ 1933 ਵਿੱਚ ਜ਼ੈਲਦਾਰ ਰਛਪਾਲ ਸਿੰਘ ਰੰਧਾਵਾ ਦੇ ਘਰ ਹੋਇਆ।

ਅਮਰਜੀਤ ਛੋਟਾ ਜਿਹਾ ਹੀ ਸੀ ਜਦੋਂ ਉਸਦੇ ਪਿਤਾ ਦੀ ਮੌਤ ਹੋ ਗਈ। ਸੁਭਾਵਕ ਹੈ ਕਿ ਵਿਧਵਾ ਮਾਂ 'ਇਕੱਲੀ' ਰਹਿ ਜਾਣ ਕਰ ਕੇ ਅਕਸਰ ਉਦਾਸ ਰਹਿੰਦੀ ਸੀ। ਇਸ ਉਦਾਸੀ ਨੂੰ ਦੂਰ ਕਰਨ ਲਈ ਅਤੇ ਆਪਣਾ ਮਾਨਸਿਕ ਰੁਝੇਵਾਂ ਬਣਾਈ ਰੱਖਣ ਲਈ ਉਸਦੀ ਮਾਂ ਆਂਢ-ਗਵਾਂਢ ਦੀਆਂ ਮੁਟਿਆਰ ਕੁੜੀਆਂ ਨੂੰ ਆਪਣੇ ਘਰ ਚਰਖ਼ਾ ਕੱਤਣ ਲਈ ਬੁਲਾ ਲੈਂਦੀ। ਕੁੜੀਆਂ ਉਹਨਾਂ ਦੇ ਖੁੱਲ੍ਹੇ ਸੁਫ਼ੇ ਵਿੱਚ ਚਰਖੇ ਕੱਤਦੀਆਂ। ਉਹ ਛਣਕਦੀਆਂ ਚੂੜੀਆਂ ਨਾਲ ਲੋਕ-ਗੀਤਾਂ ਦੀਆਂ ਰਾਂਗਲੀਆਂ ਹੇਕਾਂ ਲਾਉਂਦੀਆਂ। ਇਹਨਾਂ ਗੀਤਾਂ ਵਿੱਚ ਮੁਟਿਆਰ ਕੁੜੀਆਂ ਦੀਆਂ ਲੁਕਵੀਆਂ ਤਾਂਘਾਂ ਹੁੰਦੀਆਂ, ਅੱਥਰੂਆਂ ਨਾਲ ਭਿੱਜਾ-ਭਿੱਜਾ ਵਿਛੋੜੇ ਦਾ ਦਰਦ ਹੁੰਦਾ, ਮਿਲਾਪ ਦੀ ਚਹਿਕਦੀ ਖ਼ੁਸ਼ੀ ਹੁੰਦੀ।

ਅਮਰਜੀਤ ਪਿਛਲੀ ਕੋਠੜੀ ਵਿੱਚ ਜਾਂ ਘਰ ਦੀ ਬੈਠਕ ਵਿੱਚ ਪਿਆ ਇਹਨਾਂ ਗੀਤਾਂ ਦੀ ਛਹਿਬਰ ਵਿੱਚ ਭਿੱਜਦਾ ਰਹਿੰਦਾ। ਕੁੜੀਆਂ ਦੇ ਹੋਠਾਂ ਚੋਂ ਕਿਰਦੀਆਂ, ਛਣਕਦੀਆਂ ਧੁਨਾਂ ਨਾਲ ਉਂਗਲੀਆਂ ਦੀ ਤਾਲ ਦਿੰਦਾ ਅਤੇ ਗੀਤਾਂ ਦੇ ਬੋਲ ਮੂੰਹ ਵਿੱਚ ਗੁਣਗੁਣਾਉਂਦਾ ਰਹਿੰਦਾ। ਇੰਜ ਅਚੇਤ ਹੀ ਪੰਜਾਬ ਦੇ ਲੋਕ ਗੀਤ, ਉਹਨਾਂ ਦੀਆਂ ਦਿਲ ਨੂੰ ਛੂਹਣ ਵਾਲੀਆਂ ਧੁਨਾਂ ਉਸ ਦੇ ਮਨ-ਮਸਤਕ ਦਾ ਹਿਸਾ ਬਣ ਗਏ। ਸੁਰ ਅਤੇ ਸ਼ਬਦ ਉਹਦੇ ਗਲੇ ਵਿਚੋਂ ਬਾਹਰ ਆਉਣ ਲਈ ਉੱਮਲਣ-ਉੱਛਲਣ ਲੱਗੇ।



Sri Satguru Jagjit Singh Ji eLibrary NamdhariElibrary@gmail.com

ਇੱਕ ਦਿਨ ਉਸਨੇ ਵੇਖਿਆ, ਪਿੰਡ ਦੇ ਰੁੱਖਾਂ ਦੀ ਸੰਘਣੀ ਛਾਵੇਂ ਦਰਸ਼ੋ ਭਲਵਾਨ ਅਤੇ ਉਸਦੇ ਸਾਥੀ ਘੜਾ ਵਜਾ ਕੇ ਗੀਤ ਗਾ ਰਹੇ ਸਨ। ਰੁੱਖਾਂ ਦੀ ਛਾਵੇਂ ਦੁਪਹਿਰਾ ਕੱਟਣ ਲਈ ਬੈਠੇ ਪਿੰਡ ਦੇ ਲੋਕ ਉਹਨਾਂ ਦੀ ਗਾਇਕੀ ਦਾ ਆਨੰਦ ਮਾਣਦੇ ਹੋਏ, 'ਵਾਹ! ਵਾਹ!' ਕਰ ਰਹੇ ਸਨ, 'ਸ਼ਾਬਾਸ਼' ਦੇ ਰਹੇ ਸਨ। ਬਾਬਾ ਦਰਸ਼ੋ ਉਂਝ ਵੀ ਜਦੋਂ ਗਲੀਆਂ ਵਿਚੋਂ ਗੁਜ਼ਰਦਾ ਤਾਂ ਉਹਦੇ ਹੋਠਾਂ 'ਤੇ ਅਕਸਰ ਹੀ ਵਾਰਸ ਦੀ 'ਹੀਰ', ਪੀਲੂ ਦੇ 'ਮਿਰਜ਼ੇ' ਅਤੇ ਕਾਦਰ ਯਾਰ ਦੇ 'ਪੂਰਨ ਭਗਤ' ਦੇ ਬੋਲ ਥਿਰਕਦੇ ਰਹਿੰਦੇ। ਅਮਰਜੀਤ ਬਾਬਾ ਦਰਸ਼ੋ ਦੇ ਬੋਲ ਸੁਣਦਾ ਤੇ ਉਹਨਾਂ ਨੂੰ ਮਨ ਹੀ ਮਨ ਗੁਣਗਣਾਉਂਦਾ। ਪਰ ਅੱਜ ਬੋਹੜ ਹੇਠਾਂ ਗਾਉਂਦੇ ਦਰਸ਼ੋ ਤੇ ਉਹਦੇ ਸਾਥੀਆਂ ਨੂੰ ਸੁਣ ਕੇ ਉਹਦੇ ਉੱਤੇ ਅਜੀਬ ਵੱਜਦ ਤਾਰੀ ਹੋ ਗਿਆ।

ਦਰਸ਼ੋ ਭਲਵਾਨ ਹੁਰਾਂ ਨੂੰ ਮਿਲਦੀ ਪ੍ਰਸੰਸਾ ਨੇ ਅਮਰਜੀਤ ਦੇ ਮਨ ਵਿਚ ਵੀ ਅਜਿਹੀ ਹੀ ਪ੍ਰਸੰਸਾ ਖੱਟਣ ਦੀ ਰੀਝ ਪੈਦਾ ਕਰ ਦਿੱਤੀ। ਮਾਲ-ਡੰਗਰ ਪਿੱਛੇ ਫਿਰਦਿਆਂ ਉਹ ਲੰਮੀਆਂ ਹੇਕਾਂ ਲਾ ਕੇ ਗਾਉਣ ਦਾ ਅਭਿਆਸ ਕਰਨ ਲੱਗਾ। ਦਰਸ਼ੋ ਭਲਵਾਨ ਹੁਰਾਂ 'ਤੇ ਉਹਨੂੰ ਰਸ਼ਕ ਆਉਂਦਾ। ਲੋਕ ਅਮਰਜੀਤ ਨੂੰ ਵੀ ਖੇਤਾਂ-ਬੰਨਿਆਂ 'ਤੇ ਗਾਉਂਦਾ ਸੁਣ ਕੇ ਉਹਦੀ ਆਵਾਜ਼ ਦੀ ਖ਼ੂਬਸੂਰਤੀ ਤੋਂ ਜਾਣੂ ਹੋ ਚੁੱਕੇ ਸਨ।

ਇੱਕ ਦਿਨ ਜਦ ਬੋਹੜ ਥੱਲੇ ਦਰਸ਼ੋ ਹੁਰਾਂ ਦਾ ਟੋਲਾ ਗਾਉਣ ਦੀਆਂ ਤਿਆਰੀਆਂ ਕਰ ਰਿਹਾ ਸੀ ਤਾਂ ਕਿਸੇ ਨੇ ਉਹਨਾਂ ਦੇ ਨੇੜੇ ਲੱਗ ਕੇ ਬੈਠੇ ਅਮਰਜੀਤ ਵੱਲ ਇਸ਼ਾਰਾ ਕਰ ਕੇ ਕਿਹਾ, "ਦਰਸ਼ੋ ਭਾਈ! ਅੱਜ ਅਮਰਜੀਤ ਨੂੰ ਵੀ ਆਖ ਤੁਹਾਡੀ ਸੁਰ ਨਾਲ ਸੁਰ ਮਿਲਾਵੇ।"

ਦਰਸ਼ੋ ਨੇ ਅਮਰਜੀਤ ਵੱਲ ਮੁਸਕਰਾ ਕੇ ਵੇਖਿਆ ਤੇ ਅੱਖ ਨਾਲ ਇਸ਼ਾਰਾ ਕੀਤਾ, "ਆ ਬਈ ਜਵਾਨਾ! ਹੋਰ ਨੇੜੇ ਆ ਜਾ। ਸੁਰ ਦਾ ਧਿਆਨ ਰੱਖੀਂ।"

ਅੱਜ ਜਦੋਂ ਉਸਨੇ ਦਰਸ਼ੋ ਹੁਰਾਂ ਨਾਲ ਮਿਲ ਕੇ ਗਾਇਆ ਤਾਂ ਉਹਦੀ ਸੁਰੀਲੀ, ਵੱਖਰੀ ਅਤੇ ਵਿਸ਼ੇਸ਼ ਆਵਾਜ਼ ਨੇ ਸਰੋਤਿਆਂ ਦਾ ਧਿਆਨ ਇੱਕ-ਦਮ ਆਪਣੇ ਵੱਲ ਖਿਚ ਲਿਆ। ਉਹਦੀ ਆਵਾਜ਼ ਦੀ ਵਿਸ਼ੇਸ਼ ਹੂਕ ਨੂੰ ਮਹਿਸੂਸਦਿਆਂ ਬੋਹੜ ਹੇਠਾਂ ਬੈਠੇ ਬੰਦਿਆਂ ਨੇ ਉਹਨੂੰ ਇਕੱਲੇ ਨੂੰ ਕੁੱਝ ਗਾ ਕੇ ਸੁਣਾਉਣ ਲਈ ਕਿਹਾ ਗਿਆ। ਉਹਨੇ ਆਪਣੇ ਗਲ਼ੇ ਨੂੰ ਖੰਘੂਰਿਆ ਤੇ ਫਿਰ ਵਾਰਿਸਸ਼ਾਹ ਦੀ ਹੀਰ ਦਾ ਇੱਕ ਬੰਦ ਏਨੀ ਮੁ-ਤਰੰਨਮ ਆਵਾਜ਼ ਵਿੱਚ ਸੁਣਾਇਆ ਕਿ ਸਰੋਤੇ ਕੀਲੇ ਗਏ।

ਹੁਣ ਉਹ ਪਿੰਡ ਦੇ ਬੋਹੜਾਂ ਦੀ ਛਾਵੇਂ ਗਾਉਣ ਵਾਲਿਆਂ ਦਾ ਨਾਇਕ ਬਣ ਗਿਆ ਸੀ। ਉਹਨੂੰ ਗਾਉਣ ਦੀ ਪੱਕੀ ਚੇਟਕ ਲੱਗ ਗਈ। ਪਰ ਗਾਉਣ ਲਈ ਮਸਾਲਾ ਵੀ ਤਾਂ ਚਾਹੀਦਾ ਸੀ। ਉਹ ਚੰਗੇ ਗੀਤਾਂ ਦੀ ਤਲਾਸ਼ ਵਿੱਚ ਭਟਕਣ ਲੱਗਾ। ਉਹਨੂੰ ਕਿਸੇ ਨੇ ਦੱਸ ਪਾਈ ਕਿ ਉਹਦੇ ਹੀ ਪਿੰਡ ਦੇ ਵਸਨੀਕ ਚਿਰਾਗ਼ ਮੁਸਲਮਾਨ ਕੋਲ ਹੀਰ ਦਾ ਕਿੱਸਾ ਪਿਆ ਹੈ। ਉਹ ਬਾਬੇ ਚਿਰਾਗ਼ ਕੋਲ ਗਿਆ। ਉਹਦੀ ਮਿੰਨਤ ਕੀਤੀ ਤੇ ਹੀਰ ਦਾ ਕਿੱਸਾ ਲੈ ਆਇਆ। ਘਰ ਵਿੱਚ ਤੇ ਖੇਤਾਂ-ਬੰਨਿਆਂ 'ਤੇ ਉਹ ਯਾਦ ਕੀਤੀ ਹੀਰ ਦੇ ਬੰਦ ਗਾਉਂਦਾ। ਹੁਣ ਬੋਹੜਾਂ ਥੱਲੇ ਉਸਦੀ ਸੁਰੀਲੀ ਆਵਾਜ਼ ਹਰ ਰੋਜ਼ ਗੂੰਜਣ ਲੱਗੀ। ਇਸਦੀ ਖ਼ੁਸ਼ਬੋਈ ਆਸ-ਪਾਸ ਦੇ ਪਿੰਡਾਂ ਵਿੱਚ ਵੀ ਫ਼ੈਲਣ ਲੱਗੀ।

ਉਹਨਾਂ ਦਿਨਾਂ ਵਿੱਚ ਕਮਿਊਨਿਸਟ ਪਾਰਟੀ ਦਾ ਬੜਾ ਵੱਜ ਸੀ। ਉਹਦੇ ਆਪਣੇ ਇਲਾਕੇ ਵਿੱਚ ਵੀ ਪਾਰਟੀ ਦਾ ਬੜਾ ਜ਼ੋਰ ਸੀ। ਉਹ ਕਮਿਊਨਿਸਟਾਂ ਦੇ ਪਿੰਡ-ਪਿੰਡ ਹੁੰਦੇ



Sri Satguru Jagjit Singh Ji eLibrary NamdhariElibrary@gmail.com

ਡਰਾਮੇ ਅਤੇ ਕਾਨਫ਼ਰੰਸਾਂ ਵੇਖਦਾ। ਇਹਨਾਂ ਵਿੱਚ ਕਲਾਕਾਰਾਂ ਨੂੰ ਗਾਉਂਦਿਆਂ ਸੁਣਦਾ ਤਾਂ ਉਹਦਾ ਵੀ ਦਿਲ ਕਰਦਾ ਕਿ ਉਹ ਵੀ ਸਟੇਜ ਉਤੇ ਚੜ੍ਹ ਕੇ ਗਾਵੇ। ਉਸ ਵੱਲ ਵੀ ਹਜ਼ਾਰਾਂ ਅੱਖਾਂ ਪਰਸੰਸਾ ਵਿੱਚ ਝਾਕਣ। ਉਸਦੀ ਵੀ 'ਬੱਲੇ ਬੱਲੇ' ਹੋਵੇ।

ਡੇਰਾ ਬਾਬਾ ਨਾਨਕ ਵਿੱਚ ਹਰ ਸਾਲ ਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ 'ਚੋਲ਼ੇ ਦਾ ਮੇਲਾ' ਲੱਗਦਾ ਹੈ। ਉਹਦੇ ਯਾਰ-ਬੇਲੀ ਉਹਨੂੰ ਹੱਲਾਸ਼ੇਰੀ ਦੇਣ ਲੱਗੇ ਕਿ ਉਹ ਵੀ ਸਟੇਜ ਉਤੇ ਆਪਣਾ ਕੋਈ ਗੀਤ ਸੁਣਾਏ। ਸਟੇਜ-ਸਕੱਤਰ ਸੀ ਜਸਵੰਤ ਸਿੰਘ ਰਾਹੀ। ਰਾਹੀ ਪ੍ਰਸਿੱਧ ਕਮਿਊਨਿਸਟ ਕਰਕੁਨ ਹੋਣ ਦੇ ਨਾਲ-ਨਾਲ ਪ੍ਰਸਿੱਧ ਕਵੀ ਅਤੇ ਲੇਖਕ ਵੀ ਸੀ। ਜਦੋਂ ਅਮਰਜੀਤ ਦੀ ਢਾਣੀ ਦੇ ਯਾਰਾਂ ਨੇ ਉਸ ਕੋਲੋਂ ਅਮਰਜੀਤ ਵਾਸਤੇ ਸਟੇਜ 'ਤੇ ਗਾਉਣ ਲਈ ਸਮਾਂ ਮੰਗਿਆ ਤਾਂ ਉਸ ਨੇ ਸਮਾਂ ਦੇਣ ਤੋਂ ਨਾਂਹ ਕਰ ਦਿੱਤੀ. ਉਹਨੂੰ ਡਰ ਸੀ ਕਿ ਭਖਿਆ ਮੇਲਾ ਇੱਕ ਅਣਜਾਣ ਗਾਇਕ ਦੇ ਸਟੇਜ ਉਤੇ ਆਉਣ ਕਰਕੇ ਵਿੱਝੜ ਨਾ ਜਾਵੇ। ਉਸਨੇ ਕਿਹੜਾ ਅਮਰਜੀਤ ਨੂੰ ਕਿਤੇ ਗਾਉਂਦਿਆਂ ਸੁਣਿਆਂ ਸੀ! ਅਮਰਜੀਤ ਦੇ ਸਾਥੀਆਂ ਨੇ ਬੇਨਤੀ ਕੀਤੀ, "ਸਿਰਫ਼ ਇੱਕ ਗੀਤ ਹੀ ਗੌਣ ਦਾ ਟਾਈਮ ਦੇ ਦਿਓ। ਤੁਸੀਂ ਵੇਖਿਓ ਤਾਂ ਸਹੀ!"

ਰਾਹੀ ਮੰਨ ਗਿਆ. ਅਮਰਜੀਤ ਸਟੇਜ ਉਤੇ ਜਾ ਖੜੋਤਾ। ਸਿੱਧਾ ਸਤੋਰ. ਦੋਵੇਂ ਹੱਥ ਸਤਿਕਾਰ ਦੀ ਮੁਦਰਾ ਵਿੱਚ ਜੁੜੇ ਹੋਏ। ਉਹਨੀ ਦਿਨੀ ਇੱਕ ਗੀਤ ਬੜਾ ਪ੍ਰਚਲਿਤ ਸੀ:

ਜਿਹੜਾ ਅੱਜ ਲਿਆ ਕੇ ਦੇਵੇ ਕੱਚ ਦੀਆਂ ਚੂੜੀਆਂ
ਉਹਦੇ ਨਾਲ ਹੋਣਗੀਆਂ ਤਾਂ ਗੱਲਾਂ ਗੂੜ੍ਹੀਆਂ
ਅਮਰਜੀਤ ਨੇ ਇਸ ਧੁਨ 'ਤੇ ਗੀਤ ਗਾਇਆ:
ਅੱਗੇ ਨਾਲੋਂ ਵਧ ਗਈਆਂ ਹੋਰ ਮਜਬੂਰੀਆਂ।
ਹੁਣ ਨਹੀਉਂ ਹੁੰਦੀਆਂ, ਸਬਰ ਸਬੂਰੀਆਂ।

ਉਸਦੀ ਆਵਾਜ਼ ਵਿਚਲੀ ਸੁਰ, ਮਿਠਾਸ ਅਤੇ ਬੁਲੰਦੀ ਨੇ ਲੋਕਾਂ ਦਾ ਮਨ ਮੋਹ ਲਿਆ। ਗੀਤ ਹੈ ਵੀ 'ਕਾਮਰੇਡੀ ਰੰਗ' ਦਾ ਸੀ। ਹੁੰਦਾ ਵੀ ਕਿਉਂ ਨਾ! ਇਹ ਰੰਗ ਉਹਦੇ ਵਿਚਾਰਾਂ 'ਤੇ ਵੀ ਤਾਂ ਚੜ੍ਹਨਾ ਸ਼ੁਰੂ ਹੋ ਚੁੱਕਾ ਸੀ। ਕਮਿਊਨਿਸਟਾਂ ਨੂੰ ਤਾਂ ਅਜਿਹੇ ਕਲਾਕਾਰਾਂ ਦੀ ਡਾਢੀ ਲੋੜ ਸੀ। ਦੋਵਾਂ ਧਿਰਾਂ ਦੀ ਆਪਸੀ ਸੁਰ ਵੀ ਮਿਲ ਗਈ। ਅਮਰਜੀਤ ਨੂੰ ਗਾਉਣ ਦਾ ਸ਼ੌਕ ਸੀ ਤੇ ਪਾਰਟੀ ਨੂੰ ਚੰਗਾ ਗਾਉਣ ਵਾਲਿਆਂ ਦੀ ਲੋੜ ਸੀ। ਸੋ ਕਮਿਊਨਿਸਟ ਆਗੂਆਂ ਅਤੇ ਸਾਥੀ ਕਲਾਕਾਰਾਂ ਨੇ ਵੀ ਆਪਣੇ ਇੱਕ ਚੰਗੇ ਅਤੇ ਹੋਣਹਾਰ ਸਾਥੀ ਨੂੰ 'ਜੀ ਆਇਆਂ' ਕਿਹਾ।

ਹੁਣ ਗਾਉਣ ਵਾਸਤੇ ਉਹਨੂੰ ਚੰਗੇ ਗੀਤਾਂ ਦੀ ਵਧੇਰੇ ਲੋੜ ਸੀ। ਕੁੱਝ ਗੀਤ ਉਹਨੇ ਆਪਣੇ ਯਤਨਾਂ ਨਾਲ ਲੱਭੇ। ਕੁੱਝ ਗੀਤ ਉਹਨੂੰ ਇਲਾਕੇ ਦੇ ਮੰਨੇ-ਪ੍ਰਮੰਨੇ ਸ਼ਾਇਰ ਜਸਵੰਤ ਸਿੰਘ ਰਾਹੀ ਨੇ ਦਿੱਤੇ। ਕੁੱਝ ਮਹੈਣ ਸਿੰਘ ਅਨਪੜ ਨੇ। ਜਦੋਂ ਉਹਦਾ ਨਾਂ ਚੱਲ ਪਿਆ ਤਾਂ ਗੀਤਕਾਰ ਆਪ ਹੀ ਉਹਨੂੰ ਗੀਤ ਦੇਣ ਲੱਗੇ। ਦਿੰਦੇ ਵੀ ਕਿਉਂ ਨਾ! ਉਹ ਆਪਣੀ ਸੁਰੀਲੀ ਤੇ ਦਮਦਾਰ ਆਵਾਜ਼ ਨਾਲ ਉਹਨਾਂ ਦੇ ਗੀਤਾਂ ਨੂੰ ਜ਼ਿੰਦਗੀ ਦੇ ਰਿਹਾ ਸੀ.

ਉਹਨਾਂ ਦਿਨਾਂ ਵਿੱਚ ਕਮਿਊਨਿਸਟ ਮਿਲੀ ਆਜ਼ਾਦੀ ਨੂੰ ਅਧੂਰੀ ਮੰਨਦੇ ਸਨ। ਉਹਨਾਂ ਦਾ ਗੀਤ ਬੜਾ ਮਸ਼ਹੂਰ ਸੀ:



Sri Satguru Jagjit Singh Ji eLibrary NamdhariElibrary@gmail.com

ਸੁਣ ਨਹਿਰੂ ਸਰਕਾਰੇ!
ਤੈਨੂੰ ਰੋਵਣ ਲੋਕੀਂ ਸਾਰੇ।
ਗੋਰੇ ਦੀ ਥਾਂ ਕਾਲ਼ਾ ਆਇਆ,
ਉਹ ਵੀ ਛੜੀਆਂ ਮਾਰੇ।

ਇਹਨਾਂ ਭਾਵਾਂ ਦੀ ਤਰਜਮਾਨੀ ਕਰਦਾ ਜਸਵੰਤ ਸਿੰਘ ਰਾਹੀ ਦਾ ਲਿਖਿਆ ਗੀਤ ਅਮਰਜੀਤ ਅਕਸਰ ਗਾਉਂਦਾ:

ਗੌਰਮਿੰਟ ਨੇ ਝੱਗਾ ਦਿੱਤਾ, ਪਾ ਲਓ ਲੋਕੋ ਪਾ ਲਓ।
ਅੱਗਾ ਪਿੱਛਾ ਹੈ ਨਹੀ ਜੇ ਤੇ, ਬਾਹਵਾਂ ਆਪ ਲੁਆ ਲਓ।

ਇਹਨਾਂ ਦਿਨਾਂ ਵਿੱਚ ਹੀ ਉਹਨੇ ਡੇਰਾ ਬਾਬਾ ਨਾਨਕ ਨੇੜਲੇ ਪਿੰਡ ਜੌੜੀਆਂ ਦੇ ਜੰਮ-ਪਲ ਪੰਜਾਬੀ ਸ਼ਾਇਰ ਅਮਰ ਚਿੱਤਰਕਾਰ ਦਾ ਇੱਕ ਗੀਤ ਗਾਇਆ। ਅਮਰਜੀਤ ਦੀ ਖ਼ੂਬੀ ਇਹ ਰਹੀ ਹੈ ਕਿ ਉਹ ਗਾਉਣ ਲੱਗਿਆ, ਉਸ ਗੀਤ ਨੂੰ ਲਿਖਣ ਵਾਲੇ ਗੀਤਕਾਰ ਦਾ ਨਾਂ ਵੀ ਸਤਿਕਾਰ ਨਾਲ ਲੈਂਦਾ ਸੀ। ਅਮਰ ਚਿੱਤਰਕਾਰ ਦਾ ਇੱਕ ਗੀਤ ਉਹਨੀਂ ਦਿਨੀਂ ਬਹੁਤ ਪ੍ਰਸਿੱਧ ਹੋਇਆ। ਗੀਤ ਦੇ ਗਾਏ ਜਾਣ ਨਾਲ ਇਹ ਗੀਤ ਹੀ ਨਹੀਂ, ਅਮਰ ਚਿੱਤਰਕਾਰ ਵੀ ਲੋਕਾਂ ਵਿੱਚ ਜਿਉਣ-ਜੋਗਾ ਹੋ ਗਿਆ।

ਜਿਉਂਦੇ ਜੀ ਆ ਸੋਹਣਿਆ, ਤੈਨੂੰ ਸੁਰਗ ਵਿਖਾਵਾਂ।
ਲੱਗੀਆਂ ਹੋਈਆਂ ਰੌਣਕਾਂ, ਪਿੱਪਲਾਂ ਦੀਆਂ ਛਾਵਾਂ।

ਹੁਣ ਅਮਰਜੀਤ ਨੇ ਕਮਿਊਨਿਸਟ ਸਟੇਜਾਂ 'ਤੇ ਬਾਕਾਇਦਾ ਗਾਉਣਾ ਸ਼ੁਰੂ ਕਰ ਦਿੱਤਾ। ਉਹਦੀ ਗਾਇਕੀ ਦੀ ਪ੍ਰਸਿੱਧੀ ਪੰਜਾਬ ਵਿੱਚ ਦੂਰ-ਦੂਰ ਫ਼ੈਲਣ ਲੱਗੀ।

ਅਮਰਜੀਤ ਗੁਰਦਾਸਪੁਰੀ ਨੇ ਜਦੋਂ ਆਪਣੀ ਚੰਗੀ ਪ੍ਰੈਂਠ ਬਣਾ ਲਈ ਤਾਂ ਉਹਨੂੰ ਪਾਰਟੀ ਨੇ ਇੰਡੀਅਨ ਪੀਪਲ ਥੀਏਟਰ ਐਸੋਸੀਏਸ਼ਨ (ਇਪਟਾ) ਦੀ ਗੁਰਦਾਸਪੁਰ ਇਕਾਈ ਵਿੱਚ ਸ਼ਾਮਲ ਕਰ ਲਿਆ। ਹੌਲੀ ਹੌਲੀ ਉਹਦੀ ਸੋਭਾ ਸੂਬੇ ਤੱਕ ਪਹੁੰਚੀ ਤਾਂ ਇਪਟਾ ਦੇ ਮੋਹਰੀ ਆਗੂਆਂ ਤੇਰਾ ਸਿੰਘ ਚੰਨ ਅਤੇ ਜੁਗਿੰਦਰ ਬਾਹਰਲਾ ਨੇ ਉਹਨੂੰ ਸੂਬੇ ਦੇ ਕਲਾਕਾਰਾਂ ਵਿੱਚ ਸ਼ਾਮਲ ਕਰ ਲਿਆ।

ਜਿਵੇਂ ਦੱਸਿਆ ਹੈ ਕਿ ਗਾਉਣ ਦੇ ਸ਼ੌਕ ਅਤੇ ਹਰ ਵੇਲੇ ਕਮਿਊਨਿਸਟਾਂ ਦੇ ਨੇੜੇ ਰਹਿਣ ਕਰਕੇ ਉਸਦੀ ਸੋਚ ਵੀ ਕਮਿਊਨਿਸਟ ਵਿਚਾਰਧਾਰਾ ਤੋਂ ਪ੍ਰਭਾਵਿਤ ਹੋਣ ਲੱਗੀ। ਇਹਨੀ ਦਿਨੀ ਸੰਸਾਰ-ਜੰਗ ਦੇ ਸਿਰ ਉਪਰ ਮੰਡਲਾਉਂਦੇ ਖ਼ਤਰੇ ਨੂੰ ਮੁੱਖ ਰੱਖ ਕੇ ਮੁਲਕ ਭਰ ਵਿੱਚ ਅਮਨ-ਲਹਿਰ ਜ਼ੋਰਾਂ-ਸ਼ੋਰਾਂ ਨਾਲ ਚੱਲ ਰਹੀ ਸੀ। ਇਸ ਲਹਿਰ ਨੂੰ ਪੰਜਾਬ ਵਿੱਚ ਹੋਰ ਹੁਲਾਰਾ ਦੇਣ ਲਈ ਬਟਾਲੇ 'ਬਾਬੇ ਦੇ ਵਿਆਹ' 'ਤੇ ਹੋਈ ਕਾਨਫ਼ਰੰਸ ਵਿੱਚ ਤੇਰਾ ਸਿੰਘ ਚੰਨ ਅਤੇ ਜੋਗਿੰਦਰ ਬਾਹਰਲੇ ਨੇ ਆਪਸ ਵਿੱਚ ਮਿਲ ਕੇ ਇੱਕ ਸਾਂਝਾ ਸੁਕਐਡ ਬਣਾਇਆ। ਉਹਨਾਂ ਨੇ ਅਮਰਜੀਤ ਨੂੰ ਵੀ ਇਸ ਸੁਕਐਡ ਵਿੱਚ ਸ਼ਾਮਲ ਕਰ ਲਿਆ। ਨਰਿੰਦਰ ਦੋਸਾਂਝ, ਹੁਕਮ ਚੰਦ ਖਲੀਲੀ, ਜਗਦੀਸ਼ ਫਰਿਆਦੀ, ਪ੍ਰੋਫ਼ੈਸਰ ਨਿਰੰਜਨ ਸਿੰਘ ਮਾਨ, 'ਪੰਜਾਬ ਦੀ ਕੋਇਲ' ਕਰ ਕੇ ਜਾਣੀ ਜਾਂਦੀ ਗਾਇਕਾ ਸੁਰਿੰਦਰ ਕੌਰ, ਉਸਦੇ ਪਤੀ ਪ੍ਰੋਫ਼ੈਸਰ ਜੋਗਿੰਦਰ ਸਿੰਘ ਸੋਢੀ, ਨਵਤੇਜ ਸਿੰਘ ਪ੍ਰੀਤਲੜੀ, ਉਨ੍ਹਾਂ ਦੀ ਪਤਨੀ ਬੀਬੀ ਮਹਿੰਦਰ ਕੌਰ ਵੀ ਉਨ੍ਹਾਂ ਦੇ ਨਾਲ ਹੀ ਇਸ ਸਭਿਆਚਾਰਕ ਕਾਫ਼ਲੇ ਵਿੱਚ ਸ਼ਾਮਿਲ ਸਨ। ਤੇਰਾ ਸਿੰਘ ਚੰਨ ਨੇ 'ਪੰਜਾਬ ਦੀ ਆਵਾਜ਼', 'ਨੀਲ ਦੀ ਸ਼ਹਿਜ਼ਾਦੀ' ਅਤੇ 'ਲੱਕੜ ਦੀ



Sri Satguru Jagjit Singh Ji eLibrary NamdhariElibrary@gmail.com

ਲੱਤ' ਵਰਗੇ ਵਿਸ਼ਵ ਅਮਨ ਲਹਿਰ ਨੂੰ ਸਮਰਪਿਤ ਸੰਗੀਤ ਨਾਟਕ ਲਿਖੇ। ਅਮਰਜੀਤ ਗੁਰਦਾਸਪੁਰੀ ਨੇ ਇਹਨਾਂ ਸੰਗੀਤ ਨਾਟਕਾਂ ਵਿਚ ਆਪਣੀ ਆਵਾਜ਼ ਦਾ ਜਾਦੂ ਘੋਲਿਆ ਤਾਂ ਸੰਗੀਤ-ਨਾਟਕਾਂ ਦਾ ਪ੍ਰਭਾਵ ਦੂਣ-ਸਵਾਇਆ ਹੋ ਨਿਬੜਿਆ।

ਇੰਝ ਅਮਰਜੀਤ ਨਵੇਂ ਬਣੇ ਇਸ ਸੁਕਐਡ ਵਿੱਚ ਸ਼ਾਮਲ ਹੋ ਕੇ ਪਿੰਡ-ਪਿੰਡ ਆਪਣੀ ਨਾਟਕੀ ਪ੍ਰਤਿਭਾ ਅਤੇ ਗਾਇਨ-ਕਲਾ ਦੇ ਜੌਹਰ ਦਿਖਾਉਣ ਲੱਗਾ। ਉਸਦੀ ਸੁਰੀਲੀ ਆਵਾਜ਼ ਹਵਾ ਵਿਚ ਤਾਰੀਆਂ ਲਾਉਂਦੀ, ਸਰੋਤਿਆਂ ਦੇ ਕੰਨਾਂ ਵਿਚ ਸ਼ਹਿਦ ਘੋਲਦੀ ਤੁਰੀ ਜਾਂਦੀ। ਲੋਕ ਉਸਦੀ ਵਾਰੀ ਦੀ ਉਡੀਕ ਕਰਦੇ। ਉਹਦੇ ਗਾਏ ਗੀਤ ਡੰਗਰ ਚਾਰਦੇ ਵਾਗੀ ਵੀ ਡੰਗਰਾਂ ਨੂੰ ਮੋੜੇ ਲਾਉਂਦਿਆਂ ਗਾਉਣ ਲੱਗੇ। ਅੱਜ ਵੀ ਮੇਰੇ ਚੇਤਿਆਂ ਵਿਚ ਉਹਦੇ ਗੀਤਾਂ ਦੇ ਬੋਲ ਟੁਣਕ ਰਹੇ ਹਨ:

ਚਿੱਟੀ ਚਿੱਟੀ ਪਗੜੀ ਘੋਟ ਘੋਟ ਬੰਨ੍ਹਦਾ ਏਂ
ਉੱਤੇ ਵੇ ਗੁਲਾਬੀ ਫੁੱਲ ਟੰਗਿਆ ਕਰ

*** ***

ਕਾਗ ਸਮੇਂ ਦਾ ਬੋਲਿਆ ਅਮਨਾਂ ਦੀ ਬੋਲੀ

*** ***

ਤੂੰ ਹਲ ਵਾਹਵੇਂ ਮੈਂ ਕੇਰਾਂ, ਵੇਖ ਕੇ ਸਿਆੜ ਹੱਸਦੇ
ਵੇ ਚੰਨਾਂ! ਲੈ ਦੇ ਜੁੱਤੀ ਖੱਲ ਦੀ
ਕਿ ਨੰਗੇ ਮੇਰੇ ਪੈਰ ਘਸਦੇ

ਅਮਰਜੀਤ ਗੁਰਦਾਸਪੁਰੀ ਨੂੰ ਛੇਤੀ ਹੀ ਇਹ ਅਹਿਸਾਸ ਹੋ ਗਿਆ ਕਿ ਕਮਿਊਨਿਸਟ ਲੀਡਰਾਂ ਦਾ ਕਲਾਕਾਰਾਂ ਪ੍ਰਤੀ ਰਵੱਈਆ ਉਹਨਾਂ ਨੂੰ ਮਰਾਸੀਆਂ ਤੁੱਲ ਸਮਝਣ ਵਾਲਾ ਹੀ ਸੀ। ਕਲਾਕਾਰ ਤਾਂ ਲੀਡਰਾਂ ਲਈ ਲੋਕਾਂ ਨੂੰ ਇਕੱਠਾ ਕਰਨਾ ਦਾ ਵਸੀਲਾ ਮਾਤਰ ਹੀ ਸਨ। ਇਸ ਤੋਂ ਵੱਧ ਕੁੱਝ ਨਹੀਂ। ਲੀਡਰ ਪਹਿਲਾਂ ਕਲਾਕਾਰਾਂ ਨੂੰ ਸਟੇਜ 'ਤੇ ਭੇਜ ਛੱਡਦੇ। ਆਪ ਉਦੋਂ ਜਾਂਦੇ ਜਦੋਂ ਇਕੱਠ ਪੂਰਾ ਭਰ ਜਾਂਦਾ। ਉਹਨਾਂ ਦੇ ਸਟੇਜ ਉੱਤੇ ਪਹੁੰਚਣ ਸਾਰ ਸਟੇਜ ਸਕੱਤਰ ਐਲਾਨ ਕਰਦਾ, 'ਸਾਥੀਓ! ਕਾਮਰੇਡ 'ਫਲਾਣਾ ਸਿੰਘ' ਜੀ ਸਟੇਜ 'ਤੇ ਪਹੁੰਚ ਚੁੱਕੇ ਨੇ ਤੇ ਹੁਣ ਸਟੇਜ ਦੀ ਕਾਰਵਾਈ 'ਬਾਕਾਇਦਾ' ਸ਼ੁਰੂ ਕੀਤੀ ਜਾਂਦੀ ਹੈ।"

ਅਮਰਜੀਤ ਅੰਦਰੇ-ਅੰਦਰ ਖਿਝਦਾ, "ਜੇ ਸਟੇਜ ਦੀ 'ਬਾਕਾਇਦਾ' ਕਾਰਵਾਈ ਹੁਣੇ ਹੀ ਸ਼ੁਰੂ ਹੋਈ ਹੈ ਤਾਂ ਅਸੀਂ ਏਨਾ ਚਿਰ ਸਟੇਜ 'ਤੇ ਝੱਖ ਮਾਰਦੇ ਰਹੇ ਹਾਂ!"

ਉਹ ਸਾਥੀ ਕਲਾਕਾਰਾਂ ਨਾਲ ਵੀ ਆਪਣਾ ਰੰਜ ਸਾਂਝਾ ਕਰਦਾ। ਪਰ ਪਾਰਟੀ ਆਗੂਆਂ ਤੋਂ ਡਰਦਾ ਕੋਈ ਕਲਾਕਾਰ ਬੋਲਣ ਦੀ ਹਿੰਮਤ ਨਾ ਰੱਖਦਾ। ਅਮਰਜੀਤ ਲਈ ਇਹ ਕਲਾਕਾਰ ਦੇ ਮਾਣ-ਸਨਮਾਨ ਦਾ ਮਸਲਾ ਬਣਦਾ ਜਾ ਰਿਹਾ ਸੀ। ਇੱਕ ਵਾਰ ਗੁਰਦਾਸਪੁਰ ਦੇ ਪਿੰਡ ਧੁਆਣ ਦਮੋਦਰ ਵਿੱਚ ਕਮਿਊਨਿਸਟ ਕਾਨਫ਼ਰੰਸ ਸੀ। ਭਰ ਸਿਆਲ ਦੀ ਠੰਢੀ ਰਾਤ ਸੀ। ਕਲਾਕਾਰਾਂ ਨੇ ਕਿਸੇ ਜਾਣਕਾਰ ਦੇ ਘਰ ਪ੍ਰੋਗਰਾਮ ਤੋਂ ਬਾਅਦ ਸੌਣ ਵਾਸਤੇ ਰੋਟੀ-ਪਾਣੀ ਅਤੇ ਮੰਜੇ ਬਿਸਤਰਿਆਂ ਦਾ ਪ੍ਰਬੰਧ ਕਰ ਛੱਡਿਆ ਸੀ। ਮਨ ਵਿੱਚ ਸੀ ਕਿ ਪ੍ਰੋਗਰਾਮ ਖ਼ਤਮ ਹੁੰਦਿਆਂ ਸਾਰ ਅੰਨ-ਪਾਣੀ ਛਕ ਕੇ ਵਿਛੇ ਹੋਏ ਨਿੱਘੇ ਬਿਸਤਰਿਆਂ ਵਿੱਚ ਆਰਾਮ ਕਰਾਂਗੇ। ਅੱਧੀ ਰਾਤ ਨੂੰ ਪ੍ਰੋਗਰਾਮ ਖ਼ਤਮ ਹੋਇਆ। ਉਹ ਰਵਾਂ-ਰਵੀਂ ਆਪਣੇ ਟਿਕਾਣੇ ਵੱਲ ਤੁਰ ਪਏ। ਜਾ ਕੇ ਕੀ ਵੇਖਦੇ ਹਨ ਕਿ ਉਹਨਾਂ ਲਈ ਵਿਛੇ ਬਿਸਤਰਿਆਂ 'ਤੇ



Sri Satguru Jagjit Singh Ji eLibrary NamdhariElibrary@gmail.com

ਸੀਨੀਅਰ ਕਾਮਰੇਡ ਘੁਰਾੜੇ ਮਾਰ ਰਹੇ ਸਨ। ਹੁਣ ਉਹਨਾਂ ਦੇ ਪੈਣ ਲਈ ਬਿਸਤਰਾ ਤਾਂ ਭਲਾ ਕੀ ਮਿਲਣਾ ਸੀ! ਸੋ ਉਹ ਰੋਟੀ ਦਾ ਜੁਗਾੜ ਕਰਨ ਲੱਗੇ। ਵੇਖਿਆ; ਠੰਢੀ ਦਾਲ. ਰੋਟੀਆਂ ਵੀ ਠਰੀਆਂ ਤੇ ਖੱਲ ਵਾਂਗ ਆਕੜੀਆਂ ਹੋਈਆਂ ਸਨ। ਜਦ ਰੋਟੀਆਂ ਨੂੰ ਗਰਮ ਕਰਨ ਲੱਗੇ ਤਾਂ ਇੱਕ ਸੀਨੀਅਰ ਕਾਮਰੇਡ ਨੇ ਨੀਂਦ ਵਿੱਚ ਖਲਲ ਪੈਂਦਾ ਵੇਖ ਕੇ ਝਾੜਿਆ, "ਉਂਝ ਕਮਿਊਨਿਸਟ ਇਨਕਲਾਬੀ ਬਣਦੇ ਓ ਤੇ ਮੰਗਦੇ ਓ ਤੱਤੀ ਰੋਟੀ ਤੇ ਗਰਮ ਦਾਲ਼! ਚੰਗਾ ਇਨਕਲਾਬ ਲਿਆਓਗੇ!"

ਫਿਰ ਉਹ ਆਗੂ ਅਮਰਜੀਤ ਨੂੰ ਗੁੱਸੇ ਵਿੱਚ ਬੋਲਿਆ, "ਜ਼ੈਲਦਾਰਾਂ ਦਾ ਪੁੱਤ ਏਂ ਨਾ! ਤੇਰੇ ਵਿਚੋਂ ਜ਼ੈਲਦਾਰੀ ਵਾਲੀ ਫੂਕ ਨਹੀਂ ਨਿਕਲੀ ਅਜੇ ਵੀ।" ਫਿਰ ਕਾਮਰੇਡ ਨੇ ਹਿਕਾਰਤ ਨਾਲ ਕਿਹਾ, "ਵੱਡਾ ਕਾਮਰੇਡ!"

ਉਸ ਰਾਤ ਉਹ ਆਗੂਆਂ ਦੇ ਰਵੱਈਏ ਤੋਂ ਬਹੁਤ ਨਿਰਾਸ ਅਤੇ ਉਦਾਸ ਹੋਇਆ। ਉਹਨੇ ਮਨ ਵਿੱਚ ਠਾਣ ਲਈ ਕਿ ਉਹ ਕਲਾਕਾਰਾਂ ਨੂੰ ਬਣਦਾ ਮਾਣ-ਸਨਮਾਨ ਦਿਵਾ ਕੇ ਰਹੇਗਾ। ਉਹਨੇ ਸਾਥੀ ਕਲਾਕਾਰਾਂ ਨੂੰ ਵੰਗਾਰਦਿਆਂ ਕਿਹਾ, "ਅਸੀਂ ਦਾਅਵਾ ਕਰਦੇ ਹਾਂ ਕਿ ਅਸੀਂ ਲੋਕਾਂ ਲਈ ਅਜਿਹਾ ਨਿਜ਼ਾਮ ਲੈ ਕੇ ਆਵਾਂਗੇ ਜਿਸ ਵਿੱਚ ਹਰ ਇੱਕ ਨੂੰ ਉਹਦੀ ਯੋਗਤਾ ਮੁਤਾਬਕ ਬਣਦਾ ਮਾਣ ਦਿੱਤਾ ਜਾਵੇਗਾ, ਪਰ ਆਪ ਅਸੀਂ ਲੀਡਰਾਂ ਦੀ ਕਠਪੁਤਲੀ ਬਣੇ ਹੋਏ ਹਾਂ। ਅਸੀਂ ਕਮਿਊਨਿਸਟ-ਕਲਾਕਾਰ ਹਾਂ, ਕਮਿਊਨਿਸਟਾਂ ਦੇ ਮਰਾਸੀ ਨਹੀਂ। ਜਿਹੜਾ ਬੰਦਾ ਆਪਣੇ ਮਾਣ-ਸਨਮਾਨ ਲਈ ਨਹੀਂ ਲੜ ਸਕਦਾ, ਉਹ ਹੋਰ ਕਿਸੇ ਨੂੰ ਕੀ ਮਾਣ-ਸਨਮਾਨ ਦਿਵਾ ਸਕੇਗਾ!"

ਅਮਰਜੀਤ ਨੇ ਸਾਥੀਆਂ ਨਾਲ ਸਲਾਹ ਕਰ ਕੇ ਪਾਰਟੀ ਲੀਡਰਾਂ ਤੱਕ ਆਪਣਾ ਰੋਸ ਪਹੁੰਚਾਇਆ ਅਤੇ ਮੰਗ ਕੀਤੀ ਕਿ ਜਦੋਂ ਕਲਾਕਾਰ ਸਟੇਜ ਉਤੇ ਪਹੁੰਚਣ, ਲੀਡਰਾਂ ਨੂੰ ਵੀ ਉਦੋਂ ਹੀ ਸਟੇਜ 'ਤੇ ਹਾਜ਼ਰ ਹੋਣਾ ਚਾਹੀਦਾ ਹੈ ਅਤੇ ਉਹਨਾਂ ਦੀਆਂ ਪੇਸ਼ਕਾਰੀਆਂ 'ਬਾਕਾਇਦਾ ਸਟੇਜ' ਦਾ ਹਿੱਸਾ ਹੋਣੀਆਂ ਚਾਹੀਦੀਆਂ ਹਨ। ਉਹਦੀ ਇਸ ਮੰਗ ਪਿੱਛੇ 'ਕਲਾਕਾਰ ਦਾ ਸਵੈਮਾਣ' ਬੋਲਦਾ ਸੀ। ਆਖ਼ਰਕਾਰ ਲੀਡਰਸ਼ਿਪ ਨੂੰ ਉਹਦੀ ਇਹ ਮੰਗ ਮੰਨਣੀ ਪਈ।

ਇਹ ਮੰਗ ਕਰਨੀ ਉਹਦਾ ਹੱਕ ਬਣਦਾ ਸੀ ਕਿਉਂਕਿ ਉਹ ਆਪਣੇ ਆਪ ਨੂੰ ਸੱਚਾ ਕਮਿਊਨਿਸਟ ਸਮਝਦਾ ਸੀ। ਕਮਿਊਨਿਸਟ ਪਾਰਟੀ ਨਾਲ ਉਹਦੀ ਪ੍ਰਤੀਬੱਧਤਾ ਹੀ ਸੀ ਕਿ ਜਦੋਂ ਪਾਰਟੀ 'ਤੇ ਪਾਬੰਦੀ ਲੱਗੀ ਤਾਂ ਉਹ ਵੀ ਰੂਪੋਸ਼ ਹੋ ਗਿਆ। ਚੰਗੀ ਜ਼ਮੀਨ-ਜਾਇਦਾਦ ਵਾਲਾ 'ਜ਼ੈਲਦਾਰਾਂ ਦਾ ਪੁੱਤ' ਜੇ ਗੁਪਤਵਾਸ ਦੇ ਬਿਖੜੇ ਪੈਂਡਿਆਂ ਦਾ ਪਾਂਧੀ ਬਣ ਗਿਆ ਸੀ ਤਾਂ ਇਹ ਕੇਵਲ ਕਿਸੇ ਅਵੱਲੜੇ ਸ਼ੌਕ ਕਰ ਕੇ ਨਹੀਂ, ਸਗੋਂ ਵਿਚਾਰਧਾਰਾ ਨਾਲ ਪ੍ਰਤੀਬੱਧਤਾ ਕਰ ਕੇ ਹੀ ਸੀ। ਗੁਪਤਵਾਸ ਦੇ ਇਹਨਾਂ ਦਿਨਾਂ ਵਿੱਚ ਉਹ ਮੋਗਾ, ਫ਼ਰੀਦਕੋਟ, ਢੁੱਡੀਕੇ, ਨਿਹਾਲ ਸਿੰਘ ਵਾਲਾ ਇਲਾਕੇ ਦੇ ਲੋਕਾਂ ਵਿੱਚ ਵਿਚਰਦਾ ਰਿਹਾ। ਪਾਰਟੀ ਲਾਈਨ ਦਾ ਪ੍ਰਚਾਰ ਕਰਦਾ ਰਿਹਾ। ਇਹਨਾਂ ਦਿਨਾਂ ਵਿੱਚ ਹੀ ਉਹਦੀ ਸਾਂਝ ਪ੍ਰਸਿੱਧ ਨਾਵਲਕਾਰ ਜਸਵੰਤ ਸਿੰਘ ਕੰਵਲ ਤੇ ਸੁਰਜੀਤ ਗਿੱਲ ਵਰਗੇ ਸਾਹਿਤਕਾਰਾਂ ਨਾਲ ਬਣੀ। ਇੰਝ ਹੀ ਕਾਮਰੇਡ ਲਖਬੰਸ ਤੇ ਕੁਲਭੂਸ਼ਨ ਬੱਧਣਵੀ ਵਰਗੇ ਦੋਸਤਾਂ ਨਾਲ ਪਈ ਯਾਰੀ ਤਾ-ਉਮਰ ਨਿਭੀ

ਕਰਤਾਰ ਸਿੰਘ ਬਲੱਗਣ ਉਹਨਾਂ ਦਿਨਾਂ ਵਿੱਚ ਪੰਜਾਬੀ ਕਵਿਤਾ ਵਿੱਚ ਬੜਾ



Sri Satguru Jagjit Singh Ji eLibrary NamdhariElibrary@gmail.com

ਵੱਡਾ ਨਾਂ ਸੀ। ਉਹ ਚਰਚਿਤ ਮਾਸਿਕ-ਪੱਤਰ 'ਕਵਿਤਾ' ਦਾ ਸੰਪਾਦਕ ਸੀ। ਉਹ ਬੜਾ ਨਾਮਵਰ ਗੀਤਕਾਰ ਵੀ ਸੀ। ਅਮਰਜੀਤ ਵਾਸਤੇ ਉਹਨੇ ਅਨੇਕਾਂ ਗੀਤ ਲਿਖੇ। ਅਮਰਜੀਤ ਦੀ ਆਵਾਜ਼ ਦੇ ਜਾਦੂ ਨੇ ਉਹਨਾਂ ਗੀਤਾਂ ਦੀ ਖ਼ੁਸ਼ਬੂ ਦਿੱਲੀ-ਕਲਕੱਤੇ ਦੀਆਂ ਹਵਾਵਾਂ ਤੱਕ ਬਿਖ਼ੇਰ ਦਿੱਤੀ। ਅਮਰਜੀਤ ਦੇ ਗਾਏ ਤੇ ਬਲੱਗਣ ਦੇ ਲਿਖੇ ਇਹਨਾਂ ਗੀਤਾਂ ਵਿਚੋਂ ਇੱਕ ਗੀਤ ਤਾਂ ਲਗਭਗ ਹਰੇਕ ਸਟੇਜ 'ਤੇ ਉਸ ਕੋਲੋਂ ਫ਼ਰਮਾਇਸ਼ ਕਰ ਕੇ ਸੁਣਿਆ ਜਾਂਦਾ ਸੀ:

ਚਿੱਟੀ-ਚਿੱਟੀ ਪਗੜੀ ਤੇ ਘੁਟ-ਘੁੱਟ ਬੰਨ੍ਹ,
ਭਲਾ ਵੇ ਮੈਨੂੰ ਤੇਰੀ ਸਹੁੰ ਈ,
ਵਿਚ ਵੇ ਗੁਲਾਬੀ ਫੁੱਲ ਟੰਗਿਆ ਕਰ.

ਅਸੀਂ ਜਦੋਂ ਦੇਸ਼ ਭਗਤ ਯਾਦਗਾਰ ਕਮੇਟੀ ਵੱਲੋਂ 'ਮੇਲਾ ਗ਼ਦਰੀ ਬਾਬਿਆਂ ਦਾ' ਸ਼ੁਰੂ ਕੀਤਾ ਤਾਂ ਅਮਰਜੀਤ ਨੂੰ ਉਚੇਚੇ ਤੌਰ 'ਤੇ ਬੁਲਾਇਆ। ਓਥੇ ਉਸਨੇ ਇਹੋ ਗੀਤ ਗਾ ਕੇ ਪੁਰਾਣੇ ਸਰੋਤਿਆਂ ਦੇ ਦਿਲਾਂ ਦੀਆਂ ਤਰਬਾਂ ਛੇੜ ਦਿੱਤੀਆਂ ਸਨ।

ਇੰਝ ਹੀ ਬਲੱਗਣ ਦੇ ਦਿਲ ਨੂੰ ਧੂਹ ਪਾਉਣ ਵਾਲੇ ਕੁੱਝ ਅਜਿਹੇ ਗੀਤ ਹੋਰ ਵੀ ਸਨ ਜਿਨਾਂ ਦਾ ਅਮਰਜੀਤ ਗੁਰਦਾਸਪੁਰੀ ਦੀ ਆਵਾਜ਼ ਨੇ ਲੋਕ-ਚੇਤਿਆਂ ਵਿੱਚ ਸਦੀਵੀ ਵਾਸ ਕਰਵਾ ਦਿੱਤਾ।

ਠੰਡੇ ਬੁਰਜ ਵਿਚੋਂ ਇੱਕ ਦਿਨ ਦਾਦੀ ਮਾਤਾ,
ਪਈ ਹੱਸ-ਹੱਸ ਬੱਚਿਆਂ ਨੂੰ ਤੋਰੇ।

*** ***

ਸਿੰਘਾ ਜੇ ਚੱਲਿਆ ਚਮਕੌਰ, ਉਥੇ ਸੁੱਤੇ ਨੀ ਦੋ ਭੌਰ।
ਧਰਤੀ ਚੁੰਮੀਂ ਕਰਕੇ ਗੌਰ, ਕਲਗੀਧਰ ਦੀਆਂ ਪਾਈਏ ਬਾਤਾਂ।
ਜੀਹਨੇ ਦੇ ਪੁੱਤਰਾਂ ਦੀਆਂ ਦਾਤਾਂ, ਦੇਸ਼ ਚੋਂ ਕੱਢੀਆਂ ਨੇਰ੍ਹੀਆਂ ਰਾਤਾਂ।
ਮਹਿੰਗੇ ਮੁੱਲ ਲਈਆਂ ਪ੍ਰਭਾਤਾਂ।

ਅਮਨ ਲਹਿਰ ਸੰਸਾਰ ਦੇ ਜੰਗਬਾਜ਼ਾਂ ਦੇ ਖ਼ਿਲਾਫ਼ ਜਨ-ਅੰਦੋਲਨ ਸੀ। ਇਸ ਨੂੰ ਹੁਲਾਰਾ ਦੇਣ ਲਈ ਕਵੀਆਂ-ਕਲਾਕਾਰਾਂ ਨੇ ਭਰਪੂਰ ਯੋਗਦਾਨ ਪਾਇਆ। ਜੰਗ ਦੇ ਖ਼ਿਲਾਫ ਹੀ ਗੁਰਦਾਸਪੁਰੀ ਦਾ ਗਾਇਆ ਤੇ ਬਲੱਗਣ ਦਾ ਲਿਖਿਆ ਗੀਤ ਬਹੁਤ ਚਰਚਿਤ ਹੋਇਆ.

ਵੇ ਮੁੜ ਆ ਲਾਮਾਂ ਤੋਂ, ਸਾਨੂੰ ਘਰੇ ਬੜਾ ਰੁਜ਼ਗਾਰ।
ਕਣਕਾਂ ਨਿਸਰ ਪਈਆਂ, ਵੇ ਤੂੰ ਆ ਕੇ ਝਾਤੀ ਮਾਰ।
ਵੇ ਮੁੜ ਆ ਲਾਮਾਂ ਤੋਂ।

ਉਹ ਆਪਣੇ ਗੀਤਕਾਰਾਂ ਦਾ ਬਣਦਾ ਸਨਮਾਨ ਵੀ ਕਰਦਾ ਰਿਹਾ। ਉਹਨੂੰ ਸਦਾ ਇਹ ਇਤਰਾਜ਼ ਰਿਹਾ ਕਿ ਗਾਉਣ ਵਾਲੇ ਗੀਤ ਲਿਖਣ ਵਾਲੇ ਦਾ ਨਾਮ ਕਿਉਂ ਨਹੀਂ ਲੈਂਦੇ! ਉਸਨੇ ਬਹੁਤ ਸਾਰੇ ਗਾਇਕਾਂ ਨੂੰ ਇਹ ਆਦਤ ਪਾਈ ਅਤੇ ਉਹ ਗਾਉਣ ਤੋਂ ਪਹਿਲਾਂ ਗੀਤਕਾਰ ਦਾ ਨਾਮ ਪੂਰੇ ਅਦਬ ਨਾਲ ਲੈਣ ਲੱਗੇ। ਗਾਇਕਾਂ ਵੱਲੋਂ ਗੀਤਕਾਰ ਨੂੰ ਉਹਲੇ ਵਿੱਚ ਰੱਖਣ ਦੀ ਇਹ ਬੀਮਾਰੀ ਆਮ ਹੀ ਹੈ। ਇਸ ਬਾਰੇ ਵੀ ਅਮਰਜੀਤ ਨੇ ਇੱਕ ਦਿਲਚਸਪ ਘਟਨਾ ਸੁਣਾਈ।

ਦਿੱਲੀ ਦੀ ਇੱਕ ਬਹੁਤ ਵੱਡੀ ਸਟੇਜ ਸੀ। ਸਟੇਜ ਉਤੇ ਉਸ ਵੇਲੇ ਦੇ ਮਹੱਤਵਪੂਰਨ ਕੇਂਦਰੀ ਆਗੂ ਬਾਬੂ ਜਗਜੀਵਨ ਰਾਮ ਅਤੇ ਸੁਰਜੀਤ ਸਿੰਘ ਮਜੀਠੀਆ ਵੀ



Sri Satguru Jagjit Singh Ji eLibrary NamdhariElibrary@gmail.com

ਬੈਠੇ ਹੋਏ ਸਨ। ਜਦੋਂ ਅਮਰਜੀਤ ਗੁਰਦਾਸਪੁਰੀ ਗੀਤ ਪੇਸ਼ ਕਰਨ ਲਈ ਉਠਿਆ ਤਾਂ ਉਸਨੇ ਕਿਹਾ ਕਿ ਇਹ ਜਿਹੜਾ ਗੀਤ 'ਠੰਢੇ ਬੁਰਜ ਵਿੱਚ ਦਾਦੀ ਮਾਤਾ' ਮੈਂ ਤੁਹਾਨੂੰ ਸੁਣਾਉਣ ਲੱਗਾ ਹਾਂ, ਇਹ ਗਾ ਤਾਂ ਮੈਂ ਰਿਹਾਂ ਪਰ ਲਿਖਿਆ ਇਸਨੂੰ ਕਰਤਾਰ ਸਿੰਘ ਬਲੱਗਣ ਹੁਰਾਂ ਹੈ, ਜੋ ਇਸ ਵੇਲੇ ਸਟੇਜ ਉਤੇ ਵੀ ਬਿਰਾਜਮਾਨ ਹਨ। ਮੇਰੀ ਬੇਨਤੀ ਹੈ ਕਿ ਜਿਸਨੇ ਮੈਨੂੰ ਇਨਾਮ ਦੇਣਾ ਹੋਵੇ ਉਹ ਗੀਤ ਦੇ ਲੇਖਕ ਨੂੰ ਵੀ ਨਾਲ ਇਨਾਮ ਦੇਵੇ, ਨਹੀਂ ਤਾਂ ਮੈਨੂੰ ਵੀ ਨਾ ਦੇਵੇ।

ਤੇ ਹੋਇਆ ਵੀ ਇੰਝ ਹੀ। ਲੋਕਾਂ ਨੇ ਉਸਦੇ ਨਾਲ ਹੀ ਬਲੱਗਣ ਨੂੰ ਵੀ ਬਰਾਬਰ ਦਾ ਸਨਮਾਨ ਦਿੱਤਾ।

ਉਸ ਅਨੁਸਾਰ ਜਦੋਂ ਕੋਈ ਗਾਇਕ ਗੀਤ-ਲੇਖਕ ਦਾ ਨਾਮ ਲੈਂਦਾ ਹੈ ਤਾਂ ਉਸਦੀ ਆਪਣੀ ਹੀ ਸੋਭਾ ਵਧਦੀ ਹੈ, ਘਟਦੀ ਨਹੀਂ।

ਜਦੋਂ ਲਾਲ ਚੰਦ ਯਮਲਾ ਜੱਟ ਵਿਧਾਤਾ ਸਿੰਘ ਤੀਰ ਦੀ ਲਿਖੀ ਰਚਨਾ 'ਵਾਹ! ਵਾਹ! ! ਗੜ੍ਹੀਏ ਚਮਕੌਰ ਦੀਏ' ਗਾਇਆ ਕਰਦਾ ਸੀ ਅਤੇ ਆਖ਼ਿਰ 'ਤੇ 'ਤੀਰ' ਦੀ ਥਾਂ ਆਖਦਾ ਸੀ, 'ਯਮਲੇ ਨੂੰ ਦਿਲੋਂ ਪਿਆਰੀ ਏਂ' ਤਾਂ ਆਪਣੇ ਮਨ-ਪਸੰਦ ਗਾਇਕ ਦੀ ਇਹ ਹਰਕਤ ਅਮਰਜੀਤ ਨੂੰ ਬੜੀ ਰੜਕਦੀ ਸੀ

ਅਮਨ ਲਹਿਰ ਦੇ ਦਿਨੀਂ ਅਮਰਜੀਤ ਦੀ ਪੰਜਾਬੀ ਦੇ ਨਾਮਵਰ ਲੇਖਕਾਂ ਤੇ ਸ਼ਾਇਰਾਂ ਨਾਲ ਗੂੜ੍ਹੀ ਦੋਸਤੀ ਪਈ। ਸ਼ਿਵ ਕੁਮਾਰ ਬਟਾਲਵੀ ਤਾਂ ਉਹਨੂੰ ਵੱਡੇ ਭਰਾਵਾਂ ਵਾਂਗ ਸਮਝਦਾ ਸੀ। ਗੁਰਦਾਸਪੁਰੀ ਨੇ ਹੀ ਸ਼ਿਵ ਨੂੰ ਮਾਝੇ ਦੇ ਚਰਚਿਤ ਲੇਖਕਾਂ ਨਾਲ ਮਿਲਾਇਆ। ਸ਼ਿਵ ਦੱਸਦਾ ਹੁੰਦਾ ਸੀ ਕਿ ਉਹਨੇ ਆਪਣਾ ਗੀਤ 'ਕਾਲੀ ਦਾਤਰੀ ਚੰਨਣ ਦਾ ਦਸਤਾ, ਲੱਛੀ ਕੁੜੀ ਵਾਢੀਆਂ ਕਰੇ' ਅਮਰਜੀਤ ਗੁਰਦਾਸਪੁਰੀ ਦੀ ਬੰਬੀ ਤੇ ਬਹਿ ਕੇ ਲਿਖਿਆ ਸੀ। ਅੰਬਰਸਰ ਦੀ ਲੋਕ ਲਿਖਾਰੀ ਸਭਾ ਦਾ ਉਹਨਾਂ ਦਿਨਾਂ ਵਿਚ ਬੜਾ ਵੱਜ ਸੀ। 'ਤੇਜ ਪ੍ਰਿੰਟਿੰਗ ਪ੍ਰੈਸ' ਇੱਕ ਹੋਰ ਅਜਿਹਾ ਅਦਾਰਾ ਸੀ ਜਿੱਥੇ ਜਲੰਧਰ ਦੇ ਕਾਫ਼ੀ ਹਾਊਸ ਵਾਂਗ ਮੰਨੇ-ਪ੍ਰਮੰਨੇ ਸਾਹਿਤਕਾਰ ਮਿਲ ਬੈਠਦੇ। ਗੰਭੀਰ ਸਾਹਿਤਕ ਵਿਚਾਰਾਂ ਹੁੰਦੀਆਂ। ਨਵੇਂ ਲੇਖਕਾਂ ਨੂੰ ਓਥੋਂ ਬਹੁਤ ਕੁੱਝ ਸਿੱਖਣ ਨੂੰ ਮਿਲਦਾ। ਮੈਂ ਵੀ ਆਪਣੇ ਲਿਖਣ-ਕਾਲ ਦੇ ਮੁਢਲੇ ਦਿਨੀਂ ਕਈ ਵਾਰ ਏਥੇ ਹਾਜ਼ਰੀ ਭਰੀ। ਏਥੇ ਹੀ ਮੈਂ ਜੋਗਿੰਦਰ ਸਿੰਘ ਰਾਹੀ ਵਰਗੇ ਪ੍ਰਬੁੱਧ ਆਲੋਚਕ ਨੂੰ ਪਹਿਲੀ ਵਾਰ ਮਿਲਿਆ। ਉਹਨੀਂ ਦਿਨੀਂ ਉਹ ਡੀ ਏ ਵੀ ਕਾਲਜ ਵਿੱਚ ਪੜ੍ਹਾਉਂਦਾ ਸੀ। 'ਤੇਜ ਪ੍ਰਿੰਟਿੰਗ ਪ੍ਰੈਸ' ਨਵੇਂ ਲੇਖਕਾਂ ਲਈ 'ਸਾਹਿਤਕ ਸਕੂਲ' ਦਾ ਕੰਮ ਕਰਦਾ ਸੀ। ਲੋਕ-ਲਿਖਾਰੀ ਸਭਾ ਤੇ ਤੇਜ ਪ੍ਰਿੰਟਿੰਗ ਪ੍ਰੈੱਸ 'ਤੇ ਸ਼ਿਵ ਕੁਮਾਰ ਨੂੰ ਗੁਰਦਾਸਪੁਰੀ ਹੀ ਪਹਿਲੀ ਵਾਰ ਲੈ ਕੇ ਗਿਆ ਸੀ ਤੇ ਚਰਚਿਤ ਲੇਖਕਾਂ ਨਾਲ ਉਹਦਾ ਤੁਆਰਫ਼ ਕਰਵਾਇਆ।

ਕਰਤਾਰ ਸਿੰਘ ਬਲੱਗਣ ਨਾਲ ਵੀ ਸ਼ਿਵ ਕੁਮਾਰ ਨੂੰ ਅਮਰਜੀਤ ਗੁਰਦਾਸਪੁਰੀ ਨੇ ਹੀ ਮਿਲਵਾਇਆ ਸੀ।

ਪਹਿਲਾਂ ਉਹ ਪਾਰਟੀ-ਸਟੇਜਾਂ ਉਤੇ ਹੀ ਗਾਉਂਦਾ ਸੀ ਪਰ ਜਦੋਂ ਪਾਰਟੀ ਦੋ-ਫਾੜ ਹੋ ਗਈ ਤਾਂ ਉਹ ਉਦਾਸੀਨ ਹੋ ਗਿਆ। ਦੋਹੀਂ ਪਾਸੀਂ ਉਹਦੇ 'ਆਪਣੇ' ਸਨ। ਉਹ ਕਿਸ ਦੇ ਖ਼ਿਲਾਫ਼ ਬੋਲੇ? ਉਹਦੇ ਕੋਲੋਂ ਪ੍ਰਤੀਬੱਧ ਸਟੇਜ ਗਵਾਚ ਗਈ ਸੀ। ਹੁਣ ਉਹਨੇ 'ਖੁੱਲ੍ਹੀਆਂ ਸਟੇਜਾਂ' ਉੱਤੇ ਵੀ ਗਾਉਣਾ ਸ਼ੁਰੂ ਕਰ ਦਿੱਤਾ। ਪਰ ਉਸਨੇ ਆਪਣੇ ਮਿਆਰ ਨੂੰ ਢਾਹ ਨਾ ਲੱਗਣ ਦਿੱਤੀ। ਖੁੱਲ੍ਹੀ ਸਟੇਜ 'ਤੇ ਆ ਕੇ ਵੀ ਉਸਨੇ ਆਪਣਾ ਮੁੱਖ ਉਦੇਸ਼ 'ਪੈਸਾ



Sri Satguru Jagjit Singh Ji eLibrary NamdhariElibrary@gmail.com

ਨਹੀਂ 'ਕਲਾ' ਨੂੰ ਹੀ ਬਣਾਈ ਰੱਖਿਆ। ਉਸਨੇ ਕਦੀ ਵੀ ਅਸ਼ਲੀਲ ਗੀਤ ਨਹੀਂ ਗਾਏ। ਉਹ ਸਦਾ ਪੰਜਾਬੀ ਦੇ ਚੋਟੀ ਦੇ ਸੁਥਰੇ ਗੀਤਕਾਰਾਂ ਦੇ ਗੀਤ ਹੀ ਗਾਉਂਦਾ ਰਿਹਾ। ਨੰਦ ਲਾਲ ਨੂਰਪੁਰੀ, ਕਰਤਾਰ ਸਿੰਘ ਬਲੱਗਣ, ਸ਼ਿਵ ਕੁਮਾਰ ਅਤੇ ਬਰਕਤ ਰਾਮ ਯੁਮਨ ਉਸਦੇ ਪਸੰਦੀਦਾ ਗੀਤਕਾਰ ਸਨ। ਉਸਦੇ ਚਹੇਤੇ ਗਾਇਕਾਂ ਵਿੱਚ ਇਧਰਲੇ ਪੰਜਾਬ ਵਿੱਚ ਸੁਰਿੰਦਰ ਕੌਰ ਅਤੇ ਯਮਲਾ ਜੱਟ ਦਾ ਨਾਮ ਉਸਨੇ ਆਦਰ ਨਾਲ ਲਿਆ ਸੀ ਅਤੇ ਉਧਰਲੇ ਪੰਜਾਬ ਵਿੱਚ ਉਹਦੀ ਪਸੰਦ ਮਹਿਦੀ ਹਸਨ, ਰੇਸ਼ਮਾ, ਨਾਹੀਦ ਅਖ਼ਤਰ ਅਤੇ ਆਲਮ ਲੁਹਾਰ ਸਨ। ਸੁਰਿੰਦਰ ਕੌਰ ਨਾਲ ਤਾਂ ਉਸ ਨੇ ਲੰਮਾਂ ਸਮਾਂ ਸਟੇਜ 'ਤੇ ਗਾਇਆ ਵੀ।

ਉਸਨੇ ਕਿਹਾ, "ਇੱਕ ਤਾਂ ਕਲਾਕਾਰ ਨੂੰ ਪਾਰਟੀ-ਬੰਧੇਜ ਵਿੱਚ ਨਹੀਂ ਬੱਝਣਾ ਚਾਹੀਦਾ। ਇਸ ਨਾਲ ਉਸਦੀ ਮੌਲਿਕਤਾ ਨਸ਼ਟ ਹੋਣ ਦਾ ਖ਼ਤਰਾ ਬਣਿਆ ਰਹਿੰਦਾ ਹੈ। ਪਰ 'ਬੰਧੇਜ ਵਿੱਚ ਨਾ ਬੱਝਣ' ਦਾ ਇਹ ਅਰਥ ਨਹੀਂ ਕਿ ਉਹਦੀਆਂ ਵਾਗਾਂ ਖੁੱਲ੍ਹ ਗਈਆਂ ਨੇ ਅਤੇ ਉਹਦੀ ਕੋਈ ਜ਼ਿੰਮੇਵਾਰੀ ਰਹੀ ਹੀ ਨਹੀਂ। ਉਹ ਜੋ ਚਾਹੇ ਗੰਦ-ਮੰਦ ਬਕਦਾ ਰਹੇ!"

ਤੇ ਉਹਨੇ ਸੌ ਗੱਲਾਂ ਦੀ ਗੱਲ ਆਖ ਦਿੱਤੀ, "ਗਾਇਕ ਨੂੰ ਪੈਸੇ ਦੀ ਨਹੀਂ, ਸਦਾ ਆਪਣੇ ਅੰਦਰ ਦੀ ਆਵਾਜ਼ ਸੁਣਨੀ ਚਾਹੀਦੀ ਹੈ।"

ਉਹਨੇ 'ਅੰਦਰ ਦੀ ਆਵਾਜ਼' ਸੁਣਨ ਦੀ ਇੱਕ ਬਹੁਤ ਹੀ ਖ਼ੂਬਸੂਰਤ ਮਿਸਾਲ ਦਿੱਤੀ.

ਇੱਕ ਵਾਰ 'ਕੇਂਦਰੀ ਪੰਜਾਬੀ ਲੇਖਕ ਸਭਾ' ਦੀ ਕਾਨਫ਼ਰੰਸ ਉਤੇ ਰੂਸੀ ਡੈਲੀਗੇਸ਼ਨ ਆਇਆ। ਅਮਰਜੀਤ ਗੁਰਦਾਸਪੁਰੀ ਨੇ ਉਸਦੇ ਸਵਾਗਤ ਵਿੱਚ ਪ੍ਰੋ ਮੋਹਨ ਸਿੰਘ ਦਾ ਲਿਖਿਆ ਬਹੁ-ਚਰਚਿਤ ਗੀਤ 'ਅੱਜ ਕੋਈ ਆਇਆ ਸਾਡੇ ਵਿਹੜੇ' ਗਾਇਆ। ਇਸਨੂੰ ਬੇਹੱਦ ਪਸੰਦ ਕੀਤਾ ਗਿਆ।

ਇੱਥੇ ਇਹ ਗੀਤ ਗਾਉਣਾ ਉਹਦੇ 'ਅੰਦਰ ਦੀ ਆਵਾਜ਼' ਸੀ, ਕਿਉਂਕਿ, ਉਹ ਵਿਚਾਰਧਾਰਕ ਪੱਖੋਂ ਕਮਿਊਨਿਸਟਾਂ ਦੇ ਨੇੜੇ ਸੀ ਤੇ ਸੰਸਾਰ ਦੇ ਸਭ ਤੋਂ ਵੱਡੇ ਕਮਿਊਨਿਸਟ ਮੁਲਕ ਸੋਵੀਅਤ ਰੂਸ ਤੋਂ ਆਉਣ ਕਰ ਕੇ ਇਸ ਡੈਲੀਗੇਸ਼ਨ ਨਾਲ ਉਹਦਾ ਅਪਣੱਤ ਦਾ ਰਿਸ਼ਤਾ ਸੀ।

ਕੁੱਝ ਚਿਰ ਬਾਅਦ ਮਾਝੇ ਦੇ ਮਸ਼ਹੂਰ ਪਿੰਡ ਖਡੂਰ ਸਾਹਿਬ ਦੇ ਮੇਲੇ ਉਤੇ ਉਹਨੂੰ ਉਚੇਚੇ ਤੌਰ 'ਤੇ ਬੁਲਾਇਆ ਗਿਆ। ਇਸ ਮੇਲੇ ਉੱਤੇ ਵੇਲੇ ਦੇ ਮੁੱਖ-ਮੰਤਰੀ ਪਰਤਾਪ ਸਿੰਘ ਕੈਰੋਂ ਨੇ ਆਉਣਾ ਸੀ। ਪ੍ਰਬੰਧਕਾਂ ਨੇ ਉਹਨੂੰ ਸਰਦਾਰ ਕੈਰੋਂ ਦੀ ਆਮਦ ਦੀ ਖ਼ੁਸ਼ੀ ਵਿੱਚ ਪ੍ਰੋ ਮੋਹਨ ਸਿੰਘ ਦਾ ਓਹੀ ਗੀਤ 'ਅੱਜ ਕੋਈ ਆਇਆ ਸਾਡੇ ਵਿਹੜੇ' ਗਾਉਣ ਲਈ ਕਿਹਾ। ਅਮਰਜੀਤ ਨੇ ਪ੍ਰਬੰਧਕਾਂ ਵੱਲੋਂ ਦਿੱਤੀ ਪੇਸ਼ਗੀ ਮਾਇਆ ਉਹਨਾਂ ਨੂੰ ਮੋੜਦਿਆਂ ਹੱਥ ਜੋੜ ਦਿੱਤੇ, "ਮਾਫ਼ ਕਰਨਾ ਜੀ, ਸਰਦਾਰ ਕੈਰੋਂ ਦੇ ਸਨਮਾਨ ਵਿੱਚ ਇਹ ਗੀਤ ਗਾਉਣ ਲਈ ਮੇਰਾ ਮਨ ਮੈਨੂੰ ਇਜਾਜ਼ਤ ਨਹੀਂ ਦਿੰਦਾ!"

ਉਸਨੇ ਸਾਫ਼ ਇਨਕਾਰ ਕਰ ਕੇ ਸਾਬਤ ਕਰ ਦਿੱਤਾ ਜਿੱਥੇ ਉਹਦਾ 'ਆਪਣਾ ਅੰਦਰ' ਆਵਾਜ਼ ਨਹੀਂ ਦਿੰਦਾ, ਓਥੇ ਉਹ ਪੈਸਿਆਂ ਦੇ ਲਾਲਚ ਵਿੱਚ ਕਦੀ ਨਹੀਂ ਗਾ ਸਕਦਾ!

ਅਮਰਜੀਤ ਗੁਰਦਾਸਪੁਰੀ ਖ਼ੁਦਦਾਰ ਕਲਾਕਾਰ ਰਿਹਾ ਹੈ। ਉਹਦੀ ਖ਼ੁਦਦਾਰੀ ਤੇ ਸਰਕਾਰੀ ਅਦਾਰਿਆਂ ਦੀ ਉਸ ਵੱਲ ਬੇਰੁਖ਼ੀ ਬਾਰੇ ਗੁਰਭਜਨ ਗਿੱਲ ਨੇ ਬੜਾ ਦਿਲਚਸਪ



Sri Satguru Jagjit Singh Ji eLibrary NamdhariElibrary@gmail.com

ਬਿਰਤਾਂਤ ਸਾਂਝਾ ਕੀਤਾ ਹੈ। ਉਹ ਲਿਖਦਾ ਹੈ:

'ਸਵੈਮਾਣ ਅਤੇ ਆਪਣੇ ਆਦਰਸ਼ ਤੇ ਪਹਿਰੇਦਾਰੀ ਦੇ ਰਿਹਾ ਅਮਰਜੀਤ ਗੁਰਦਾਸਪੁਰੀ ਆਪ 1962 ਤੋਂ ਲਗਾਤਾਰ ਅਕਾਸ਼ਬਾਣੀ ਜਲੰਧਰ ਦਾ 'ਏ' ਗਰੇਡ ਕਲਾਕਾਰ ਰਿਹਾ ਹੈ। ਉਸਦੇ ਗਾਏ ਗੀਤਾਂ ਨੂੰ ਅਕਾਸ਼ਬਾਣੀ ਤੋਂ ਬਿਨਾਂ ਹੋਰ ਕਿਤਿਓਂ ਨਹੀਂ ਸੁਣਿਆ ਜਾ ਸਕਦਾ ਕਿਉਂਕਿ ਵਪਾਰਕ ਕੰਪਨੀਆਂ ਨਾਲ ਸਮਝੌਤਾ ਉਸਨੇ ਕੀਤਾ ਨਹੀਂ ਅਤੇ ਦੂਰਦਰਸ਼ਨ ਦੀ ਲਾਲ ਫੀਤਾਸ਼ਾਹੀ ਨੂੰ ਉਸਨੇ ਕਦੇ ਪੱਠੇ ਨਹੀਂ ਪਾਏ। ਅਮਰਜੀਤ ਗੁਰਦਾਸਪੁਰੀ ਅਜੇ ਵੀ ਦੂਰਦਰਸ਼ਨ ਦੀ ਸਕਰੀਨ ਦਾ ਹਿਸਾ ਨਹੀਂ ਬਣ ਸਕਿਆ। ਹਾਂ, ਇੱਕ ਵਾਰ ਗਲਤੀ ਨਾਲ ਕਿਸੇ ਮਿੱਤਰ ਨੇ ਉਹਨੂੰ ਬੁਲਾ ਤਾਂ ਲਿਆ ਪਰ ਨਾਲ ਹੀ ਸਾਜਿੰਦੇ ਨਾਲ ਨਾ ਲਿਆਉਣ ਕਾਰਨ ਤਲਖ਼ਕਲਾਮੀ ਕੀਤੀ, ਜਿਸਦੇ ਵਿਰੋਧ ਵਜੋਂ ਅਮਰਜੀਤ ਨੇ ਰਿਕਾਰਡਿੰਗ ਕਰਵਾਉਣ ਤੋਂ ਇਨਕਾਰ ਕਰ ਦਿੱਤਾ।'

'ਉਹਦੇ ਨਕਸ਼ੇ-ਕਦਮ 'ਤੇ ਚੱਲਣ ਵਾਲੇ ਉਹਦੇ ਕਈ ਸ਼ਾਗਿਰਦ ਹਨ, 'ਜਿਨ੍ਹਾਂ ਨੇ ਕਦੇ ਅਸ਼ਲੀਲ ਬੋਲਾਂ ਨੂੰ ਆਪਣੇ ਕੰਠ ਤੇ ਨਹੀਂ ਲਿਆਂਦਾ। ਮਿਸਾਲ ਦੇਣੀ ਹੋਵੇ ਤਾਂ ਅਕਾਸ਼ਬਾਣੀ ਜਲੰਧਰ ਤੋਂ ਲੋਕ ਗੀਤ ਗਾਉਣ ਵਾਲੇ ਇਸ ਇਲਾਕੇ ਦੇ ਕਲਾਕਾਰਾਂ ਜਗੀਰ ਸਿੰਘ ਤਾਲਬ, ਅਮਰੀਕ ਸਿੰਘ ਦੱਤ, ਹਰਦੇਵ ਸਿੰਘ ਖੁਸ਼ਦਿਲ, ਕਸ਼ਮੀਰ ਸਿੰਘ ਸ਼ੰਭੂ, ਹਰਭਜਨ ਸਿੰਘ ਮਲਕਪੁਰੀ ਦਾ ਹਵਾਲਾ ਦਿੱਤਾ ਜਾ ਸਕਦਾ ਹੈ।'

ਅਮਰਜੀਤ ਗੁਰਦਾਸਪੁਰੀ ਨੇ ਆਪਣੇ ਯਤਨਾਂ ਨਾਲ ਕਈ ਲੋਕ-ਗੀਤ ਲੱਭੇ ਅਤੇ ਉਹਨਾਂ ਲਈ ਧੁਨਾਂ ਵੀ ਤਿਆਰ ਕੀਤੀਆਂ। ਇਹ ਗੀਤ ਅਤੇ ਧੁਨਾਂ ਬਾਅਦ ਵਿੱਚ ਏਨੀਆਂ ਪ੍ਰਚਲਿਤ ਹੋਈਆਂ ਕਿ ਹਰੇਕ ਗਾਇਕ ਇਹਨਾਂ ਗੀਤਾਂ ਅਤੇ ਧੁਨਾਂ ਨੂੰ ਵਰਤਣ ਲੱਗਾ.

'ਗਲੀ ਗਲੀ ਵਣਜਾਰਾ ਫਿਰਦਾ' ਲੋਕ-ਗੀਤ ਉਸਨੇ ਹੀ ਸਭ ਤੋਂ ਪਹਿਲਾਂ ਪਾਰਟੀ ਦੀ ਸੂਬਾ ਕਾਨਫਰੰਸ ਮੌਕੇ ਗਾਇਆ ਸੀ। ਇਹ ਗੀਤ ਉਸਨੇ ਨਿੱਕੇ ਹੁੰਦਿਆਂ ਭੰਡਾਰ ਕੱਤਦੀਆਂ ਕੁੜੀਆਂ ਕੋਲੋਂ ਸੁਣਿਆਂ ਸੀ। ਉਸ ਕੋਲੋਂ ਸੁਣ ਕੇ ਇਹ ਗੀਤ ਪੰਜਾਬ ਦੇ ਹਰੇਕ ਗਾਇਕ ਨੇ ਗਾਇਆ.

ਵਰ੍ਹਿਆਂ ਤੋਂ ਲੰਮੀ ਹੇਕ ਵਿੱਚ ਗਾਏ ਜਾਂਦੇ 'ਮਿਰਜ਼ੇ' ਦੇ ਉਹ ਬੋਲ ਗੁਰਦਾਸਪੁਰੀ ਦੀ ਖੋਜ ਹਨ ਜਿਸ ਵਿੱਚ ਮਿਰਜ਼ੇ ਨੂੰ ਉਸਦੀ ਭਾਬੀ ਮੱਤ ਦਿੰਦੀ ਹੈ:

ਚੜ੍ਹਦੇ ਮਿਰਜ਼ੇ ਖ਼ਾਨ ਨੂੰ,
ਵੱਡੀ ਭਾਬੀ ਲੈਂਦੀ ਥੰਮ।
ਵੇ ਮੈਂ ਕਦੇ ਨਾ ਦਿਓਰ ਵੰਗਾਰਿਆ,
ਤੂੰ ਕਦੇ ਨਾ ਆਇਓਂ ਕੰਮ।
ਸਾਹਿਬਾਂ ਕਿਹੜੀ ਪਦਮਨੀ,
ਉਹ ਵੀ ਰੰਨਾਂ ਵਰਗੀ ਰੰਨ।

ਇਹ ਸਤਰਾਂ ਪੀਲੂ ਦੇ ਲਿਖੇ ਮਿਰਜ਼ੇ ਵਿੱਚ ਸ਼ਾਮਲ ਨਹੀਂ ਹਨ। ਹੋਰ ਵੀ ਕਿਧਰੇ ਇਹ ਛਪੀਆਂ ਨਹੀਂ ਮਿਲਦੀਆਂ।

ਇੱਕ ਵਾਰ ਅਮਰਜੀਤ ਡੇਰੇ ਬਾਬੇ ਨਾਨਕ ਤੋਂ ਸਾਈਕਲ 'ਤੇ ਆਪਣੇ ਪਿੰਡ ਨੂੰ ਜਾ ਰਿਹਾ ਸੀ। ਉਸਨੇ ਸੁਣਿਆਂ, ਉਸ ਅੱਗੇ ਜਾ ਰਿਹਾ ਸਾਈਕਲ-ਸਵਾਰ ਇਹੋ ਸਤਰਾਂ ਬੜੀ ਮਸਤੀ ਵਿੱਚ ਗਾਉਂਦਾ ਜਾ ਰਿਹਾ ਸੀ। ਅਮਰਜੀਤ ਨੂੰ ਜਿਵੇਂ ਕਾਰੂੰ ਦਾ ਖ਼ਜ਼ਾਨਾ ਮਿਲ



Sri Satguru Jagjit Singh Ji eLibrary NamdhariElibrary@gmail.com

ਗਿਆ। ਉਸਨੇ ਉਸੇ ਵੇਲੇ ਉਸ ਸਾਈਕਲ ਸਵਾਰ ਨੂੰ ਆਵਾਜ਼ ਦੇ ਕੇ ਰੋਕ ਲਿਆ। ਉਹਦਾ ਤਰਲਾ ਮਾਰਿਆ ਕਿ ਇਹ ਸਤਰਾਂ ਉਹਨੂੰ ਲਿਖਵਾ ਦੇਵੇ। ਗਾਉਣ ਵਾਲਾ ਅਮਰਜੀਤ ਨੂੰ ਜਾਣਦਾ ਸੀ। ਉਹਨੇ ਅਮਰਜੀਤ ਨੂੰ ਇਹ ਸਤਰਾਂ ਲਿਖਾ ਦਿੱਤੀਆਂ। ਫਿਰ ਜਦੋਂ ਉਸਨੇ ਲੰਮਾ ਅਲਾਪ ਲੈ ਕੇ ਇਹ ਸਤਰਾਂ ਸਟੇਜਾਂ ਉਤੇ ਗਾਈਆਂ ਤਾਂ ਹਰੇਕ ਜਾਨਦਾਰ ਗਾਇਕ ਦੀ ਇਹ ਪਹਿਲੀ ਪਸੰਦ ਬਣ ਗਈਆਂ। ਅੱਜ ਕਿਸ ਨੂੰ ਪਤਾ ਹੈ ਕਿ ਇਹਨਾਂ ਸਤਰਾਂ ਦਾ ਮੁੱਢਲਾ ਖੋਜੀ ਅਤੇ ਪਹਿਲਾ ਗਾਇਕ ਅਮਰਜੀਤ ਗੁਰਦਾਸਪੁਰੀ ਹੈ!

ਅੱਜ ਤੋਂ ਕਈ ਦਹਾਕੇ ਪਹਿਲਾਂ ਹੀ ਉਹਨੂੰ ਲੱਗਦਾ ਸੀ ਕਿ ਕਲਾਕਾਰ ਨਿਰੋਲ ਪੈਸੇ ਨੂੰ ਮੁੱਖ ਰੱਖ ਕੇ ਲੋਕਾਂ ਦੇ ਸੁਹਜ ਸਵਾਦ ਨੂੰ ਖ਼ਰਾਬ ਕਰਨ 'ਤੇ ਤੁੱਲ ਪਏ ਹਨ ਅਤੇ ਗੰਦੇ ਗੀਤ ਗਾ ਕੇ ਵਾਤਾਵਰਣ ਗੰਧਲਾ ਕਰ ਰਹੇ ਹਨ। ਚੰਗੇ ਭਲੇ ਲੇਖਕਾਂ ਵੱਲੋਂ ਵੀ ਪੈਸੇ ਖ਼ਾਤਰ ਜਾਣ-ਬੁੱਝ ਕੇ ਗੰਦੇ ਗੀਤ ਲਿਖਣੇ ਉਹਨੂੰ ਬੁਰੇ ਲੱਗਦੇ ਸਨ। ਉਸਨੇ ਉਸ ਵੇਲੇ ਦੇ ਪ੍ਰਸਿੱਧ ਗੀਤਕਾਰ ਗੁਰਦੇਵ ਸਿੰਘ ਮਾਨ ਬਾਰੇ ਆਖਿਆ ਸੀ, "ਉਹ ਚੰਗਾ ਲੇਖਕ ਹੈ, ਹੋਰ ਵੀ ਚੰਗਾ ਲਿਖ ਸਕਦਾ ਹੈ ਪਰ ਉਸਨੇ ਵੀ ਪੈਸੇ ਦੀ ਖ਼ਾਤਰ ਪੱਧਰ ਤੋਂ ਨੀਵੇਂ ਗੀਤ ਲਿਖੇ ਹਨ। ਮਿਸਾਲ ਦੇ ਤੌਰ 'ਤੇ ਗੋਰੇ ਰੰਗ ਵਾਲੀ ਰਜਿੰਦਰ ਰਾਜਨ ਅਤੇ ਕਾਲੇ ਰੰਗ ਵਾਲੇ ਮੁਹੰਮਦ ਸਦੀਕ ਲਈ ਉਸਨੇ ਜਦੋਂ ਗੀਤ ਲਿਖਿਆ, 'ਖ਼ਰਬੂਜੇ ਵਰਗੀ ਜੱਟੀ ਖਾ ਲਈ ਵੇ ਕਾਲੇ ਨਾਗ ਨੇ' ਤਾਂ ਉਹ ਪੈਸੇ ਦੀ ਟੁਣਕਾਰ ਸੁਣ ਕੇ ਆਪਣੇ 'ਕਲਾ-ਧਰਮ' ਤੋਂ ਥਿੜਕ ਗਿਆ ਸੀ।

ਇਹ ਤਾਂ ਭਲਾ ਕਈ ਦਹਾਕੇ ਪੁਰਾਣੀ ਗੱਲ ਹੈ ਜਦੋਂ ਅਜੇ ਕਲਾਕਾਰਾਂ ਦੀ ਕੋਈ ਸਮਾਜਕ ਜ਼ਿੰਮੇਵਾਰੀ ਹੁੰਦੀ ਸੀ ਅਤੇ ਉਹ ਇਹ ਜ਼ਿੰਮੇਵਾਰੀ ਸਮਝਦੇ ਵੀ ਸਨ। ਅੱਜ ਕੱਲ੍ਹ ਦੇ ਗਾਇਕਾਂ ਅਤੇ ਗੀਤਕਾਰਾਂ ਦੀ ਤਾਂ ਗੱਲ ਹੀ ਕੀ ਕਰਨੀ ਹੋਈ! ਹੁਣ ਤਾਂ ਇੱਕ ਅੱਧੇ ਨੂੰ ਛੱਡ ਕੇ ਸਾਰਾ ਵੱਗ ਹੀ ਬੇਮੁਹਾਰਾ ਹੋਇਆ ਪਿਆ ਹੈ।

ਅਮਰਜੀਤ ਦਾ ਇਹ ਵੀ ਵਿਚਾਰ ਹੈ ਕਿ ਜੇ ਕਲਾਕਾਰ ਆਪਣੇ ਆਪ ਨੂੰ ਇੱਕ ਪੱਧਰ 'ਤੇ ਖਲ੍ਹਿਆਰ ਲਵੇ ਤਾਂ ਉਸਦੇ ਲੋਕ ਉਹਨੂੰ ਉਸ ਪੱਧਰ ਤੋਂ ਹੇਠਾਂ ਡਿੱਗਣ ਵੀ ਨਹੀਂ ਦਿੰਦੇ। ਅਕਸਰ ਜਦੋਂ ਗਾਇਕਾਂ ਨੂੰ ਅਜਿਹੇ ਨਿਮਨ ਦਰਜੇ ਦੇ ਗੀਤ ਗਾਉਣ ਦੀ ਵਜ੍ਹਾ ਬਾਰੇ ਪੁੱਛਿਆ ਜਾਂਦਾ ਹੈ ਤਾਂ ਉਹ ਕਹਿੰਦੇ ਹਨ, "ਜੀ ਅਸੀਂ ਕੀ ਕਰੀਏ? ਲੋਕ ਹੀ ਅਜਿਹੇ ਗੀਤ ਸੁਣਨਾ ਚਾਹੁੰਦੇ ਨੇ।" ਗੁਰਦਾਸਪੁਰੀ ਦਾ ਮੰਨਣਾ ਹੈ ਕਿ ਇਹ ਕੋਈ ਵਾਜਬ ਬਹਾਨਾ ਨਹੀਂ ਕਿ 'ਅਸੀਂ ਤਾਂ ਜੀ ਲੋਕਾਂ ਦੀ ਮੰਗ 'ਤੇ ਇਹੋ ਜਿਹਾ ਗਾਉਂਦੇ ਹਾਂ! ਕਿ ਅਸੀਂ ਤਾਂ ਚੰਗਾ ਹੀ ਗਾਉਣਾ ਚਾਹੁੰਦੇ ਹਾਂ, ਲੋਕ ਹੀ ਇਹੋ ਜਿਹੇ ਗੀਤ ਅਤੇ ਗਾਇਕੀ ਪਸੰਦ ਕਰਦੇ ਹਨ!'

ਉਸਨੇ ਸੁਚੇਤ ਸਰੋਤੇ ਤੇ ਲੋਕਾਂ ਦੇ ਕਿਰਦਾਰ ਦੀ ਬੁਲੰਦੀ ਨੂੰ ਦੱਸਦੀ ਇੱਕ ਬੜੀ ਦਿਲਚਸਪ ਗੱਲ ਸੁਣਾਈ।

"ਮੈਂ ਇੱਕ ਵਾਰ ਐਲਾਨੀਆਂ ਕਿਹਾ ਕਿ ਮੈਂ ਗੰਦੇ ਗੀਤ ਨਹੀਂ ਗਾਉਂਦਾ। ਪਰ ਕਿਸੇ ਮਹਿਫ਼ਲ ਵਿਚ ਮੈਂ ਸ਼ਰਾਬ ਦੇ ਨਸ਼ੇ ਵਿਚ ਇੱਕ 'ਨੀਮ ਗੀਤ' ਗਾਉਣ ਲੱਗਾ ਤਾਂ ਇੱਕ ਆਦਮੀ ਉੱਠ ਕੇ ਖਲੋ ਗਿਆ ਅਤੇ ਕਹਿਣ ਲੱਗਾ "ਤੂੰ ਤਾਂ ਆਖਦਾ ਸੈਂ ਕਿ ਮੈਂ ਗੰਦੇ ਗੀਤ ਨਹੀਂ ਗਾਉਣੇ।" ਮੈਂ ਸ਼ਰਮਿੰਦਾ ਹੋ ਗਿਆ ਅਤੇ ਹੱਥ ਜੋੜ ਕੇ ਉਸਤੋਂ ਮੁਆਫ਼ੀ ਮੰਗੀ। ਉਸਨੇ ਮੈਨੂੰ ਡਿੱਗਦੇ ਨੂੰ ਬੋਚ ਲਿਆ ਸੀ। ਉਸ ਤੋਂ ਪਿਛੋਂ ਜੇ ਕਦੀ ਮੇਰਾ ਮਨ ਲਲਚਾਇਆ ਵੀ ਤਾਂ ਉਹ ਸੱਜਣ ਮੇਰੇ ਸਾਹਮਣੇ ਆਣ ਹਾਜ਼ਰ ਹੁੰਦਾ। ਇਸ ਲਈ ਸਾਨੂੰ ਆਪਣਾ ਮਿਆਰ



Sri Satguru Jagjit Singh Ji eLibrary NamdhariElibrary@gmail.com

ਨਿਸਚਿਤ ਕਰਕੇ ਉਸ ਉਤੇ ਕਾਇਮ ਰਹਿਣਾ ਚਾਹੀਦਾ ਹੈ। ਜੇ ਤੁਸੀਂ ਆਪਣੀ ਜ਼ਮੀਰ ਅੱਗੇ ਸੱਚੇ ਰਹੋਗੇ ਤਾਂ ਲੋਕ ਤੁਹਾਨੂੰ ਮਾਣ ਵੀ ਦੇਣਗੇ ਅਤੇ ਤੁਹਾਨੂੰ ਡਿੱਗਣੋਂ ਵੀ ਬਚਾਉਣਗੇ।"

ਅਮਰਜੀਤ ਗੁਰਦਾਸਪੁਰੀ ਸਹੀ ਅਰਥਾਂ ਵਿੱਚ 'ਪੰਜਾਬ ਦੀ ਆਵਾਜ਼' ਰਿਹਾ ਹੈ। ਜੁਝਾਰੂ, ਸਿਰਲੱਥ, ਮੁਹੱਬਤੀ ਤੇ ਹੱਸਦੇ-ਗਾਉਂਦੇ ਸਾਂਝੇ ਪੰਜਾਬ ਦੀ ਆਵਾਜ਼। 1986 ਵਿੱਚ ਇਪਟਾ ਦੀ ਗੋਲਡਨ ਜੁਬਲੀ ਪੰਜਾਬੀ ਭਵਨ ਲੁਧਿਆਣਾ ਵਿਖੇ ਮਨਾਈ ਗਈ। ਇਸ ਸਮਾਗਮ ਦੀ ਪ੍ਰਧਾਨਗੀ ਉਰਦੂ ਦੇ ਨਾਮਵਰ ਸ਼ਾਇਰ ਕੈਫ਼ੀ ਆਜ਼ਮੀ ਨੇ ਕੀਤੀ। ਸਮਾਗਮ ਵਿੱਚ ਕਿਸੇ ਸਮੇਂ ਇਪਟਾ ਨਾਲ ਜੁੜੇ ਰਹੇ ਨਾਮਵਰ ਕਲਾਕਾਰਾਂ ਨੂੰ ਸਨਮਾਨਤ ਕੀਤਾ ਜਾਣਾ ਸੀ। ਅਮਰਜੀਤ ਗੁਰਦਾਸਪੁਰੀ ਇਪਟਾ ਲਹਿਰ ਦਾ ਮਾਣਯੋਗ ਅੰਗ ਰਿਹਾ ਸੀ। ਏਥੇ ਹੋਰ ਕਲਾਕਾਰਾਂ ਦੇ ਨਾਲ ਅਮਰਜੀਤ ਗੁਰਦਾਸਪੁਰੀ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਹ ਉਹ ਦਿਨ ਸਨ ਜਦ ਸਾਂਝੀ ਪੰਜਾਬੀਅਤ ਚੀਰੀ ਜਾ ਰਹੀ ਸੀ। ਪੰਜਾਬ ਦਾ ਘੱਟ-ਗਿਣਤੀ ਹਿੰਦੂ ਭਾਈਚਾਰਾ ਸੰਤਾਲੀ ਤੋਂ ਬਾਅਦ ਦੂਜੀ ਵਾਰੀ ਉੱਜੜਨ ਲਈ ਮਜਬੂਰ ਹੋ ਗਿਆ ਸੀ। ਖ਼ਾਸ ਤੌਰ 'ਤੇ ਅੰਬਰਸਰ ਤੇ ਗੁਰਦਾਸਪੁਰ ਦੇ ਇਲਾਕੇ ਤਾਂ ਇਸ ਪੀੜ ਤੋਂ ਬੁਰੀ ਤਰ੍ਹਾਂ ਪ੍ਰਭਾਵਤ ਸਨ। ਸਦੀਆਂ ਤੋਂ ਜਿਨ੍ਹਾਂ ਘਰਾਂ ਵਿੱਚ ਵੱਸ ਰਹੇ ਸਨ, ਉਹਨਾਂ ਘਰਾਂ ਨੂੰ ਛੱਡਣਾ ਪੈ ਰਿਹਾ ਸੀ। ਮੇਰੇ ਪਿੰਡ ਦੇ ਹਿਜਰਤ ਕਰ ਗਏ ਹੋਰਨਾਂ ਅਨੇਕਾਂ ਪਰਿਵਾਰਾਂ ਦੀ ਗੱਲ ਜੇ ਛੱਡ ਵੀ ਦਈਏ, ਮੇਰੇ ਘਰ ਦੇ ਐਨ ਸਾਹਮਣੇ ਰਹਿੰਦਾ, ਮੇਰੀ ਕਹਾਣੀ 'ਭੱਜੀਆਂ ਬਾਹੀਂ' ਵਿਚਲੇ ਕਿਰਦਾਰਾਂ ਗੁਪਾਲ ਦਾਸ ਹੁਰਾਂ ਦਾ ਪਰਿਵਾਰ, ਤਾਏ ਗੁਰਲਾਲ ਚੰਦ ਦਾ ਪਰਿਵਾਰ ਅਤੇ ਮੇਰੇ ਘਰ ਦੇ ਐਨ ਸੱਜੇ ਪਾਸੇ ਵਾਲੇ ਚਾਚੇ ਵੇਦ ਪ੍ਰਕਾਸ਼ ਤੇ ਤਾਏ ਲਾਭ ਚੰਦ ਦਾ ਪਰਿਵਾਰ ਏਸੇ ਸਾਲ ਘਰ-ਬਾਹਰ ਛੱਡ ਕੇ ਤੁਰ ਗਏ ਸਨ। ਇਹ ਮੇਰੇ ਆਪਣੇ ਚਾਚੇ ਤਾਏ ਸਨ। ਇਹਨਾਂ ਸਭਨਾਂ ਦੇ ਤੁਰ ਜਾਣ ਦਾ ਮੇਰੇ ਮਨ ਵਿੱਚ ਡਾਢਾ ਵਿਗੋਚਾ ਸੀ।

ਸਨਮਾਨਤ ਹੋਣ ਤੋਂ ਬਾਅਦ ਜਦੋਂ ਅਮਰਜੀਤ ਨੂੰ ਕੁੱਝ ਬੋਲ ਸਾਂਝੇ ਕਰਨ ਲਈ ਕਿਹਾ ਗਿਆ ਤਾਂ ਉਹਦੇ ਅੰਦਰੋਂ ਵੈਰਾਗੇ ਹੋਏ ਤੇ ਵਿੱਛੜ ਰਹੇ ਪੰਜਾਬ ਦਾ ਦਰਦ ਛਲਕ ਉੱਠਿਆ। ਵਾਰਿਸਸ਼ਾਹ ਦੀ ਹੀਰ ਵਿੱਚ ਜਿਵੇਂ ਘਰ ਛੱਡ ਕੇ ਜਾਂਦੇ ਰਾਂਝੇ ਨੂੰ ਉਹਦੀਆਂ ਭਰਜਾਈਆਂ ਤੇ ਭਰਾ ਰੋਕਣ ਲਈ ਵਿਰ੍ਹੜੇ ਲੈਂਦੇ ਹਨ, ਅੱਜ ਉਹੋ ਬੋਲ ਅਮਰਜੀਤ ਦੇ ਨਾਲ ਹੀ ਸਭਨਾਂ ਸੱਚੇ ਪੰਜਾਬੀਆਂ ਦੇ ਦਿਲ ਦੀ ਹੂਕ ਬਣ ਕੇ ਹਵਾਵਾਂ ਵਿੱਚ ਘੁਲ਼ ਗਏ ਸਨ.

ਆਖ ਰਾਂਝਿਆ ਭਾ ਕੀ ਬਣੀ ਤੇਰੇ, ਦੇਸ ਆਪਣਾ ਛੱਡ ਸਿਧਾਰ ਨਾਹੀਂ।
ਵੀਰਾ ਅੰਬੜੀ ਜਾਇਆ ਜਾਹ ਨਾਹੀਂ, ਸਾਨੂੰ ਨਾਲ ਫ਼ਿਰਾਕ ਦੇ ਮਾਰ ਨਾਹੀਂ।
ਏਹ ਬਾਂਦੀਆਂ ਤੇ ਅਸੀਂ ਵੀਰ ਤੇਰੇ, ਕੋਈ ਹੋਰ ਵਿਚਾਰ ਵਿਚਾਰ ਨਾਹੀਂ।
ਬਖ਼ਸ਼ ਇਹ ਗੁਨਾਹ ਤੂੰ ਭਾਬੀਆਂ ਨੂੰ, ਕੌਣ ਜੰਮਿਆ ਜੋ ਗੁਨਾਹਗਾਰ ਨਾਹੀਂ।
ਭਾਈਆਂ ਬਾਝ ਨਾ ਮਜਲਸਾਂ ਸੋਂਹਦੀਆਂ ਨੇ, ਅਤੇ ਭਾਈਆਂ ਬਾਝ ਬਹਾਰ ਨਾਹੀਂ।
ਭਾਈ ਮਰਨ ਤੇ ਪੈਂਦੀਆਂ ਭਜ ਬਾਹੀਂ, ਬਿਨਾਂ ਭਾਈਆਂ ਪਰ੍ਹੇ ਪਰਵਾਰ ਨਾਹੀਂ।
ਲੱਖ ਓਟ ਹੈ ਕੋਲ ਵਸੰਦਿਆਂ ਦੀ, ਭਾਈਆਂ ਗਿਆਂ ਜੇਡੀ ਕੋਈ ਹਾਰ ਨਾਹੀਂ।
ਭਾਈ ਢਾਂਵਦੇ ਭਾਈ ਉਸਾਰਦੇ ਨੇ, ਭਾਈਆਂ ਬਾਝ ਕੋਈ ਬੇਲੀ ਯਾਰ ਨਾਹੀਂ।

ਇਹਨਾਂ ਸਤਰਾਂ ਵਿੱਚ ਤਤਕਾਲੀ ਪੰਜਾਬ ਦਾ ਦਰਦ ਹੁੰਗਾਰਦਾ ਸੀ। ਇਹ ਬੋਲ ਸੁਣ ਕੇ ਵਿੰਨ੍ਹੇ ਜਾ ਰਹੇ ਪੰਜਾਬ ਦੀ ਪੀੜ ਨਾਲ ਕਲਵਲ ਹੋਏ ਲੋਕ ਜਿਵੇਂ ਸੁੰਨ ਹੋ ਗਏ ਹੋਣ। ਅਮਰਜੀਤ ਨੇ ਗਾਉਣਾ ਬੰਦ ਕਰ ਕੇ ਅਜੇ ਹੱਥ ਜੋੜੇ ਹੀ ਸਨ ਕਿ ਕੈਫ਼ੀ ਆਜ਼ਮੀ ਦੀ



Sri Satguru Jagjit Singh Ji eLibrary NamdhariElibrary@gmail.com

ਬੀਵੀ ਤੇ ਸ਼ਬਾਨਾ ਆਜ਼ਮੀ ਦੀ ਮਾਂ ਸ਼ੌਕਤ ਆਜ਼ਮੀ, ਜੋ ਖ਼ੁਦ ਵੀ ਕਦੀ ਇਪਟਾ ਦੀ ਨਾਮਵਰ ਹਸਤੀ ਰਹੀ ਸੀ, ਸਟੇਜ 'ਤੇ ਆ ਗਈ। ਉਹਦੇ ਅੰਦਰੋਂ ਆਪ-ਮੁਹਾਰੇ ਬੋਲ ਫੁੱਟ ਨਿਕਲੇ:

"ਐ ਪੰਜਾਬ ਵਾਲੋ! ਇਤਨਾ ਕੀਮਤੀ ਹੀਰਾ ਛੁਪਾਈ ਬੈਠੇ ਹੋ। ਮੇਰਾ ਸਾਰਾ ਕੁੱਝ ਲੇ ਲੋ, ਮੁਝੇ ਅਮਰਜੀਤ ਗੁਰਦਾਸਪੁਰੀ ਦੇ ਦੋ। ਇਸਨੇ ਜੋ ਪੰਜਾਬ ਕਾ ਦਰਦ ਗਾਇਆ ਹੈ, ਕਾਸ਼ ਵੋਹ ਮੇਰਾ ਹਿੱਸਾ ਬਨ ਜਾਏ ਔਰ ਵੋਹ ਦਿਨ ਕਭੀ ਨਾ ਆਏ ਜਬ ਹਿੰਦੂ ਭਾਈਓਂ ਕੇ ਜਾਨੇ ਕਾ ਰੁਦਨ ਅਮਰਜੀਤ ਗੁਰਦਾਸਪੁਰੀ ਜੈਸੇ ਕਲਾਕਾਰੋਂ ਕੋ ਫਿਰ ਸੇ ਕਰਨਾ ਪੜੇ।"

ਅਜਿਹੀ ਰਹੀ ਹੈ ਅਮਰਜੀਤ ਗੁਰਦਾਸਪੁਰੀ ਦੀ ਸੋਚ ਅਤੇ ਗਾਇਕੀ ਦੀ ਅਜ਼ਮਤ! ਅਜਿਹੇ ਹੀਰੇ ਕਲਾਕਾਰ ਅੱਜ ਕਿੱਥੇ ਲੱਭਦੇ ਨੇ!

ਏਸੇ ਦਰਦ ਦੀ ਬਾਤ ਪਾਉਂਦਾ ਗੁਰਭਜਨ ਗਿੱਲ ਦਾ ਗੀਤ ਵੀ ਉਹ ਸਟੇਜਾਂ 'ਤੇ ਅਕਸਰ ਗਾ ਕੇ ਪੰਜਾਬੀ ਮਨ ਦੀ ਵੇਦਨਾ ਦਾ ਪ੍ਰਗਟਾਵਾ ਕਰਦਾ ਰਿਹਾ.

ਸਾਨੂੰ ਮੋੜ ਦਿਓ ਰੰਗਲਾ ਪੰਜਾਬ, ਅਸੀਂ ਨਹੀਂ ਕੁੱਝ ਹੋਰ ਮੰਗਦੇ.<br>ਸਾਨੂੰ ਮੋੜ ਦਿਓ ਖਿੜਿਆ ਗੁਲਾਬ, ਅਸੀਂ ਨਹੀਂ ਕੁੱਝ ਹੋਰ ਮੰਗਦੇ.

ਅੱਜ ਤੁਹਾਡੇ ਨਾਲ ਉਸ ਦੀਆਂ ਕੁੱਝ ਗੱਲਾਂ ਸਾਂਝੀਆਂ ਕੀਤੀਆਂ ਹਨ। ਪਰ ਅਮਰਜੀਤ ਗੁਰਦਾਸਪੁਰੀ ਇਹਨਾਂ ਗੱਲਾਂ ਤੋਂ ਕਿਤੇ ਪਾਰ ਤੇ ਪਰ੍ਹਾਂ ਸੀ। ਕਿਤੇ ਵੱਡਾ!

ਇਹੋ ਜਿਹੇ ਬਜ਼ੁਰਗ ਕਲਾਕਾਰ ਦੀਆਂ ਗੱਲਾਂ ਨੂੰ ਸੁਣਨ ਦਾ ਅੱਜ ਕੱਲ੍ਹ ਦੇ 'ਕਲਾਕਾਰਾਂ' ਕੋਲ ਵਿਹਲ ਕਿੱਥੇ ਹੈ! ਪਰ ਜਿਨ੍ਹਾਂ ਨੂੰ ਇਹਨਾਂ ਗੱਲਾਂ ਦੀ ਕਦਰ ਹੈ ਉਹ ਇਹ ਗੱਲਾਂ ਵਾਰ-ਵਾਰ ਕਰਨਗੇ, ਵਾਰ-ਵਾਰ ਦੁਹਰਾਉਣਗੇ ਅਤੇ ਉਹਨਾਂ ਨੂੰ ਇਹ ਗੱਲਾਂ ਲਗਾਤਾਰ ਕਰਦੇ ਹੀ ਰਹਿਣਾ ਚਾਹੀਦਾ ਹੈ.

ਮੈਂ ਵੀ ਉਸਦੀਆਂ ਗੱਲਾਂ ਅਤੇ ਗਾਇਕੀ ਦੇ ਕਦਰਦਾਨਾਂ ਵਿਚੋਂ ਇੱਕ ਰਿਹਾ ਹਾਂ.

ਚੰਗੇ ਬੰਦਿਆਂ ਦੀਆਂ ਚੰਗੀਆਂ ਗੱਲਾਂ ਜਦੋਂ ਵੀ ਕੀਤੀਆਂ ਜਾਣ, ਚੰਗੀ ਗੱਲ ਹੀ ਹੁੰਦੀ ਹੈ.

-0-



Sri Satguru Jagjit Singh Ji eLibrary NamdhariElibrary@gmail.com

# ਦਰਿਆ ਦਿਲ ਪੰਨੂੰ

**ਸਾਲ** 1978

ਮੈਂ ਆਪਣੇ ਪਿੰਡ ਸੁਰ ਸਿੰਘ ਦੇ ਹਾਈ ਸਕੂਲ ਵਿੱਚ ਆਪਣੀ ਜਮਾਤ ਦਾ ਪੀਰਡ ਲਾ ਕੇ ਦਫ਼ਤਰ ਵਿੱਚ ਆਣ ਕੇ ਬੈਠਾ ਹੀ ਸਾਂ ਕਿ ਸਕੂਲ ਦੇ ਗੇਟ ਅੱਗੇ ਇੱਕ ਜੀਪ ਰੁਕੀ। ਉਸ ਵਿਚੋਂ ਖ਼ਾਕੀ ਵਰਦੀ ਵਾਲਾ ਅਫ਼ਸਰ, ਅੱਗੇ ਨੂੰ ਥੋੜ੍ਹੇ ਕੁ ਮੋਢੇ ਝੁਕਾ ਕੇ ਤੁਰਦਾ ਹੋਇਆ। ਇੰਜ ਲੱਗਾ ਜਿਵੇਂ ਮੋਢਿਆਂ 'ਤੇ ਲਿਸ਼ਕਦੇ ਸਟਾਰ ਵਿਖਾਉਣ ਲਈ ਉਚੇਚ ਕਰ ਰਿਹਾ ਹੋਵੇ। ਉਸਦੇ ਪਿੱਛੇ ਪਿੱਛੇ ਉਸਦਾ ਸਹਾਇਕ। ਉਹ ਦਫ਼ਤਰ ਵਿੱਚ ਆ ਵੜੇ।

ਮੈਂ ਸੋਚਿਆ, "ਲੈ ਪੈ ਗਿਆ ਫੇਰ ਕੋਈ ਸਿਆਪਾ!"

ਅਫ਼ਸਰ ਨੇ ਪੁੱਛਦੀਆਂ ਨਜ਼ਰਾਂ ਨਾਲ ਸਾਹਮਣੀ ਕੁਰਸੀ 'ਤੇ ਬੈਠੇ ਮੁੱਖ ਅਧਿਆਪਕ ਨੂੰ ਪੁੱਛਿਆ, "ਵਰਿਆਮ ਸਿੰਘ ਸੰਧੂ?"

ਮੁੱਖ ਅਧਿਆਪਕ ਨੂੰ ਮੇਰੇ ਵਾਲਾ ਫ਼ੁਰਨਾ ਹੀ ਫੁਰਿਆ ਹੋਣਾ ਏਂ। ਮੁਸਕਰਾ ਕੇ ਬੜੇ ਅਦਬ ਨਾਲ ਕਹਿੰਦਾ, "ਸਾਹਿਬ ਬਹਾਦਰ! ਤੁਸੀਂ ਬੈਠੋ ਤਾਂ ਸਹੀ ਕੁਰਸੀ ਲੈ ਕੇ। ਸੰਧੂ ਸਾਬ੍ਹ ਏਥੇ ਈ ਨੇ। ਆਹ ਵੇਖੋ। ਲਿਆ ਬਈ ਬੁੱਢਾ ਸਿਆਂ! ਪਾਣੀ ਦਾ ਗਿਲਾਸ ਸਰਦਾਰ ਸਾਬ੍ਹ ਲਈ।"

ਪਰ 'ਸਾਹਿਬ ਬਹਾਦਰ' ਕੁਰਸੀ 'ਤੇ ਨਹੀਂ ਬੈਠਾ। ਮੇਰੀ ਕੁਰਸੀ ਵੱਲ ਵਧਿਆ। ਬੜੇ ਤਪਾਕ ਨਾਲ ਮੇਰੇ ਨਾਲ ਹੱਥ ਮਿਲਾਇਆ। ਉਸਦੇ ਮਿਲਣ ਵਿਚਲੀ ਗਰਮਜੋਸ਼ੀ ਨੇ ਮੇਰਾ ਸਾਹ ਸੌਖਾ ਜਿਹਾ ਕਰ ਦਿੱਤਾ। ਮੈਂ ਹੈਰਾਨ ਵੀ ਹੋਇਆ। ਪੁਲਿਸ ਵਿੱਚ 'ਏਡਾ ਮੇਰਾ ਕਿਹੜਾ ਦਰਦੀ!'

ਹੁਣ ਤੁਸੀਂ ਅੰਦਰੇ ਅੰਦਰ ਹੱਸਦੇ ਹੋਵੋਗੇ ਕਿ ਏਡਾ ਨਾਟਕੀ ਦ੍ਰਿਸ਼ ਸਿਰਜਣ ਦੀ ਭਲਾ ਕੀ ਲੋੜ ਸੀ! ਸਾਰੇ ਜਾਣਦੇ ਨੇ ਉਹ 'ਸਾਹਿਬ ਬਹਾਦਰ' ਆਪਣਾ ਕਿਰਪਾਲ ਸਿੰਘ ਪੰਨੂੰ ਹੀ ਸੀ।

ਮੈਂ ਕਦੋਂ ਮੁੱਕਰਦਾਂ। ਹੈ ਤਾਂ ਕਿਰਪਾਲ ਸਿੰਘ ਪੰਨੂੰ ਹੀ ਸੀ ਪਰ ਇੱਕ ਵਾਰ ਤਾਂ ਜਨਾਬ ਨੇ ਮੇਰਾ ਤਰਾਹ ਕੱਢ ਦਿੱਤਾ ਸੀ। ਅੱਜ ਤੱਕ ਮੈਨੂੰ ਪੁਲਿਸ 'ਲੈਣ' ਈ ਆਉਂਦੀ ਰਹੀ ਸੀ, 'ਮਿਲਣ' ਕਦੀ ਨਹੀਂ ਸੀ ਆਈ ਤੇ ਉਹ ਵੀ ਏਸ ਮੁਹੱਬਤੀ ਤੇ ਮਿਲਾਪੜੇ ਅੰਦਾਜ਼ ਵਿਚ! ਉਹਨੀਂ ਦਿਨੀਂ ਸਰਕਾਰ ਦਾ ਕੁੱਝ ਵਧੇਰੇ ਹੀ 'ਚਹੇਤਾ' ਹੋਣ ਕਰਕੇ ਪੁਲਿਸ ਦੇ 'ਆਉਣ' ਅਤੇ ਮੈਨੂੰ 'ਲੈ ਜਾਣ' ਦਾ ਮਾਣ ਅਕਸਰ ਮਿਲਦਾ ਰਹਿੰਦਾ ਸੀ। ਹੁਣ ਵੀ ਮੈਂ ਉਹਨਾਂ ਨੂੰ ਵੇਖ ਕੇ ਇਹੋ ਹੀ ਲੱਖਣ ਲਾਇਆ ਸੀ ਕਿ 'ਲਾਲ ਪਗੜੀਆਂ ਵਾਲੇ ਆਲੋਚਕ' ਮੇਰੇ ਕੀਤੇ ਕੰਮਾਂ ਤੇ ਲਿਖਤਾਂ ਦੀ ਦਾਦ ਦੇਣ ਮੁੜ ਤੋਂ ਆਣ ਧਮਕੇ ਹਨ!



Sri Satguru Jagjit Singh Ji eLibrary NamdhariElibrary@gmail.com

ਕੁਰਸੀ ਉੱਤੇ ਬੈਠ ਕੇ ਪੰਨੂੰ ਮੇਰਾ ਵੱਜ ਬਣਾ ਰਿਹਾ ਸੀ। ਪਿਛਲੇ ਦਿਨ ਉਹ ਅੰਮ੍ਰਿਤਸਰ ਦੇ ਬੱਸ ਅੱਡੇ 'ਤੇ ਕਿਤਾਬਾਂ ਰਿਸਾਲੇ ਵੇਖ ਰਿਹਾ ਸੀ ਤੇ ਕੁੱਝ ਵਿਸ਼ੇਸ਼ ਸਾਹਿਤਕਾਰਾਂ ਦੀਆਂ ਨਵੀਆਂ ਛਪੀਆਂ ਕਿਤਾਬਾਂ ਬਾਰੇ ਪੁੱਛ ਰਿਹਾ ਸੀ ਕਿ ਸਟਾਲ 'ਤੇ ਖਲੋਤੇ ਮੇਰੇ ਕਿਸੇ ਜਾਣੂ ਪਾਠਕ ਨੇ ਪੁੱਛਿਆ, "ਤੁਸੀਂ ਸਾਡੇ ਇਲਾਕੇ ਦੇ ਲੇਖਕ ਵਰਿਆਮ ਸਿੰਘ ਸੰਧੂ ਨੂੰ ਪੜ੍ਹਿਆ ਏ?" ਤੇ ਫਿਰ ਮੇਰੀਆਂ ਗੱਲਾਂ ਚੱਲ ਪਈਆਂ। ਪੰਨੂੰ ਨੇ ਉਸਤੋਂ ਮੇਰੇ ਪਿੰਡ ਤੇ ਥਾਂ-ਟਿਕਾਣੇ ਬਾਰੇ ਪੁੱਛਿਆ। ਮੈਂ ਤਾਂ ਉਸਦੀ ਪਹੁੰਚ ਵਿੱਚ ਸਾਂ। ਪੰਨੂੰ ਉਦੋਂ ਮੇਰੇ ਪਿੰਡ ਤੋਂ ਸਵਾ-ਡੇਢ ਮੀਲ ਦੀ ਵਿੱਥ 'ਤੇ ਬਣੀ ਬੀ ਐਸ ਐਫ਼ ਦੀ ਛਾਉਣੀ ਵਿਖੇ ਤਾਇਨਾਤ ਸੀ। ਅਗਲੇ ਦਿਨ ਛਾਉਣੀਓਂ ਨਿਕਲਦਿਆਂ ਉਸਨੇ ਡਰਾਈਵਰ ਨੂੰ ਜੀਪ ਮੇਰੇ ਪਿੰਡ ਵੱਲ ਮੋੜਨ ਲਈ ਕਿਹਾ ਤੇ ਹੁਣ ਅਸੀਂ ਆਹਮੋ-ਸਾਹਮਣੇ ਸਾਂ।

ਓਥੋਂ ਉੱਠ ਕੇ ਅਸੀਂ ਘਰ ਚਲੇ ਗਏ। ਜਲ-ਪਾਣੀ ਪੀਤਾ, ਗੱਲਾਂ-ਬਾਤਾਂ ਹੁੰਦੀਆਂ ਰਹੀਆਂ। ਜਾਣ ਲੱਗਾ ਉਹ ਮੇਰੇ ਰੋਕਦਿਆਂ ਰੋਕਦਿਆਂ ਤੇ ਕਹਿੰਦਿਆਂ ਕਹਿੰਦਿਆਂ ਕਿ 'ਇਹ ਮੇਰੇ ਕੰਮ ਦੀ ਚੀਜ਼ ਨਹੀਂ' ਉਹ ਉਚੇਚੇ ਤੌਰ 'ਤੇ ਮੇਰੇ ਲਈ ਲਿਆਂਦੀ ਰੰਮ ਦੀ ਬੋਤਲ ਰੱਖ ਗਿਆ ਤੇ ਮੇਰੇ ਕੋਲੋਂ ਕੁੱਝ ਕਿਤਾਬਾਂ ਦੇ ਨਾਲ-ਨਾਲ ਮੇਰਾ ਦਿਲ ਵੀ ਆਪਣੇ ਨਾਲ ਲੈ ਗਿਆ। ਨਾ ਉਸਨੇ ਮੁੜ ਕੇ ਮੇਰੀਆਂ ਕਿਤਾਬਾਂ ਮੋੜੀਆਂ ਤੇ ਨਾ ਦਿਲ ਹੀ। ਪਰ ਉਸਦੇ ਮਿਲਣ ਆਉਣ ਨਾਲ ਮੇਰੀ ਚੰਗੀ ਭੱਲ ਬਣੀ। ਸਕੂਲ ਦੇ ਮਾਸਟਰ ਤੇ ਪਿੰਡ ਦੇ ਲੋਕ ਸਮਝਣ ਲੱਗੇ ਕਿ 'ਮੈਂ ਵੀ ਕੁੱਝ ਹਾਂ' ਜਿਹਨੂੰ ਏਡੇ ਏਡੇ ਅਫ਼ਸਰ 'ਸਲਾਮ' ਕਰਨ ਆਉਂਦੇ ਨੇ।

ਸਾਡੀਆਂ ਮਿਲਣੀਆਂ ਦਾ ਨਿੱਕਾ ਜਿਹਾ ਸਿਲਸਿਲਾ ਚੱਲ ਕੇ ਛੇਤੀ ਹੀ ਬੰਦ ਵੀ ਹੋ ਗਿਆ। ਫਿਰ ਲੰਮਾਂ ਅਰਸਾ ਉਸ ਵੱਲੋਂ ਕੁੱਝ ਸੁਖ-ਸੁਨੇਹਾ ਨਾ ਪੁੱਜਾ। ਇੱਕ ਦਿਨ ਇੱਕ ਬੰਦਾ ਆਇਆ। ਕਹਿਣ ਲੱਗਾ, "ਪੰਨੂੰ ਸਾਹਿਬ ਦੀ ਬਦਲੀ ਜੰਮੂ-ਕਸ਼ਮੀਰ ਵੱਲ ਹੋ ਗਈ ਏ ਤੇ ਉਹਨਾਂ ਤੁਹਾਡੇ ਲਈ ਕੁੱਝ ਸਮਾਨ ਭੇਜਿਆ ਏ।"

ਇਹ ਜੂਸ ਦੀਆਂ ਬੋਤਲਾਂ ਸਨ ਤੇ ਨਾਲ ਅਖ਼ਰੋਟਾਂ ਦੀ ਪੋਟਲੀ। ਪੰਨੂੰ ਦੂਰ ਜਾ ਕੇ ਵੀ ਮੇਰੇ ਨੇੜੇ ਸੀ। ਪਹਿਲਾਂ 'ਰੰਮ' ਦੇ ਰੂਪ ਵਿੱਚ ਤੇ ਹੁਣ 'ਜੂਸ' ਦੇ ਰੂਪ ਵਿਚ।

ਫਿਰ ਅਸੀਂ ਅਜਿਹਾ ਵਿੱਛੜੇ ਕਿ 'ਕੁੰਭ ਦੇ ਮੇਲੇ' 'ਤੇ ਵਿਛੜਿਆਂ ਦੇ ਸਾਲਾਂ ਬਾਅਦ ਮਿਲਣ ਵਾਲੀ ਗੱਲ ਹੋ ਗਈ। ਪਹਿਲੀ ਮਿਲਣੀ ਤੋਂ ਪੂਰੇ ਦਸ ਸਾਲ ਬਾਅਦ ਮੈਂ ਗੁਰੂ ਗੋਬਿੰਦ ਸਿੰਘ ਖ਼ਾਲਸਾ ਕਾਲਜ ਚੰਡੀਗੜ੍ਹ ਵਿੱਚ ਕਹਾਣੀ ਪੜ੍ਹਨ ਗਿਆ। ਪੰਨੂੰ ਪੰਜਾਬੀ ਲੇਖਿਕਾ ਕਾਨਾ ਸਿੰਘ ਦੇ ਸੰਗ-ਸਾਥ ਟਹਿਕਦਾ ਹੋਇਆ ਓਥੇ ਪਹੁੰਚਿਆ। ਇਹਨੀਂ ਦਿਨੀਂ ਉਹ ਨੌਕਰੀ ਤੋਂ ਸੇਵਾ-ਮੁਕਤ ਹੋ ਕੇ ਮੋਹਾਲੀ ਰਹਿ ਰਿਹਾ ਸੀ। ਏਸ ਮਿਲਣੀ ਤੋਂ ਬਾਅਦ ਅਸੀਂ ਫਿਰ 'ਕੁੰਭ ਦਾ ਮੇਲਾ' ਵੇਖਣ ਚਲੇ ਗਏ ਤੇ ਮੁੜ ਵਿੱਛੜ ਗਏ। ਮੁੜ ਨਾ ਮੈਂ ਤੇ ਨਾ ਪੰਨੂੰ ਆਪਸ ਵਿੱਚ ਸੰਪਰਕ ਸਾਧ ਸਕੇ।

ਮੁੜ 1999 ਵਿੱਚ ਮੈਂ ਆਪਣੇ ਲੜਕੇ ਦੇ ਵਿਆਹ ਵਿੱਚ ਸ਼ਾਮਲ ਹੋਣ ਲਈ ਟਰਾਂਟੋ ਗਿਆ ਤਾਂ ਪਤਾ ਲੱਗਾ ਕਿ ਕਿਰਪਾਲ ਸਿੰਘ ਪੰਨੂੰ ਟਰਾਂਟੋ ਰਹਿੰਦਾ ਹੈ ਤੇ ਸਭ ਸਾਹਿਤ-ਪ੍ਰੇਮੀਆਂ ਤੇ ਕਲਾਕਾਰਾਂ ਦੇ ਦਿਲ ਵਿੱਚ ਵੜਿਆ ਹੋਇਆ ਹੈ। ਸੇਵਾ-ਮੁਕਤ ਹੋਣ ਤੋਂ ਪਿੱਛੋਂ ਉਹ 1991 ਵਿੱਚ ਕਨੇਡਾ ਚਲਾ ਗਿਆ ਸੀ। ਏਥੇ ਹਰ ਕੋਈ ਉਹਨੂੰ ਜਾਣਦਾ ਸੀ। ਇਹ ਵੀ ਪਤਾ ਲੱਗਾ ਕਿ ਉਸਨੇ ਕੰਪਿਊਟਰ ਉੱਤੇ ਉਂਗਲਾਂ ਮਾਰ ਮਾਰ ਕੇ ਇਸ ਖੇਤਰ



Sri Satguru Jagjit Singh Ji eLibrary NamdhariElibrary@gmail.com

ਵਿੱਚ ਕਈ ਨਵੀਆਂ ਪ੍ਰਾਪਤੀਆਂ ਕਰ ਲਈਆਂ ਨੇ। ਪੰਜਾਬੀ ਫੌਂਟਾਂ ਤਿਆਰ ਕਰਨ ਵਿੱਚ ਬੜਾ ਵਿਸ਼ੇਸ਼ ਰੋਲ ਨਿਭਾਇਆ ਹੈ। ਸ਼ਾਹਮੁਖੀ-ਗੁਰਮੁਖੀ ਲਿਪੀਆਂ ਨੂੰ ਆਪਸ ਵਿੱਚ ਤਬਦੀਲ ਕਰਨ ਲਈ ਸੰਸਾਰ ਵਿੱਚ ਮੁਢਲਾ ਤੇ ਪਹਿਲਾ ਕੰਮ ਉਸਨੇ ਹੀ ਕੀਤਾ ਹੈ ਤੇ ਇਸ ਕਾਰਜ ਲਈ ਸ਼ਾਹਮੁਖੀ ਦੀ 'ਬਾਬਾ ਫਰੀਦ ਫੌਂਟ' ਵੀ ਉਸਾਰੀ ਹੈ; ਉਸਨੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਵੀ ਸ਼ਾਹਮੁਖੀ ਵਿੱਚ ਲਿੱਪੀਅੰਤਰ ਕੀਤਾ ਹੈ। ਇਸਤੋਂ ਇਲਾਵਾ ਵੈੱਬ ਸਾਈਟਾਂ ਉੱਤੇ ਸਾਰੀਆਂ ਫੌਂਟਾਂ ਦੇ ਅੱਖਰ ਖਿਲਰ ਜਾਣ ਦੀ ਸਮੱਸਿਆ ਦਾ ਹੱਲ ਖੋਜਿਆ ਹੈ ਤੇ ਲੱਗ ਪੱਗ ਸਾਰੀਆਂ ਗੁਰਮੁਖੀ ਫੌਂਟਾਂ ਉੱਤੇ ਉਹ ਟਰੀਟਮੈਂਟ ਦਿੱਤਾ ਜਾਣ ਲੱਗਾ ਹੈ; ਪੰਜਾਬੀ ਸ਼ਬਦ ਜੋੜ ਚੈੱਕ ਕਰਨ ਲਈ ਹਰਕੀਰਤ ਸਿੰਘ ਵਾਲ਼ਾ ਸ਼ਬਦਜੋੜ ਟਾਈਪ ਕੀਤਾ ਅਤੇ ਉਸਨੂੰ ਕੰਪਿਊਟਰ ਦੀ ਕਸਟਮ ਡਿਕਸ਼ਨਰੀ ਵਿੱਚ ਪਾ ਦਿੱਤਾ ਹੈ। ਲੱਗ ਪੱਗ ਗੁਰਮੁਖੀ ਦੀਆਂ ਸਾਰੀਆਂ ਫੌਂਟਾਂ ਦਾ ਇੱਕ ਦੂਜੇ ਵਿੱਚ ਕਨਵਰਸ਼ਨ ਤਿਆਰ ਕੀਤਾ ਹੈ ਆਦਿ ਆਦਿ।

ਹੈਰਾਨੀ ਹੋਈ; ਇੱਕ 'ਫੌਜੀ' ਤੇ ਏਨੇ ਬਰੀਕ ਖੇਤਰ ਦੀ ਜਾਣਕਾਰੀ ਤੇ ਉਹ ਵੀ ਆਪਣੇ ਬਲ-ਬੂੱਤੇ। ਬਿਨਾ ਕਿਸੇ ਅਗਵਾਈ ਤੋਂ। ਕੇਵਲ ਆਪਣੀ ਖੋਜੀ ਬਿਰਤੀ ਤੇ ਮਿਹਨਤ ਦੀ ਬਦੌਲਤ। ਜ਼ਰੂਰ ਉਸ ਵਿੱਚ ਲੁਕੀ ਪ੍ਰਤਿਭਾ ਦਾ ਹੀ ਕਮਾਲ ਤਾਂ ਸੀ। ਸੋਚਿਆ, ਜੇ ਉਹ ਸਿਪਾਹੀ ਤੋਂ ਅਫ਼ਸਰ ਬਣ ਸਕਦਾ ਹੈ ਤਾਂ ਉਹ ਇਹ ਸਭ ਕੁੱਝ ਭਲਾ ਕਿਉਂ ਨਹੀਂ ਕਰ ਸਕਦਾ! ਫਿਰ ਖਿਆਲ ਆਇਆ; ਨਹੀਂ, ਸਿਪਾਹੀ ਤੋਂ ਅਫ਼ਸਰ ਤਾਂ ਹੋਰ ਵੀ ਅਨੇਕਾਂ ਲੋਕ ਬਣੇ ਨੇ ਪਰ ਕਿਰਪਾਲ ਸਿੰਘ ਪੰਨੂੰ ਬਣਨਾ ਬੜਾ ਔਖਾ ਹੈ। ਇਹ ਵੱਖਰੀ ਗੱਲ ਹੈ ਕਿ ਪੰਨੂੰ ਅਨੁਸਾਰ ਹਰੇਕ ਬੰਦਾ ਉਸ ਵਾਂਗ ਕਰ ਸਕਦਾ ਹੈ ਤੇ ਉਸ ਜਿਹਾ ਬਣ ਸਕਦਾ ਹੈ। ਏਸੇ ਭਰੋਸੇ 'ਤੇ ਹੀ ਉਹ ਮੇਰੇ ਵਰਗਿਆਂ ਨੂੰ ਹੌਂਸਲਾ ਦੇਵੇਗਾ ਕਿ ਮੈਂ ਵੀ ਕੰਪਿਊਟਰ ਦੀਆਂ ਬਰੀਕੀਆਂ ਸਿੱਖ ਸਕਦਾ ਹਾਂ। ਪਰ ਕਿੱਥੇ 'ਰਾਜਾ' ਕਿਰਪਾਲ ਸਿੰਘ ਪੰਨੂੰ ਤੇ ਕਿੱਥੇ 'ਜੱਟ-ਬੂਟ' ਵਰਿਆਮ ਸਿੰਘ ਸੰਧੂ!

ਮੈਨੂੰ ਇਹ ਵੀ ਪਤਾ ਲੱਗਾ ਕਿ ਪੰਨੂੰ ਲੇਖਕ ਵੀ ਬਣ ਗਿਆ ਹੈ। ਕਵਿਤਾ ਵੀ ਲਿਖਦਾ ਹੈ ਤੇ ਕਹਾਣੀ ਵੀ। ਸਗੋਂ ਇਸਤੋਂ ਵੀ ਅੱਗੇ ਵਧ ਕੇ ਉਹ 'ਉਸਤਾਦ' ਲੇਖਕ ਬਣ ਗਿਐ ਅਤੇ ਨਵੇਂ ਲੇਖਿਕ-ਲੇਖਿਕਾਵਾਂ ਨੂੰ ਲਿਖਣ ਦੇ ਗੁਰ ਸਿਖਾਉਂਦਾ ਹੈ ਤੇ ਉਹਨਾਂ ਦੀਆਂ ਲਿਖਤਾਂ ਦੀ ਇਸਲਾਹ ਵੀ ਕਰਦਾ ਹੈ। ਕਨੇਡਾ ਦੇ ਕਈ ਚਰਚਾ ਵਿੱਚ ਆਏ ਲੇਖਕ ਇਹ ਮੰਨਦੇ ਹਨ ਕਿ ਉਹਨਾਂ ਨੂੰ ਸਿਰਜਣਾਤਮਕ ਹੁਲਾਰਾ ਦੇਣ ਵਿੱਚ ਪੰਨੂੰ ਦਾ ਹੱਥ ਹੈ। ਇਹ ਵੀ ਪਤਾ ਲੱਗਾ ਕਿ ਉਹ ਅਖ਼ਬਾਰਾਂ ਲਈ ਲੇਖ ਵੀ ਲਿਖਦਾ ਹੈ ਤੇ 'ਠਰਕੀ ਦੀ ਅੱਖ 'ਚੋਂ' ਕਾਲਮ ਅਧੀਨ ਮੀਡੀਏ ਤੇ ਸਾਹਿਤ ਦੀ ਆਲੋਚਨਾ ਵੀ ਕਰਦਾ ਹੈ।

ਪੰਨੂੰ ਤਾਂ ਮੇਰੇ ਸਾਹਮਣੇ ਸਤਰੰਗੀ ਪੀਂਘ ਦੇ ਸੱਤਾਂ ਰੰਗਾ ਵਾਂਗ ਖਿਲਰਿਆ ਨਜ਼ਰ ਆਉਣ ਲੱਗਾ। ਇੱਕ ਇਕੱਲੇ ਬੰਦੇ ਵਿੱਚ ਏਨੀ ਵਿਵਿਧਤਾ ਤੇ ਏਨੀ ਸਮਰੱਥਾ। ਮੈਂ ਉਸਨੂੰ ਮਿਲਣ ਲਈ ਮੁੜ ਤੋਂ ਤਾਂਘਣ ਲੱਗਾ।

ਮੈਨੂੰ ਕਨੇਡਾ ਦੀ ਇਮੀਗ੍ਰੇਸ਼ਨ ਮਿਲੀ ਤਾਂ ਕੁਦਰਤ ਨੇ ਪਿਛਲੇ ਵਿਛੋੜਿਆਂ ਨੂੰ ਧੋ ਸੁੱਟਿਆ। ਅਸੀਂ ਦੋਵੇਂ ਨੇੜਲੇ ਗਵਾਂਢੀ ਬਣ ਗਏ। ਸਾਡੇ ਦੋਵਾਂ ਦੇ ਘਰ ਕਾਂ-ਉਡਾਰੀ ਮੁਤਾਬਕ ਮਾਪੀਏ ਤਾਂ ਸਿਰਫ਼ ਸੌ ਗਜ਼ ਦੀ ਦੂਰੀ 'ਤੇ ਹੋਣਗੇ। ਪਰ ਅਸੀਂ 'ਕਾਂ' ਤਾਂ ਨਹੀਂ ਨਾ, 'ਬੰਦੇ' ਹਾਂ; ਤੇ ਜੇ ਬੰਦਿਆਂ ਵਾਂਗ ਵਲ਼-ਵਲ਼ਾ ਕੇ ਸੜਕਾਂ ਰਾਹੀਂ ਇਕ-ਦੂਜੇ ਵੱਲ ਆਈਏ-ਜਾਈਏ ਤਾਂ ਵੀ ਮਸਾਂ ਪੰਦਰਾਂ-ਵੀਹ ਮਿੰਟ ਲੱਗਦੇ ਨੇ। ਅਸੀਂ ਰੋਜ਼ ਸੈਰ ਕਰਨ ਦਾ



Sri Satguru Jagjit Singh Ji eLibrary NamdhariElibrary@gmail.com

ਨੇਮ ਬਣਾ ਲਿਆ। ਸਵੇਰੇ ਸੈਰ ਕਰਨੀ ਹੋਵੇ ਜਾਂ ਸ਼ਾਮ ਨੂੰ ਵਿਚਕਾਰਲੀ ਵੱਡੀ ਸੜਕ 'ਬੋਵੇਰਡ' ਸਾਡੀ ਝਨਾਂ ਬਣ ਜਾਂਦੀ ਹੈ। ਜਿਹੜਾ ਪਹਿਲਾਂ ਪਹੁੰਚ ਜਾਏ ਉਹ 'ਮਹੀਂਵਾਲ' ਬਣ ਕੇ ਲਾਈਟਾਂ ਤੋਂ ਪਾਰ ਦੂਜੇ ਨੂੰ ਉਡੀਕ ਰਿਹਾ ਹੁੰਦਾ ਏ। ਬਹੁਤੀ ਵਾਰ ਮੈਂ ਹੀ ਝਨਾਂ ਪਾਰ ਕਰਕੇ ਉਸ ਪਾਸੇ ਜਾਂਦਾ ਹਾਂ ਕਿਉਂਕਿ ਅਸੀਂ ਸੈਰ ਉਹਦੇ ਘਰ ਵਾਲੇ ਪਾਸੇ ਦੀਆਂ ਸੜਕਾਂ 'ਤੇ ਕਰਦੇ ਹਾਂ। ਜੇ ਕਿਤੇ ਕੋਈ ਜਣਾ ਲੇਟ ਹੋ ਜਾਏ ਤਾਂ ਦੂਜਾ ਤੁਰਦਾ ਤੁਰਦਾ 'ਬੂਰੇ' ਦੇ ਘਰ ਤੱਕ ਅੱਪੜ ਜਾਂਦਾ ਹੈ। ਸੈਰ ਤੋਂ ਵਾਪਸੀ 'ਤੇ ਪੰਨੂੰ ਉਹਨਾਂ ਲਾਈਟਾਂ ਤੇ ਮੈਨੂੰ ਵਿਦਾ ਕਰਨ ਆਉਂਦਾ ਹੈ। ਮੈਂ ਜਿੰਨਾਂ ਚਿਰ ਸੜਕ ਪਾਰ ਕਰਕੇ ਪਿੱਛੇ ਨੂੰ ਵੇਖ ਕੇ ਉਹਨੂੰ ਹੱਥ ਨਾ ਹਿਲਾਵਾਂ ਉਹ ਓਥੇ ਖਲੋਤਾ ਰਹਿੰਦਾ ਹੈ।

ਜਦੋਂ ਅਜੇ ਅਸੀਂ ਸੈਰ ਸ਼ੁਰੂ ਨਹੀਂ ਸੀ ਕੀਤੀ, ਮੈਂ ਇੱਕ ਦਿਨ ਫਿਰਦਾ ਫਿਰਾਉਂਦਾ, ਤੁਰਦਾ ਹੋਇਆ ਪੰਨੂੰ ਦੇ ਘਰ ਕੋਲੋਂ ਲੰਘਿਆ ਤਾਂ ਸੋਚਿਆ ਜਾਂਦਾ ਜਾਂਦਾ ਸਲਾਮ ਹੀ ਬੁਲਾ ਜਾਂਦਾ ਹਾਂ। ਕਨੇਡਾ ਵਿਚ ਕਿਸੇ ਦੇ ਘਰ ਬਿਨਾ ਪੁੱਛਿਆਂ ਜਾਣ ਦਾ ਰਿਵਾਜ ਨਹੀਂ ਪਰ ਮੈਂ ਜੇਰਾ ਕਰ ਲਿਆ। ਘੰਟੀ ਦੀ ਆਵਾਜ਼ ਸੁਣ ਕੇ ਪੰਨੂੰ ਨੇ ਬੂਹਾ ਖੋਲ੍ਹਿਆ ਪਰ ਬੂਹੇ 'ਚ ਡਟ ਕੇ ਖਲੋਤਾ ਰਿਹਾ ਤੇ ਬਿਨਾ ਅੰਦਰ ਆਉਣ ਦਾ ਸੱਦਾ ਦਿੱਤੇ ਅਜਨਬੀਆਂ ਵਾਂਗ ਮੈਨੂੰ ਕਹਿੰਦਾ, "ਦੱਸੋ।"

ਮੈਂ ਛਿੱਥਾ ਜਿਹਾ ਤਾਂ ਹੋਇਆ ਪਰ ਆਪਣੇ ਖ਼ਾਸ ਅੰਦਾਜ਼ ਵਿੱਚ ਕਿਹਾ, "ਜਨਾਬ! ਬਿਨਾਂ ਪੁੱਛਿਆਂ ਕਿਸੇ ਦੇ ਘਰ ਆ ਜਾਣਾ ਹੈ ਤਾਂ ਬੰਦੇ ਦੀ ਹਿਮਾਕਤ ਈ। ਪਰ ਇਸ ਘਰ ਨੂੰ ਆਪਣਾ ਘਰ ਤੇ ਤੁਹਾਨੂੰ ਆਪਣਾ ਬੰਦਾ ਸਮਝਣ ਦੀ ਭੁੱਲ ਕਰਦਿਆਂ ਹੋਇਆਂ ਮਨ ਬੇਕਾਬੂ ਜਿਹਾ ਹੋ ਗਿਆ। ਏਧਰ ਦੀ ਗੁਜ਼ਰ ਰਿਹਾ ਸਾਂ ਤਾਂ ਸੋਚਿਆ ਹਜ਼ੂਰ ਨੂੰ ਸਲਾਮ ਕੀਤੇ ਤੋਂ ਬਿਨਾ ਲੰਘ ਜਾਣਾ ਗੁਸਤਾਖ਼ੀ ਹੋਵੇਗੀ। ਹੁਣ ਅੰਦਰ ਆਉਣ ਲਈ ਤਾਂ ਤੁਸਾਂ ਮੈਨੂੰ ਕਹਿਣਾ ਨਹੀਂ। ਮੇਰੀ ਸਲਾਮ ਕਬੂਲ ਕਰੋ ਤੇ ਬੇਆਰਾਮ ਕਰਨ ਲਈ ਕੀਤੇ ਗੁਨਾਹ ਲਈ ਮੁਆਫ਼ ਕਰੋ।"

ਮੈਂ ਵਾਪਸ ਮੁੜਨ ਲਈ ਅਹੁਲਿਆ। ਪੰਨੂੰ ਹੱਸ ਪਿਆ ਤੇ ਅੰਦਰ ਲੰਘਣ ਲਈ ਰਾਹ ਛੱਡ ਦਿੱਤਾ। ਫਿਰ ਦਿਲ ਦੇ ਦਰਵਾਜ਼ੇ ਹੀ ਖੋਲ੍ਹ ਦਿੱਤੇ। ਦੋ ਘੰਟੇ ਗੱਪਾਂ ਵੀ ਮਾਰੀਆਂ। ਜਲ-ਪਾਣੀ ਵੀ ਛਕਾਇਆ ਤੇ ਕੰਪਿਊਟਰ ਬਾਰੇ ਧੱਕੇ ਨਾਲ ਜਾਣਕਾਰੀ ਦੇਣ ਦੀ ਕੋਸ਼ਿਸ਼ ਵੀ ਕੀਤੀ ਤੇ ਇਹ ਵੀ ਹਦਾਇਤ ਕੀਤੀ ਕਿ ਮੈਂ ਇੱਕ ਦੀ ਥਾਂ ਅੱਠ ਉਂਗਲਾਂ ਨਾਲ ਟਾਈਪ ਕਰਿਆ ਕਰਾਂ।

ਇਹ ਘਟਨਾ ਸੁਨਾਉਣ ਤੋਂ ਮੇਰੀ ਮੁਰਾਦ ਹੈ ਕਿ ਕਈ ਵਾਰ ਪੰਨੂੰ ਤੁਹਾਨੂੰ ਬੜਾ ਖ਼ੁਸ਼ਕ ਤੇ ਰੁੱਖਾ ਲੱਗੇਗਾ। ਫ਼ੋਨ ਉੱਤੇ ਵੀ ਕੋਈ ਆਪਣਾ ਨਾਂ ਦੱਸੇ ਤਾਂ ਉਹ ਕੋਰਾ ਜਿਹਾ ਹੋ ਕੇ ਆਖੇਗਾ, "ਹਾਂ, ਅੱਗੇ ਗੱਲ ਕਰ।" ਜਿਵੇਂ ਛੇਤੀ ਯੱਭ ਨਿਬੇੜਨਾ ਚਾਹੁੰਦਾ ਹੋਵੇ। ਉਸਦੇ ਭੇਤੀ ਜਾਣਦੇ ਨੇ ਕਿ ਇਹ ਤਾਂ ਬਦਾਮ ਦੀ ਉਤਲੀ ਛਿਲੜ ਵਰਗਾ ਉਤਲਾ ਉਤਲਾ ਪੰਨੂੰ ਹੈ; ਅਸਲੀ ਪੰਨੂੰ ਤਾਂ ਹੇਠਾਂ ਮਿੱਠੀ ਗਿਰੀ ਵਾਂਗ ਲੁਕਿਆ ਹੋਇਆ ਹੈ। ਇੱਕ ਦਿਨ ਫੇਰ ਮੈਂ ਪੰਨੂੰ ਦੇ ਘਰ ਕੋਲੋਂ ਲੰਘਿਆ ਪਰ ਬੈੱਲ ਨਾ ਕੀਤੀ। ਬਾਅਦ ਵਿੱਚ ਦੱਸਿਆ ਕਿ ਮੈਂ ਤੁਹਾਡੇ ਘਰ ਕੋਲੋਂ ਲੰਘਿਆ ਸਾਂ ਤਾਂ ਉਹ ਕਹਿੰਦਾ, "ਵੇਖ ਲਾ ਫ਼ੌਜੀਆ! ਚੰਗੀ ਨਹੀਂ ਕਰਦਾ। ਕੋਲੋਂ ਦੀ ਲੰਘ ਜਾਂਦਾ ਏਂ। ਤੇਰੇ ਲਈ ਤਾਂ ਦਿਲ ਦੇ ਦਰਵਾਜ਼ੇ ਸਦਾ ਚੌੜ-ਚੁਪੱਟ ਖੁੱਲ੍ਹੇ ਰਹਿੰਦੇ ਨੇ।" ਇਹਨਾਂ ਖੁੱਲ੍ਹੇ ਦਰਵਾਜ਼ਿਆਂ ਦਾ ਲਾਭ ਇਹ ਹੈ ਕਿ ਅਸੀਂ ਦੋਵੇਂ ਜੀਅ ਪੰਨੂੰ ਦੇ ਘਰ



Sri Satguru Jagjit Singh Ji eLibrary NamdhariElibrary@gmail.com

ਜਦੋਂ ਚਾਹੀਏ ਆਪਣੇ ਘਰ ਵਾਂਗ ਬਿਨਾ ਕਿਸੇ ਪੂਰਵ ਸੂਚਨਾ ਦੇ ਜਾ ਵੜਦੇ ਹਾਂ। ਅਸਲ ਗੱਲ ਤਾਂ ਇਹ ਹੈ ਕਿ ਹੁਣ ਸਾਡੀ ਪੰਨੂੰ ਨਾਲੋਂ ਵੀ ਵੱਧ ਰਸਾਈ ਆਪਣੀ ਵੱਡੀ ਭੈਣ ਮਿਸਿਜ਼ ਪਤਵੰਤ ਕੌਰ ਪੰਨੂੰ ਨਾਲ ਹੋ ਗਈ ਹੈ। ਹੁਣ ਪੰਨੂੰ ਨੂੰ ਕੌਣ ਪੁਛਦੈ!

ਸਾਡੀ ਸਾਂਝੀ ਸੈਰ ਦੌਰਾਨ ਪੰਨੂੰ ਦੀ ਸ਼ਖ਼ਸੀਅਤ ਦੇ ਅਨੇਕਾਂ ਰੰਗ ਮੇਰੇ ਅੱਗੇ ਖਿੜਨੇ ਸ਼ੁਰੂ ਹੋ ਗਏ। ਮੈਂ ਉਸਦੀ ਜ਼ਿੰਦਗੀ ਬਾਰੇ ਜਾਂ ਕਿਸੇ ਮਸਲੇ ਬਾਰੇ ਉਸਨੂੰ ਸਵਾਲ ਕਰ ਦਿੰਦਾ ਹਾਂ। ਪੰਨੂੰ ਬੋਲਣਾ ਸ਼ੁਰੂ ਕਰਦਾ ਹੈ ਤੇ ਫਿਰ ਬੋਲੀ ਜਾਂਦਾ ਹੈ। ਉਹਦੇ ਮਨ-ਮਸਤਕ ਦੀਆਂ ਪਿੜੀਆਂ ਉੱਧੜਦੀਆਂ ਜਾਂਦੀਆਂ ਹਨ। ਕਦੀ ਬਚਪਨ ਦੇ, ਕਦੀ ਜਵਾਨੀ ਦੇ, ਕਦੀ ਮੁਹੱਬਤ ਦੇ ਤੇ ਕਦੀ ਸੰਘਰਸ਼ ਦੇ ਦਿਨ ਉਹਦੇ ਬੋਲਾਂ ਵਿਚ ਲਿਸ਼ਕਣ ਲੱਗਦੇ ਹਨ। ਉਹ ਧੁਰ ਅੰਦਰ ਤੱਕ ਰੌਸ਼ਨ ਹੋ ਜਾਂਦਾ ਹੈ। ਤੇ ਆਤਮਾ ਉਹਦੀ ਐਨ ਸਾਫ਼-ਸ਼ਫ਼ਾਫ਼, ਦੁੱਧ ਧੋਤੀ ਲਿਸ਼ ਲਿਸ਼ ਕਰਦੀ ਦਿਸਣ ਲੱਗਦੀ ਹੈ। ਉਸ ਵਿਚ ਕੋਈ ਮੈਲ਼ ਨਹੀਂ, ਕੋਈ ਓਹਲਾ ਨਹੀਂ। ਕਦੀ ਉਹ ਲਿਸ਼ਕਦੇ ਸੰਗਮਰਮਰੀ ਸੁਡੌਲ ਜਿਸਮ ਨਾਲ ਪੇਂਡੂ ਟੂਰਨਾਮੈਂਟਾਂ ਵਿਚ ਕਬੱਡੀ ਖੇਡਦਾ ਨਜ਼ਰ ਆਉਂਦਾ ਤੇ ਕਦੀ ਕਾਲਜ ਦੇ ਹਾਕੀ ਦੇ ਮੈਦਾਨ ਵਿਚ ਵਿਰੋਧੀ ਟੀਮ ਦੇ ਗੋਲਾਂ ਦਾ ਫੱਟਾ ਖੜਕਾਉਂਦਾ ਦਿਸਦਾ। ਪਸੀਨੋ—ਪਸੀਨਾ ਹੋਏ ਉਸਦੇ ਦਰਸ਼ਨੀ ਗੁਲਾਬੀ ਜੁੱਸੇ ਨੂੰ ਵੇਖ ਕੇ ਜਵਾਨਾਂ ਨੂੰ ਉਸ ਵਰਗਾ ਦਿਸਣ ਤੇ ਬਣਨ ਦਾ ਸ਼ੌਕ ਜਾਗਦਾ। ਫਿਰ ਕਾਲਜੋਂ ਨਿਕਲ ਕੇ ਉਹ ਭਰਤੀ ਕਰਨ ਵਾਲੀ ਲਾਈਨ ਵਿਚ ਖਲੋਤਾ ਦਿਸਦਾ ਤੇ ਚੋਣਵੇਂ ਜਵਾਨ ਵਜੋਂ ਭਰਤੀ ਹੋਣ ਦਾ ਮਾਣ ਹਾਸਲ ਕਰਦਾ। ਕਦੀ ਆਪਣੀ ਨਵ-ਵਿਆਹੀ ਪਤਨੀ ਦੇ ਅੰਗ-ਸੰਗ ਵਰ੍ਹਦੇ ਮੀਂਹ ਵਿਚ ਭਿੱਜਣ ਦੇ ਅਨੰਦ ਨਾਲ ਭਾਵ-ਵਿਭੋਰ ਹੋਇਆ ਅਜੇ ਵੀ ਭਿੱਜੀ ਜਾਂਦਾ। ਕਦੀ ਕਲਕੱਤੇ ਵਿੱਚ ਸੰਨ ਚੁਰਾਸੀ ਦੇ ਘਲੂਘਾਰੇ ਦੇ ਦਿਨੀਂ ਆਪਣੀ ਪੁਰਾਣੀ ਮੁਹੱਬਤ ਦੇ ਬਰੂਹੀਂ, ਉਸਨੂੰ ਸੰਕਟ ਵਿਚੋਂ ਬਚਾਉਣ ਅਤੇ ਆਪਣੇ ਜਿਗਰ ਤੋਂ ਵਿਛੋੜੇ ਦੇ ਦਾਗ਼ ਧੋਣ ਲਈ, ਵਰ੍ਹਿਆਂ ਬਾਦ ਜਾ ਖਲੋਂਦਾ। ਕਦੇ ਆਪਣੇ ਅਫ਼ਸਰਾਂ ਤੇ ਉਸਤਾਦਾਂ ਦੀਆਂ ਮਿਹਰਬਾਨੀਆਂ ਅਤੇ ਵਧੀਕੀਆਂ ਦਾ ਜ਼ਿਕਰ ਕਰਦਾ ਤੇ ਕਦੀ ਆਪਣੇ ਅਸੂਲਾਂ 'ਤੇ ਬੇਖ਼ੌਫ਼ ਹੋ ਕੇ ਡਟ ਜਾਣ ਦੀ ਕਹਾਣੀ ਛੁਹ ਲੈਂਦਾ। ਕਦੀ ਡਿਊਟੀ ਨਿਭਾਉਂਦਿਆਂ ਮੌਤ ਦੇ ਮੂੰਹੋਂ ਬਚਣ ਦਾ ਬਿਰਤਾਂਤ ਸੁਣਾਉਂਦਾ ਅਤੇ ਕਦੀ ਤਿਲੰਗੇ ਫੌਜੀਆਂ ਦੇ ਛੜੇ-ਛੜਾਂਗ ਹਾਸੇ ਮਜ਼ਾਕ ਤੇ ਠਹਾਕਿਆਂ ਦਾ ਆਨੰਦ ਲੈਂਦਾ। ਇਹ ਸਾਰਾ ਕੁੱਝ ਕਰਦਿਆਂ ਉਹ ਸਿਪਾਹੀ ਤੋਂ ਡਿਪਟੀ ਕਮਾਂਡੈਂਟ ਦੇ ਅਹੁਦੇ ਤੱਕ ਪਹੁੰਚ ਜਾਂਦਾ।

ਉਸਨੂੰ ਪਤਾ ਉਦੋਂ ਲੱਗਦਾ ਹੈ ਜਦੋਂ ਸਾਡੇ ਮਿਲਣ-ਬਿੰਦੂ ਵਾਂਗ ਸਾਡਾ ਵਿਛੜਣ-ਬਿੰਦੂ ਵੀ, 'ਬੇਵੇਰਡ' ਦੀ ਸੜਕ ਆ ਜਾਂਦੀ ਹੈ। ਉਹ ਹੱਸ ਕੇ ਆਖੇਗਾ, "ਵੇਖ ਲਾ ਫੌਜੀਆ! ਤੂੰ ਚੰਗੀ ਨੀਂ ਕਰਦਾ। ਮੈਨੂੰ ਗੱਲੀਂ ਲਾ ਛੱਡਿਐ, ਆਪ ਬੋਲਿਆ ਤੱਕ ਨਹੀਂ।"

ਮੈਂ ਕੱਲ੍ਹ ਨੂੰ 'ਬੋਲਣ' ਦਾ ਵਾਅਦਾ ਕਰਦਾ ਹਾਂ। ਕੱਲ੍ਹ ਆ ਜਾਂਦਾ ਹੈ ਤਾਂ ਮੈਂ ਫਿਰ ਨਵਾਂ ਸਵਾਲ ਕਰਦਾ ਹਾਂ। ਪੰਨੂੰ ਸਹਿਜੇ ਹੀ ਮੇਰੀ ਅੱਜ ਦੀ ਵਾਰੀ ਦਾ ਪਾਣੀ ਵੀ ਆਪਣੀ ਜੀਵਨ-ਕਹਾਣੀ ਦੇ ਖੱਤਿਆਂ ਵਿਚ ਛੱਡ ਲੈਂਦਾ ਹੈ। ਮੈਂ ਉਹਦੇ ਪਾਣੀ ਦੇ ਨਾਲ ਵਹਿਣਾ ਸ਼ੁਰੂ ਕਰ ਦਿੰਦਾ ਹਾਂ।

ਪੰਨੂੰ ਬਹੁਤ ਮਿਹਰਬਾਨ ਅਤੇ ਦਿਆਲੂ ਦੋਸਤ ਹੈ। ਤੁਹਾਡੇ ਕਿਸੇ ਵੀ ਕੰਮ ਆ ਸਕਣ ਦੇ ਚਾਅ ਅਤੇ ਜੋਸ਼ ਨਾਲ ਲਬਾ-ਲਬ ਭਰਿਆ ਹੋਇਆ। ਕਿਸੇ ਦਿਨ ਸੈਰ ਤੋਂ ਗ਼ੈਰ-ਹਾਜ਼ਰ ਹੋਣ ਦਾ ਸਬੱਬ ਜਾਨਣਾ ਹੋਵੇ ਤਾਂ ਉਹ ਦੱਸੇਗਾ, "...ਦੇ ਘਰ ਗੇਟ ਅੱਗੇ ਪੱਥਰ ਲਾ



Sri Satguru Jagjit Singh Ji eLibrary NamdhariElibrary@gmail.com

ਕੇ ਪੌੜੀਆਂ ਠੀਕ ਕਰਨੀਆਂ ਸਨ। ਮੈਂ ਆਖਿਆ, ਅਸੀਂ ਆ ਜਾਂਦੇ ਆਂ। ਮੈਂ ਘਰਵਾਲੀ ਤੇ...ਨੂੰ ਨਾਲ ਲੈ ਗਿਆ। ਅਸੀਂ ਸਾਰੀ ਦਿਹਾੜੀ ਲਾ ਕੇ ਉਹਦੀਆਂ ਪੌੜੀਆਂ ਸ਼ਾਮ ਤੱਕ ਮੁਕੰਮਲ ਕਰ ਦਿੱਤੀਆਂ।" ਕਦੀ ਆਖੇਗਾ, "...ਦਾ ਬਗੀਚਾ ਤਿਆਰ ਕਰਨਾ ਸੀ। ਅਸੀਂ ਦੋਵੇਂ ਜੀਅ ਚਲੇ ਗਏ। ਸ਼ਾਮ ਤੱਕ ਗੋਡ-ਸਵਾਰ ਕੇ ਕਿਆਰੀਆਂ ਵੀ ਬਣਾ ਦਿੱਤੀਆਂ ਤੇ ਫੁੱਲ-ਬੂਟੇ ਵੀ ਲਾ ਦਿੱਤੇ। ਤੁਸੀਂ ਦੱਸੋ ਕਿਸ ਦਿਨ ਤੁਹਾਡਾ ਬਗੀਚਾ ਠੀਕ ਕਰਨ ਆਈਏ?"

ਉਹਨੂੰ ਹੱਥੀਂ ਕੰਮ ਕਰਨ ਦੀ ਕੋਈ ਝਿਜਕ ਨਹੀਂ। ਉਹ ਕਨੇਡਾ ਵਿੱਚ ਆ ਕੇ ਮੁਢਲੇ ਸੰਘਰਸ਼ ਦੀ ਕਹਾਣੀ ਬੜੇ ਮਾਣ ਨਾਲ ਸੁਣਾਉਂਦਾ ਹੈ। ਕਿਵੇਂ ਸਾਰਾ ਪਰਿਵਾਰ ਟੁਟ-ਟੁਟ ਖੇਤਾਂ ਵਿੱਚ ਦਿਹਾੜੀਆਂ ਲਾਉਂਦਾ ਰਿਹਾ। ਪਸੀਨੋ-ਪਸੀਨੀ ਹੁੰਦਾ ਰਿਹਾ। ਮੈਂ ਪੁੱਛਦਾ ਹਾਂ, "ਅੰਦਰਲੀ ਅਫ਼ਸਰੀ ਨੂੰ ਦਿਹਾੜੀ ਕਰਦਿਆਂ ਤਕਲੀਫ਼ ਨਹੀਂ ਸੀ ਹੁੰਦੀ?" ਉਹ ਕਹਿੰਦਾ, "ਤਕਲੀਫ਼ ਕਾਹਦੀ! ਕੰਮ ਤਾਂ ਕੰਮ ਹੈ। ਅਫ਼ਸਰੀ ਦਾ ਹੋਵੇ ਜਾਂ ਖੇਤਾਂ ਦਾ। ਇਸ ਵਿੱਚ ਸ਼ਰਮ ਕਾਹਦੀ!"

ਕੰਮ ਪ੍ਰਤੀ ਸਤਿਕਾਰ ਵਾਲਾ ਨਜ਼ਰੀਆ ਹੀ ਉਸਨੂੰ ਕਿਸੇ ਵੀ ਮਿੱਤਰ ਦੇ ਘਰ ਜਾ ਕੇ ਉਸ ਲਈ ਬੇਲਚਾ ਵਾਹੁਣ ਵਿੱਚ ਛੋਟਾ ਨਹੀਂ ਹੋਣ ਦਿੰਦਾ। ਇੰਜ ਕਰਦਿਆਂ ਤਾਂ ਸਗੋਂ ਉਹ ਹੋਰ ਵੱਡਾ ਹੋ ਜਾਂਦਾ ਹੈ। ਉਹ ਤਾਂ ਖੁਸ਼ਬੂ ਵਾਂਗ ਹਰ ਘਰ ਤੇ ਹਰ ਦਿਲ ਤੱਕ ਪਹੁੰਚਣ ਦਾ ਤਲਬਗਾਰ ਹੈ।

ਕਹਾਣੀ-ਮੰਚ ਦੀ ਮੀਟਿੰਗ ਸੀ। ਪੰਨੂੰ ਸਾਰੇ ਕਥਾਕਾਰਾਂ ਲਈ ਨਿੱਕੇ ਨਿੱਕੇ ਗਮਲਿਆਂ ਵਿੱਚ ਤਿਆਰ ਕੀਤੇ ਤੁਲਸੀ ਦੇ ਬੂਟੇ ਦਰਜਨਾਂ ਦੀ ਗਿਣਤੀ ਵਿੱਚ ਪਰਸ਼ਾਦ ਵਜੋਂ ਚੁੱਕ ਲਿਆਇਆ। ਸੰਗੀ-ਸਾਥੀ ਨਾਲੇ ਆਪਣੀ ਪਸੰਦ ਦੇ ਬੂਟੇ ਚੁਣ ਚੁਣ ਕੇ ਅੱਡ ਕਰੀ ਤੇ ਸਾਂਭੀ ਜਾਣ, ਨਾਲੇ ਧੰਨਵਾਦੀ ਬੋਲਾਂ ਨਾਲ ਪੰਨੂੰ ਨੂੰ ਸਰਸ਼ਾਰ ਕਰੀ ਜਾਣ।

ਪੰਨੂੰ ਨੂੰ ਇਹ ਕਰਨਾ ਤੇ ਇਸਤਰ੍ਹਾਂ ਸੁਣਨਾ ਚੰਗਾ ਲੱਗਦਾ ਹੈ। ਅਸਲ ਵਿੱਚ ਤੁਸੀਂ ਅਜੇ ਸੋਚਿਆ ਵੀ ਨਹੀਂ ਹੁੰਦਾ ਕਿ ਪੰਨੂੰ ਕਿਸੇ ਵਿਸ਼ੇਸ਼ ਸਿਲਸਿਲੇ ਵਿੱਚ ਤੁਹਾਡੇ ਕਿਵੇਂ ਕੰਮ ਆ ਸਕਦਾ ਹੈ ਪਰ ਪੰਨੂੰ ਨੇ ਤੁਹਾਡੀ ਸਹਾਇਤਾ ਕਰਨ ਦੀ ਕੋਈ ਨ ਕੋਈ ਵਿਰਲ ਆਪੇ ਹੀ ਲੱਭ ਲਈ ਹੁੰਦੀ ਹੈ। ਤੁਸੀਂ ਉਸ ਬੰਦੇ ਦੀ ਨੇਕ-ਦਿਲੀ, ਕੰਮ ਆਉਣ ਦੀ ਡੁੱਲ੍ਹ ਡੁੱਲ੍ਹ ਪੈਂਦੀ ਲੋਚਾ ਨੂੰ ਮਹਿਸੂਸ ਕੇ ਵਿਸਮਾਦੀ ਖ਼ੁਸ਼ੀ ਨਾਲ ਭਰ ਜਾਂਦੇ ਹੋ। ਉਸਦਾ ਅਜਿਹਾ ਮਿਕਨਾਤੀਸੀ ਸੁਭਾ ਅਗਲੇ ਨੂੰ ਬਦੋ-ਬਦੀ ਖਿੱਚ ਕੇ ਆਪਣੇ ਨਾਲ ਜੋੜ ਲੈਂਦਾ ਹੈ। ਮੈਂ ਵੇਖਿਆ ਹੈ ਕਈ ਵਾਰ ਸੈਰ ਕਰਦਿਆਂ ਕੁੱਝ ਬੰਦਿਆਂ ਨਾਲ ਅਸੀਂ ਪਾਰਕ ਵਿੱਚ ਜਾਂ ਕਿਸੇ ਰਾਹ-ਖਹਿੜੇ ਪਹਿਲੀ ਵਾਰ ਮਿਲਦੇ ਹਾਂ। ਪੰਨੂੰ ਦੀ ਸਿਫ਼ਤ ਹੈ ਕਿ ਉਹ ਮੇਰੀ ਪਛਾਣ ਬੜੀ ਗੱਡ ਕੇ ਕਰਾਉਂਦਾ ਹੈ। ਕਿਸੇ ਦੂਜੇ ਦੀ ਵਡਿਆਈ ਕਰਨੀ ਕਿਸੇ ਵੱਡੇ ਦਿਲ ਵਾਲੇ ਦਾ ਕੰਮ ਹੈ। ਪੰਨੂੰ ਦਾ ਦਿਲ ਬਹੁਤਾ ਈ ਵੱਡਾ ਹੈ।

ਅਜਿਹੇ ਵੇਲੇ ਮੈਂ ਪੰਨੂੰ ਨੂੰ ਅਕਸਰ ਆਖਦਾ ਹਾਂ, "ਪੰਨੂੰ ਸਾਹਿਬ! ਇੰਝ ਨਾ ਕਰਿਆ ਕਰੋ। ਜਦੋਂ ਤੁਸੀਂ ਮੇਰੀ ਤਾਰੀਫ਼ ਕਰ ਰਹੇ ਹੁੰਦੇ ਓ ਤਾਂ ਮੈਂ ਕੋਲ ਖਲੋਤਾ ਸ਼ਰਮਿੰਦਾ ਹੋਈ ਜਾਂਦਾ ਹਾਂ। ਸੱਚੀ ਗੱਲ ਤਾਂ ਇਹ ਹੈ ਕਿ ਜਿਹੜਾ ਬੰਦਾ 'ਵਰਿਆਮ ਸਿੰਘ ਸੰਧੂ' ਨੂੰ ਜਾਣਦਾ ਹੈ, ਉਸ ਅੰਦਰ ਤਾਂ 'ਵਰਿਆਮ ਸਿੰਘ ਸੰਧੂ' ਕਹਿੰਦਿਆਂ ਹੀ ਸਾਰਾ 'ਵਰਿਆਮ ਸਿੰਘ ਸੰਧੂ' ਲਿਸ਼ਕ ਆਉਣਾ ਹੈ, ਪਰ ਜਿਹੜਾ 'ਵਰਿਆਮ ਸਿੰਘ ਸੰਧੂ' ਨੂੰ ਨਹੀਂ ਜਾਣਦਾ ਉਸ ਅੱਗੇ ਭਾਵੇਂ ਅੱਧਾ ਘੰਟਾ ਮੇਰੀ ਤਾਰੀਫ਼ ਕਰੀ ਜਾਓ, ਉਹਦਾ ਕੁਝ ਨਹੀਂ ਸੌਰਨ ਲੱਗਾ!"



Sri Satguru Jagjit Singh Ji eLibrary NamdhariElibrary@gmail.com

ਇੱਕ ਵਾਰ ਬੜੀ ਦਿਲਚਸਪ ਗੱਲ ਹੋਈ। ਸੈਰ ਕਰਦਿਆਂ ਪੰਨੂ ਦਾ ਕੋਈ ਜਾਣਕਾਰ ਮਿਲਿਆ। ਪੰਨੂੰ ਨੇ ਸਦਾ ਵਾਂਗ ਮੇਰੇ ਸੋਹਣੇ ਗਾਉਣੇ ਸ਼ੁਰੂ ਕਰ ਦਿੱਤੇ, "ਇਹ ਮੇਰੇ ਮਿੱਤਰ ਵਰਿਆਮ ਸਿੰਘ ਸੰਧੂ ਨੇ। ਬੜੇ ਵੱਡੇ ਲੇਖਕ। ਬੜੇ ਵੱਡੇ ਬੁਲਾਰੇ। ਇਹਨਾਂ ਦੀ ਲਿਖਤ ਵੀ ਪਾਠਕ ਨੂੰ ਬੰਨ੍ਹ ਕੇ ਬਿਠਾ ਲੈਂਦੀ ਹੈ। ਇਹਨਾਂ ਦੀ ਤਕਰੀਰ ਵੀ ਸਰੋਤਿਆਂ ਨੂੰ ਕੀਲ ਲੈਂਦੀ ਹੈ।"

ਤੇ ਉਹ ਡੇਢ-ਦੋ-ਮਿੰਟ ਮੇਰੀ ਤਾਰੀਫ਼ ਕਰਦਾ ਰਿਹਾ। ਪਰ ਉਹ ਜਾਣਕਾਰ ਮੇਰੇ ਬਾਰੇ ਬੋਲੇ ਸ਼ਬਦਾਂ ਦਾ ਕੋਈ ਪ੍ਰਤੀਕਰਮ ਦੇਣ ਦੀ ਥਾਂ ਕਹਿੰਦਾ, "ਚਲੋ! ਉਹ ਗੱਲ ਤਾਂ ਠੀਕ ਹੈ। ਪਰ ਤੁਸੀਂ ਆਪਣੀ ਸੁਣਾਓ। ਤੁਹਾਡਾ ਕੀ ਹਾਲ ਚਾਲ ਹੈ।"

ਉਹ ਬੰਦਾ ਅੱਗੇ ਤੁਰਿਆ ਤਾਂ ਮੈਂ ਹੱਸ ਕੇ ਪੰਨੂੰ ਨੂੰ ਕਿਹਾ, "ਆ ਗਿਆ ਸਵਾਦ ਮੇਰੀ ਬੇਇਜ਼ਤੀ ਕਰਵਾ ਕੇ।"

ਕਈ ਵਾਰ ਇਹ ਵੀ ਹੁੰਦਾ ਹੈ ਕਿ ਕੋਈ ਬੰਦਾ ਜਿਹੜਾ ਕੁੱਝ ਦਿਨ ਪਹਿਲਾਂ ਸਾਨੂੰ ਦੋਵਾਂ ਨੂੰ ਇਕੋ ਥਾਂ ਤੇ ਇੱਕੋ ਵੇਲ਼ੇ ਮਿਲਿਆ ਸੀ, ਉਹ ਮੇਰੀ ਵਡਿਆਈ ਤਾਂ ਭੁੱਲ-ਭੁਲਾ ਚੁੱਕਾ ਹੁੰਦਾ ਹੈ ਤੇ ਪੰਨੂੰ ਦਾ ਮੱਦਾਹ ਬਣ ਕੇ ਉਸਦਾ ਬੜਾ ਨੇੜਲਾ ਬੰਦਾ ਬਣ ਚੁੱਕਾ ਹੁੰਦਾ ਹੈ। ਕਈ ਵਾਰ ਤਾਂ ਇਸਤਰ੍ਹਾਂ ਵੀ ਹੁੰਦਾ ਹੈ ਕਿ ਜਾਂ ਤਾਂ ਪੰਨੂੰ ਅਗਲੇ ਦੇ ਘਰ ਹੁਣ ਤੱਕ ਗੇੜਾ ਮਾਰ ਚੁੱਕਿਆ ਹੁੰਦਾ ਹੈ ਤੇ ਜਾਂ ਅਗਲਾ ਪੰਨੂੰ ਦੇ ਗ੍ਰਹਿ ਵਿਖੇ ਉਸਦੇ ਸੰਗ-ਸਾਥ ਦੀ ਖ਼ੁਸ਼ੀ ਮਾਣ ਚੁੱਕਾ ਹੁੰਦਾ ਹੈ। ਦੋਸਤੀ ਪਾਉਣ ਦੀ ਇਸ ਚਮਤਕਾਰੀ ਕਲਾ ਦਾ ਗੁਣ ਪੰਨੂੰ ਕੋਲ ਹੀ ਹੈ। ਮੈਂ ਤਾਂ ਬੱਸ ਪੰਨੂੰ ਤੇ ਉਸਦੇ ਨਵੇਂ ਬਣੇ ਦੋਸਤਾਂ ਦਾ ਮੂੰਹ ਵੇਖਦਾ ਰਹਿ ਜਾਂਦਾ ਹਾਂ।

ਇੱਕ ਦਿਨ ਸਵੇਰੇ ਸਵੇਰੇ ਦੋਵੇਂ ਜਣੇ ਇੱਕ ਪਾਰਕ ਵਿੱਚ ਹਰ ਰੋਜ਼ ਯੋਗਾ ਕਰਨ ਲੱਗ ਪਏ। ਸਾਡੇ ਵੱਲ ਵੇਖ ਕੇ ਇੱਕ ਦਿਨ ਆਪਣੇ ਧੀ-ਜਵਾਈ ਕੋਲ ਛੁੱਟੀਆਂ ਕੱਟਣ ਆਇਆ ਹਰਿਆਣੇ ਦਾ ਇੱਕ ਸਾਬਕਾ ਅਫ਼ਸਰ 'ਸੈਣੀ' ਸਾਡੇ ਨਾਲ ਯੋਗਾ ਕਰਨ ਲਈ ਆਣ ਜੁੜਿਆ। ਫਿਰ ਇੱਕ ਦਿਨ ਪਾਕਿਸਤਾਨ ਦਾ ਇੱਕ ਵੱਡਾ ਅਫ਼ਸਰ ਵੀ ਝਕਦਾ ਝਕਦਾ ਸਾਡੇ ਕੋਲ ਆਇਆ। ਅਸੀਂ ਉਸਨੂੰ ਵੀ ਨਾਲ ਜੋੜ ਲਿਆ। 'ਯੋਗ-ਗੁਰੂ' ਦੀ ਭੂਮਿਕਾ ਤਾਂ ਮੈਂ ਨਿਭਾ ਰਿਹਾ ਸਾਂ ਪਰ ਅਗਲੇ ਦਿਨਾਂ ਵਿੱਚ ਯਾਰੀ ਉਹਨਾਂ ਦੀ ਪੰਨੂੰ ਨਾਲ ਗੂੜ੍ਹੀ ਹੋ ਗਈ। ਪਤਾ ਲੱਗਾ ਉਹ ਪੰਨੂੰ ਦੇ ਸੱਦੇ 'ਤੇ ਉਸਦੇ ਘਰੋਂ ਵੀ ਹੋ ਆਏ ਸਨ।

ਇਹ ਤਾਂ ਹੋਈ ਮਰਦ ਮਿੱਤਰਾਂ ਦੀ ਗੱਲ। ਤੇ ਜੇ ਕਿਤੇ ਅਗਲੀ ਬੀਬੀ ਹੋਵੇ ਤਾਂ!

ਲਓ ਸੁਣੋਂ! ਇੱਕ ਵਾਰ ਮੈਂ ਕਿਸੇ ਬੀਬੀ ਨੂੰ ਕਿਸੇ ਨਾਲ ਮਿਲ ਕੇ ਆਇਆ ਤਾਂ ਉਸ ਸੰਵੇਦਨਸ਼ੀਲ ਤੇ ਸਿਆਣੀ ਬੀਬੀ ਬਾਰੇ ਪੰਨੂੰ ਨਾਲ ਸਹਿਵਨ ਹੀ ਗੱਲ ਹੋ ਗਈ। ਪੰਨੂੰ ਉਹਨੂੰ ਜਾਣਦਾ ਤਾਂ ਸੀ ਪਰ ਮੇਰੇ ਦੱਸੇ ਗੁਣਾਂ ਕਰਕੇ ਉਸ ਵੱਲ ਅੰਦਰੇ ਅੰਦਰ ਖਿਚਿਆ ਗਿਆ। ਤਾਂ ਹੀ ਪਤਾ ਲੱਗਾ, ਜਦੋਂ ਉਹ ਬੀਬੀ ਚਾਰ-ਪੰਜ ਦਿਨਾਂ ਬਾਅਦ ਮਠਿਆਈ ਦਾ ਡੱਬਾ ਲੈ ਕੇ ਪੰਨੂੰ ਨੂੰ ਮਿਲਣ ਉਹਦੇ ਘਰ ਪਹੁੰਚ ਗਈ ਕਿਉਂਕਿ ਏਡੀ 'ਚੰਗੀ' ਬੀਬੀ ਨੂੰ ਪੰਨੂੰ ਕੰਪਿਊਟਰ ਦੇ ਗੁਣ ਸਿਖਾਉਣ ਦੀ ਪੇਸ਼ਕਸ਼ ਨਾ ਕਰੇ, ਇਹ ਕਿਵੇਂ ਹੋ ਸਕਦਾ ਹੈ! ਏਸੇ ਕਰਕੇ ਮੈਂ ਸਵਰਗੀ ਮਿੱਤਰ ਵਕੀਲ ਕਲੇਰ ਨੂੰ ਕਹਿੰਦਾ ਹੁੰਦਾ ਸਾਂ, 'ਵਕੀਲ ਸਿਆਂ! ਜੇ ਕਿਸੇ ਬੀਬੀ ਦਾ ਨੇੜ ਲੋੜਦੈਂ ਤਾਂ ਕਿਤੇ ਭੁੱਲ-ਭੁਲੇਖੇ ਵੀ ਪੰਨੂੰ ਨਾਲ ਉਹਦਾ ਜ਼ਿਕਰ ਨਾ ਕਰ ਬੈਠੀਂ; ਨਹੀਂ ਤਾਂ ਵਿਂਹਦਾਂ ਰਹਿ ਜਾਏਂਗਾ ਤੇ ਅਗਲੀ ਪੰਨੂੰ ਦੀ ਕਲਾਸ ਦੀ ਵਿਦਿਆਰਥਣ ਬਣ ਚੁੱਕੀ ਹੋਵੇਗੀ।"



Sri Satguru Jagjit Singh Ji eLibrary NamdhariElibrary@gmail.com

ਅਸੀਂ ਛੇੜਦੇ ਹਾਂ, "ਪੰਨੂੰ ਸਾਹਿਬ! ਤੁਹਾਡੇ ਕੋਲ ਕਿਹੜੀ ਗਿੱਦੜ-ਸਿੰਗੀ ਐ ਜੋ ਬੀਬੀਆਂ ਤੁਹਾਡੇ ਵੱਲ ਖਿੱਚੀਆਂ ਚਲੀਆਂ ਆਉਂਦੀਆਂ ਨੇ?"

ਪੰਨੂੰ ਹੱਸੀ ਜਾਂਦਾ ਹੈ ਪਰ ਉਸ ਗਿੱਦੜਸਿੰਗੀ ਦੀ ਹੋਂਦ ਤੋਂ ਇਨਕਾਰ ਨਹੀਂ ਕਰਦਾ।

ਪੰਨੂੰ ਨਿੱਤ ਨਵੀਆਂ ਦੋਸਤੀਆਂ ਲਾਉਣ ਦਾ ਅਭਿਲਾਸ਼ੀ ਤੇ ਮਾਹਿਰ ਹੈ। ਮੇਰੇ ਵਿੱਚ ਇਹ ਗੁਣ ਨਹੀਂ। ਮੈਂ ਤਾਂ ਛੇਤੀ ਕੀਤੇ ਕਿਸੇ ਨਾਲ ਖੁੱਲ੍ਹਦਾ ਈ ਨਹੀਂ ਪਰ ਪੰਨੂੰ ਨੂੰ ਮੇਰੇ ਵਰਗੀ ਕੋਈ ਸਮੱਸਿਆ ਨਹੀਂ। ਨਿੱਤ ਨਵੀਆਂ ਦੋਸਤੀਆਂ ਲਈ ਉਹਦੇ ਦਿਲ-ਦਰਵਾਜ਼ੇ ਤੇ ਘਰ ਦੇ ਦਰਵਾਜ਼ੇ ਹਰ ਵੇਲੇ ਖੁੱਲ੍ਹੇ ਰਹਿੰਦੇ ਨੇ। ਸਾਡੇ ਵਰਗੇ ਬੰਦ ਮਨਾਂ ਵਾਲਿਆਂ ਉਸਦੀ ਰੀਸ ਕੀ ਕਰਨੀ ਹੋਈ! ਉਹਦੇ ਲਈ ਜੇ ਅਗਲਾ ਭੁੱਲ-ਭੁਲੇਖੇ ਆਪਣਾ ਦਰਵਾਜ਼ਾ ਢੋਣਾ ਵੀ ਚਾਹੇ ਤਾਂ ਪੰਨੂੰ ਉਸਨੂੰ ਛੇਤੀ ਕੀਤਿਆਂ ਅਜਿਹਾ ਨਹੀਂ ਕਰਨ ਦਿੰਦਾ। ਦਰਵਾਜ਼ਾ ਢੁਕ ਵੀ ਜਾਵੇ ਤਾਂ ਗੁੱਸਾ ਨਹੀਂ ਕਰਦਾ ਸਗੋਂ ਸਹਿਜ ਹੋ ਕੇ ਮੁਸਕਰਾ ਪੈਂਦਾ ਹੈ। ਸਾਡੇ ਨਾਲ ਕੁੱਝ ਦਿਨ ਯੋਗਾ ਕਰਨ ਤੋਂ ਬਾਅਦ ਮੁਸਲਮਾਨ ਬੇਲੀ ਦੋ ਕੁ ਦਿਨ ਆਇਆ ਨਾ। ਪੰਨੂੰ ਆਖੇ, 'ਆਪਾਂ ਉਹਦੇ ਘਰ ਜਾ ਕੇ ਪਤਾ ਕਰੀਏ; ਆਪਣਾ ਫ਼ਰਜ਼ ਬਣਦਾ ਏ।' ਮੈਂ ਦੱਸਿਆ ਕਿ 'ਉਹ ਕੱਲ੍ਹ ਪਰੇ ਸੜਕੇ ਸੜਕ ਆਪਣੇ ਤੋਂ ਅੱਖ ਬਚਾ ਕੇ ਲੰਘਦਾ ਮੈਂ ਆਪ ਵੇਖਿਆ ਸੀ। ਉਹ ਆਪਣੇ ਤੋਂ ਦੂਰੀ ਬਣਾਉਣੀ ਲੋਚ ਰਿਹਾ ਲੱਗਦਾ ਹੈ। ਆਪਾਂ ਨੂੰ ਜ਼ਿਦ ਨਹੀਂ ਕਰਨੀ ਚਾਹੀਦੀ।'

ਪਰ ਅਗਲੇ ਦਿਨ ਮੇਰੇ ਰੋਕਣ ਦੇ ਬਾਵਜੂਦ ਪੰਨੂੰ ਮੈਨੂੰ ਉਹਦੇ ਘਰ ਵੱਲ ਲੈ ਤੁਰਿਆ। ਡੋਰ-ਬੈੱਲ ਕੀਤੀ। ਅਸੀਂ ਉਡੀਕਦੇ ਰਹੇ ਪਰ ਉਸਨੇ ਅੱਗੋਂ ਦਰਵਾਜ਼ਾ ਨਾ ਖੋਲ੍ਹਿਆ। ਮੈਂ ਸ਼ਰਮਿੰਦਾ ਸਾਂ ਕਿ ਇਹ ਜਾਣਦਿਆਂ ਹੋਇਆਂ ਵੀ ਕਿ ਅਗਲਾ ਸਾਡੇ ਤੋਂ ਖਹਿੜਾ ਛੁਡਾਉਣਾ ਚਾਹੁੰਦਾ ਹੈ, ਅਸੀਂ ਉਹਦੇ ਘਰ ਕਿਉਂ ਗਏ!

ਮੈਂ ਪੰਨੂੰ ਨਾਲ ਸ਼ਰਮਿੰਦਗੀ ਸਾਂਝੀ ਕੀਤੀ, "ਕਿਉਂ ਪੈ ਗਈ ਠੰਢ? ਲੈ ਲਿਆ ਸਵਾਦ?"

ਪਰ ਪੰਨੂੰ 'ਤੇ ਇਸਦਾ ਕੋਈ ਅਸਰ ਨਹੀਂ ਸੀ। ਉਹ ਬੜਾ ਸਹਿਜ ਹੋ ਕੇ ਕਹਿੰਦਾ, "ਚੱਲ ਨਹੀਂ ਦਰਵਾਜ਼ਾ ਖੋਲ੍ਹਿਆ ਤੇ ਨਾ ਸਹੀ। ਆਪਣਾ ਕੀ ਗਿਆ।"

ਮੈਂ ਕਹਿਣਾ ਚਾਹੁੰਦਾ ਸਾਂ, "ਮੇਰਾ ਤਾਂ ਸਵੈਮਾਣ ਜ਼ਖ਼ਮੀ ਹੋ ਗਿਐ।" ਪਰ ਚੁੱਪ ਰਿਹਾ ਕਿਉਂਕਿ ਜਾਣਦਾ ਸਾਂ ਕਿ ਪੰਨੂੰ ਇਹੋ ਜਿਹੀ ਗੱਲ ਨੂੰ ਵੱਕਾਰ ਜਾਂ ਇੱਜ਼ਤ-ਬੇਇਜ਼ਤੀ ਦਾ ਮੁੱਦਾ ਨਹੀਂ ਬਣਾਉਂਦਾ।

ਅਜਿਹੇ ਵੇਲੇ ਮੈਨੂੰ ਪੰਨੂੰ 'ਤੇ ਖਿਝ ਆਉਂਦੀ ਹੈ। ਫਿਰ ਮੈਂ ਆਪਣੇ ਮਨ 'ਚ ਝਾਤ ਮਾਰਦਾ ਹਾਂ ਤੇ ਆਪਣੇ ਆਪ 'ਤੇ ਖਿਝਦਾ ਹਾਂ, "ਭਾਈ ਵਰਿਆਮ ਸਿਆਂ! ਜੇ ਤੇਰੇ ਕੋਲ ਪੰਨੂੰ ਵਰਗਾ ਖੁੱਲ੍ਹਾ ਤੇ ਮੁਹੱਬਤੀ ਦਿਲ ਨਹੀਂ ਤੇ ਜੇ ਤੂੰ ਕਿਸੇ ਦੀ ਵਧੀਕੀ ਨੂੰ ਪੰਨੂੰ ਵਾਂਗ ਭੁੱਲ ਜਾਣ ਤੇ 'ਹੋਊ ਪਰੇ' ਕਰਨ ਦਾ ਸਲੀਕਾ ਨਹੀਂ ਜਾਣਦਾ ਤਾਂ ਆਪਣੇ ਆਪ 'ਤੇ ਸ਼ਰਮਿੰਦਾ ਹੋ, ਪੰਨੂੰ ਨੂੰ ਕਿਉਂ ਦੋਸ਼ ਦਿੰਦਾ ਏਂ।"

ਉਂਜ ਸੱਚੀ ਗੱਲ ਹੈ ਕਿ ਅਗਲੇ ਲਈ ਡੁੱਲ੍ਹ ਡੁੱਲ੍ਹ ਪੈਂਦੀ ਪੰਨੂੰ ਦੀ ਮੁਹੱਬਤ ਦੇ ਵਰ੍ਹਦੇ ਮੀਂਹ ਦਾ ਵੇਗ ਕਦੀ ਕਦੀ ਏਨਾ ਭਾਰੀ ਤੇ ਤੇਜ਼ ਹੁੰਦਾ ਹੈ ਕਿ ਕਈ ਵਾਰ ਅਗਲੇ ਨੂੰ ਇਸ ਵਿੱਚ ਗੋਤੇ ਵੀ ਆ ਜਾਂਦੇ ਹਨ।



Sri Satguru Jagjit Singh Ji eLibrary NamdhariElibrary@gmail.com

ਅਸੀਂ ਸਵੇਰ ਦੇ ਛੇ ਵਜੇ ਸੈਰ ਕਰ ਰਹੇ ਸਾਂ। ਐਤਵਾਰ ਦਾ ਦਿਨ ਸੀ। ਪੰਨੂੰ ਜਾਂਦੇ ਜਾਂਦੇ ਰੁਕਿਆ। ਕਹਿੰਦਾ, "ਮੈਂ ਆਪਣੇ ਪੁੱਤ ਦੇ ਘਰ ਕੱਲ ਬਗੀਚਾ ਤਿਆਰ ਕਰ ਕੇ ਬੂਟੇ ਲਾਏ ਸਨ। ਮੈਂ ਚਾਹੁੰਦਾ ਹਾਂ ਕਿ ਜਾਂਦਾ ਜਾਂਦਾ ਬਗੀਚੇ ਨੂੰ ਝਾਤੀ ਮਾਰ ਜਾਵਾਂ।"

ਮੈਂ ਰੋਕਿਆ, "ਪੰਨੂੰ ਸਾਹਿਬ! ਕੀ ਕਰਦੇ ਓ! ਅਗਲਿਆਂ ਦਾ ਵਿਆਹ ਹੋਏ ਨੂੰ ਅਜੇ ਦੋ ਮਹੀਨੇ ਹੋਏ ਨੇ। ਦਿਨ ਵੀ ਐਤਵਾਰ ਦਾ। ਅਗਲੇ ਅਰਾਮ ਨਾਲ ਦਸ-ਯਾਰਾਂ ਵਜੇ ਉੱਠਣਗੇ। ਕਿਉਂ ਉਹਨਾਂ ਨੂੰ ਛੇ ਵਜੇ ਤੰਗ ਕਰਨ ਲੱਗੇ ਓ! ਸੁੱਤਿਆਂ ਨੂੰ ਬੇਵਕਤ ਉਠਾਓਗੇ। ਘੱਟੋ-ਘੱਟ ਮੈਂ ਤਾਂ ਉਹਨਾਂ ਨੂੰ ਜਗਾਉਣ ਦੇ ਗੁਨਾਹ ਵਿੱਚ ਭਾਗੀ ਨਹੀਂ ਬਣਨਾ ਚਾਹੁੰਦਾ। ਤੁਸੀਂ ਹੋ ਆਓ। ਮੈਂ ਅਗਲੇ ਪਾਰਕ ਵਿੱਚ ਚੱਕਰ ਲਾਉਂਦਾਂ।"

ਮੈਂ ਅਜੇ ਪਾਰਕ ਵਿੱਚ ਪਹੁੰਚਿਆ ਵੀ ਨਹੀਂ ਸਾਂ ਕਿ ਵੇਖਿਆ ਪੰਨੂੰ ਮੇਰੇ ਮਗਰੇ ਮਗਰ ਤੁਰਿਆ ਆ ਰਿਹਾ ਸੀ। ਕਹਿੰਦਾ, "ਮੈਂ ਬੈੱਲ ਕੀਤੀ। ਉਹ ਉੱਠੇ ਨਹੀਂ। ਮੈਂ ਬੈਕ-ਯਾਰਡ ਦਾ ਦਰਵਾਜ਼ਾ ਖੋਲ੍ਹ ਕੇ ਬੂਟਿਆਂ ਨੂੰ ਝਾਤੀ ਮਾਰ ਆਇਆਂ।"

ਦੋ ਚਾਰ ਦਿਨਾਂ ਪਿੱਛੋਂ ਅਚਨਚੇਤ ਉਸਦੇ ਉਹ 'ਧੀ-ਪੁੱਤ' ਮੈਨੂੰ ਰਸਤੇ ਵਿੱਚ ਮਿਲ ਪਏ। ਮੈਂ ਪਿਛਲੇ ਦਿਨਾਂ ਵਿੱਚ ਉਹਨਾਂ ਪ੍ਰਤੀ ਤੜਕੇ ਤੜਕੇ ਪੰਨੂੰ ਦੀ ਵਰ੍ਹਦੀ ਮੁਹੱਬਤ ਦਾ ਹਵਾਲਾ ਦਿੱਤਾ ਤਾਂ ਉਹਨਾਂ ਛਿੱਥਾ ਜਿਹਾ ਪੈ ਕੇ ਦੱਸਿਆ ਕਿ 'ਅੰਕਲ ਅੱਗੇ ਵੀ ਕਈ ਵਾਰ ਤੜਕੇ ਤੜਕੇ 'ਮੀਂਹ ਵਰ੍ਹਾਉਣ' ਆ ਜਾਂਦੇ ਨੇ। ਉਸ ਦਿਨ ਅਸੀਂ ਸੋਚਿਆ, ਮਨਾਂ ਸੁੱਤੇ ਰਹੀਏ, ਹੋਰ ਭਿੱਜ ਕੇ ਕੀ ਲੈਣਾ ਏਂ! ਅੰਕਲ ਬੱਦਲ ਵਾਂਗ ਆਪੇ ਅੱਗੇ ਲੰਘ ਜਾਣਗੇ।"

ਇਹ ਨਾ ਸੋਚਣਾ ਕਿ ਉਹ ਉਸਦੇ ਸਕੇ ਧੀ-ਪੁਤ ਹੋਣਗੇ। ਇਸਤਰ੍ਹਾਂ ਦੇ ਮੂੰਹ-ਬੋਲੇ ਤਾਂ ਉਸਦੇ ਦਰਜਨਾਂ ਪੁਤਰ ਅਤੇ ਦਰਜਨਾਂ ਪੋਤਰੇ ਹਨ। ਪਰ ਉਹ ਉਹਨਾਂ ਨੂੰ ਇਸ ਅੰਦਾਜ਼ ਵਿੱਚ ਸੰਬੋਧਨ ਕਰੇਗਾ ਜਾਂ ਉਹਨਾਂ ਦਾ ਇੰਜ ਜ਼ਿਕਰ ਕਰੇਗਾ ਕਿ ਪਹਿਲੀ ਵਾਰ ਸੁਣਨ ਵਾਲੇ ਨੂੰ ਭੁਲੇਖਾ ਪੈ ਜਾਵੇਗਾ ਕਿ ਉਹ ਆਪਣੇ ਕਿਸੇ ਸਕੇ ਪੁੱਤ-ਪੋਤਰੇ ਦੀ ਗੱਲ ਹੀ ਕਰਦਾ ਪਿਆ ਹੈ। ਇੱਕ ਵਾਰ ਕਹਾਣੀ-ਮੰਚ ਦੀ ਮੀਟਿੰਗ ਚੱਲਦੀ ਪਈ ਸੀ। ਪੰਨੂੰ ਨੇ ਘੜੀ ਵੇਖੀ ਤੇ ਅਚਨਚੇਤ ਕਾਹਲੀ ਨਾਲ ਉੱਠਿਆ, "ਓਹੋ! ਮੇਰੇ ਪੋਤਰੇ ਨੇ ਆਉਣਾ ਸੀ। ਮੈਂ ਉਹਨੂੰ ਏਅਰਪੋਰਟ ਤੋਂ ਲੈਣ ਜਾਣਾ ਏਂ।"

ਉਹ ਕਿਸੇ ਕਾਰ ਵਾਲੇ ਸਾਥੀ ਨੂੰ ਨਾਲ ਲੈ ਕੇ ਤੁਰ ਗਿਆ ਤਾਂ ਕੋਈ ਨਵਾਂ ਨਵਾਂ ਆਇਆ ਸਾਥੀ ਹੌਲੀ ਜਿਹੀ ਮੈਨੂੰ ਪੁੱਛਦਾ, "ਪੰਨੂੰ ਸਾਹਿਬ ਦੇ ਪੋਤਰੇ ਨੂੰ ਉਹਨਾਂ ਦਾ ਪੁੱਤਰ ਨਾ ਲੈਣ ਜਾਊ ਏਅਰਪੋਰਟ ਤੋਂ? ਸੁਣਿਐਂ ਇਹਨਾਂ ਦੇ ਦੋ ਪੁੱਤਰ ਏਥੇ ਈ ਰਹਿੰਦੇ ਨੇ।"

ਮੈਂ ਦੱਸਿਆ, "ਇਹ ਉਹਨਾਂ ਦਾ ਮੂੰਹ-ਬੋਲਿਆ ਪੋਤਰਾ ਏ।"

ਮੈਂ ਕਈ ਵਾਰ ਹੱਸ ਕੇ ਛੇੜਦਾ ਹਾਂ, "ਪੰਨੂੰ ਸਾਹਿਬ ਤੁਹਾਡਾ ਇਸਤਰ੍ਹਾਂ ਦਾ ਬਣਾਇਆ ਇਕੋਤਰ ਸੌ ਪੁੱਤਰ ਤਾਂ ਹੋਵੇਗਾ ਈ। ਕੌਰਵਾਂ ਤੋਂ ਵੀ ਇੱਕ ਵੱਧ। ਇੰਜ ਹੀ ਇਕੋਤਰ ਸੌ ਤੁਹਾਡੇ ਨਿਗਦੇ ਯਾਰ। ਤੇ ਘੱਟੋ-ਘੱਟ ਦੋ ਇਕੋਤਰੀਆਂ ਤੁਹਾਡੀਆਂ ਸਨੇਹੀ-ਸ਼ਰਧਾਲੂ ਬੀਬੀਆਂ ਹੋਣਗੀਆਂ। ਮੈਂ ਕਈ ਵਾਰ ਸੋਚਦਾਂ ਇਸ ਦਰਜਾ-ਬੰਦੀ ਵਿੱਚ ਮੇਰਾ ਥਾਂ ਕਿੱਥੇ ਕੁ ਆਉਂਦਾ ਹੋਊ?"

"ਓ ਸੰਧੂ! ਤੂੰ ਕੀ ਜਾਣੇ! ਤੇਰੀ ਥਾਂ ਮੇਰੇ ਦਿਲ ਦੇ ਕਿਹੜੇ ਵੱਖਰੇ ਖਾਨੇ ਵਿੱਚ ਹੈ!"



Sri Satguru Jagjit Singh Ji eLibrary NamdhariElibrary@gmail.com

ਮੈਨੂੰ ਪਤਾ ਹੈ ਕਿ ਮੇਰਾ ਉਸਦੇ ਦਿਲ ਵਿੱਚ ਵੱਖਰਾ ਖਾਨਾ ਹੈ। ਇਸ ਖਾਨੇ ਦੀ ਬਦੌਲਤ ਜਦੋਂ ਵੀ ਕਿਤੇ ਸਾਹਿਤਕ ਜਾਂ ਸਭਿਆਚਾਰਕ ਮੀਟਿੰਗ 'ਤੇ ਜਾਣਾ ਹੋਵੇ ਤਾਂ ਮੇਰੀ ਸਵਾਰੀ ਦਾ ਪਰਬੰਧ ਅਕਸਰ ਪੰਨੂੰ ਹੀ ਕਰਦਾ ਹੈ। ਕਿਸੇ ਨਵੇਂ ਮਿਲਣ ਵਾਲੇ ਨੂੰ ਮੇਰੀਆਂ ਸਿਫ਼ਤਾਂ ਦੇ ਪੁਲ ਬੰਨ੍ਹ ਬੰਨ੍ਹ ਕੇ ਐਸਾ ਭੁਲੇਖਾ ਪਾਵੇਗਾ ਕਿ ਅਗਲਾ ਸੱਚੀਂ ਹੀ ਇਸਤਰ੍ਹਾਂ ਮਹਿਸੂਸ ਕਰਦਾ ਹੈ ਜਿਵੇਂ ਬੜੇ ਵੱਡੇ ਲੇਖਕ ਤੇ ਬੁਲਾਰੇ ਨੂੰ ਮਿਲਣ ਦਾ ਸ਼ਰਫ਼ ਹਾਸਲ ਕਰ ਰਿਹਾ ਹੋਵੇ!

ਅਸੀਂ 'ਸੀਰਤ' ਨੂੰ ਪ੍ਰਕਾਸ਼ਿਤ ਕਰਦੇ ਸਾਂ ਤਾਂ ਪੰਨੂੰ ਨੂੰ ਫ਼ਿਕਰ ਰਹਿੰਦਾ ਸੀ ਕਿ ਇਸਨੂੰ ਘਾਟਾ ਨਾ ਪਵੇ, ਇਹ ਚੱਲਦਾ ਰਹੇ। ਇਸ ਲਈ ਉਹ ਸਾਡੇ ਨਾਲੋਂ ਵੀ ਵੱਧ ਫ਼ਿਕਰਮੰਦ ਰਹਿੰਦਾ। ਨਵਾਂ ਪਰਚਾ ਆਉਂਦਾ ਤਾਂ ਆਪ ਥੈਲਾ ਭਰ ਕੇ ਲੇਖਕਾਂ ਕਲਾਕਾਰਾਂ ਨੂੰ ਪਰਚਾ ਵੰਡਦਾ ਤੇ ਖ਼ੁਸ਼ ਹੁੰਦਾ। ਇਸ਼ਤਿਹਾਰ ਦਿਵਾਉਣ ਵਿੱਚ ਵੀ ਮਦਦ ਕਰਦਾ। ਲੋਕਾਂ ਨੂੰ ਚੰਦੇ ਦੇਣ ਲਈ ਸਾਡੇ ਨਾਲੋਂ ਵੀ ਵੱਧ ਪ੍ਰੇਰਦਾ ਤੇ ਲੈ ਕੇ ਵੀ ਦਿੰਦਾ। 'ਸੀਰਤ' ਲਈ ਆਏ ਮੈਟਰ ਦੀ ਫੌਂਟ ਤਬਦੀਲ ਕਰਾਉਣੀ ਹੋਵੇ ਜਾਂ ਕੰਪਿਊਟਰ ਨਾਲ ਸੰਬੰਧਿਤ ਕੋਈ ਵੀ ਕੰਮ ਹੋਵੇ, ਪੰਨੂੰ ਦੇ ਨਾਂਹ ਕਰਨ ਦਾ ਤਾਂ ਸਵਾਲ ਹੀ ਕੀ ਪੈਦਾ ਹੋਣਾ ਏਂ, ਸਗੋਂ ਉਹ ਏਨੀ ਛੇਤੀ ਸੇਵਾ ਲਈ ਹਾਜ਼ਰ ਹੋ ਜਾਂਦਾ ਹੈ ਕਿ ਅਲਾਦੀਨ ਦੇ ਚਰਾਗ ਨੂੰ ਘਸਾ ਕੇ ਪੈਦਾ ਹੋਣ ਵਾਲਾ ਜਿੰਨ ਵੀ ਓਨੀ ਛੇਤੀ ਹਾਜ਼ਰ ਨਾ ਹੋਵੇ! ਇਹ ਕੇਵਲ ਮੇਰੀ ਜਾਂ ਸਾਡੀ ਗੱਲ ਨਹੀਂ। ਤੁਸੀਂ ਕਿਸੇ ਨਾਲ ਵੀ ਗੱਲ ਕਰ ਕੇ ਵੇਖੋ ਉਸ ਕੋਲ ਪੰਨੂੰ ਦੀਆਂ ਅਨੇਕਾਂ ਸਾਖੀਆਂ ਹੋਣਗੀਆਂ ਜਦੋਂ ਉਹ ਉਸਦੀ ਕਿਸੇ ਨਾ ਕਿਸੇ ਸਹਾਇਤਾ ਲਈ ਪੂਰੇ ਤਨ-ਮਨ ਨਾਲ ਹਾਜ਼ਰ ਹੋਇਆ ਹੋਵੇਗਾ। ਮੇਰਾ ਤਾਂ ਇਹ ਵੀ ਤਜਰਬਾ ਹੈ ਕਿ ਲੋੜ ਵੇਲੇ ਉਹ ਅਗਲੇ ਲਈ 'ਤਨ-ਮਨ' ਨਾਲ 'ਧਨ' ਨੂੰ ਸ਼ਾਮਲ ਕਰਨੋਂ ਵੀ ਗੁਰੇਜ਼ ਨਹੀਂ ਕਰਦਾ।

ਕੰਪਿਊਟਰ ਸਿਖਾਉਣ ਲਈ ਤਾਂ ਉਹ ਹਰ ਵੇਲੇ ਤਿਆਰ-ਬਰ-ਤਿਆਰ ਰਹਿੰਦਾ ਹੈ। ਹਰ ਸਾਲ ਗਰਮੀਆਂ ਵਿੱਚ ਕੰਪਿਊਟਰ ਸਿਖਾਉਣ ਦੀਆਂ ਕਲਾਸਾਂ ਮੁਫ਼ਤ ਲਾਉਂਦਾ ਹੈ। 'ਉਪਦੇਸ਼ ਚੌਂਹ ਵਰਨਾ ਕਉ ਸਾਂਝਾ' ਦੇ ਵਾਕ ਅਨੁਸਾਰ ਉਸ ਕੋਲ ਕੰਪਿਊਟਰ ਸਿੱਖਣ ਸਮਝਣ ਲਈ 'ਜੋ ਆਵੇ, ਜਦੋਂ ਆਵੇ, ਰਾਜ਼ੀ ਜਾਵੇ' ਦੀ ਉਕਤੀ ਪੂਰੀ ਤਰ੍ਹਾਂ ਢੁਕਦੀ ਹੈ। ਇੰਜ ਹੁਣ ਤੱਕ ਉਸਦੇ ਸ਼ਾਗਿਰਦਾਂ ਦੀ ਗਿਣਤੀ ਵੀ ਇਕੋਤਰ ਸੌ ਤੋਂ ਉੱਤੇ ਹੋ ਗਈ ਹੈ। ਉਸਨੂੰ ਜਦੋਂ ਕਿਸੇ ਸਮਾਗਮ 'ਤੇ ਜਾਣ ਲਈ ਰਾਈਡ ਚਾਹੀਦੀ ਹੋਵੇ ਤਾਂ ਯਾਰਾਂ ਦੋਸਤਾਂ ਤੋਂ ਇਲਾਵਾ ਉਸਦੇ ਇਹ ਚੇਲੇ ਵੀ ਉਸਦੀ ਸੇਵਾ ਲਈ ਉੱਡੇ ਆਉਂਦੇ ਹਨ। ਜ਼ਾਹਿਰ ਹੈ ਇਸ ਸੇਵਾ ਦਾ ਲਾਭ ਨਾਲ ਦੇ ਨਾਲ ਮੈਨੂੰ ਵੀ ਮਿਲ ਜਾਂਦਾ ਹੈ ਕਿਉਂਕਿ ਮੈਂ ਤਾਂ ਪੰਨੂੰ ਦਾ ਪੱਕਾ ਸਾਥ ਤੇ ਪੱਕੀ ਸਵਾਰੀ ਹਾਂ।

ਕੰਪਿਊਟਰ ਬਾਰੇ ਤੁਸੀਂ ਕੋਈ ਵੀ ਕੰਮ ਸਮਝਣਾ ਜਾਂ ਸਿੱਖਣਾ ਹੋਵੇ, ਪੰਨੂੰ ਆਪਣੇ ਸਾਰੇ ਕੰਮ ਛੱਡ ਕੇ ਤੁਹਾਡੀ ਸੇਵਾ ਵਿੱਚ ਹਾਜ਼ਰ ਹੋਣ ਨੂੰ ਤਿਆਰ ਹੈ। ਇਸ ਮਕਸਦ ਲਈ ਤੁਸੀਂ ਕਿਸੇ ਵੇਲੇ ਵੀ ਉਸਦੇ ਘਰ ਜਾ ਸਕਦੇ ਹੋ। ਜੇ ਤੁਹਾਡੇ ਕੋਲ ਜਾਣ ਦਾ ਸਮਾਂ ਨਹੀਂ ਤਾਂ ਪੰਨੂੰ ਤੁਹਾਡੇ ਘਰ ਆ ਸਕਦਾ ਹੈ। ਤੁਸੀਂ ਉਸ ਕੋਲੋਂ ਕੰਪਿਊਟਰ ਬਾਰੇ ਇੱਕ ਜਾਣਕਾਰੀ ਲੈਣਾ ਚਾਹੁੰਦੇ ਹੋ ਤਾਂ ਉਹ ਦਸ ਗੱਲਾਂ ਹੋਰ ਓਸੇ ਵੇਲੇ ਤੁਹਾਨੂੰ ਸਿੱਖ ਲੈਣ ਲਈ ਪ੍ਰੇਰੇਗਾ। ਉਸਨੂੰ ਜੋ ਕੁੱਝ ਵੀ ਕੰਪਿਊਟਰ ਸੰਬੰਧੀ ਗਿਆਨ ਹੈ ਉਹ ਇਕੋ ਵਾਰ ਤੇ ਸਾਰੇ ਦਾ ਸਾਰਾ, ਵੇਲਾ-ਕੁਵੇਲਾ ਵੇਖਣ ਤੋਂ ਬਿਨਾ, ਤੁਹਾਡੇ ਅੰਦਰ ਉਲੱਦਣ ਲਈ ਕਾਹਲਾ ਰਹਿੰਦਾ



Sri Satguru Jagjit Singh Ji eLibrary NamdhariElibrary@gmail.com

ਹੈ। ਕਈ ਵਾਰ ਸਥਿਤੀ ਹਾਸੇ-ਮਜ਼ਾਕ ਵਾਲੀ ਵੀ ਬਣ ਜਾਂਦੀ ਹੈ। ਇੱਕ ਰਾਤ ਅਸੀਂ ਕਿਸੇ ਸਮਾਗਮ ਤੋਂ ਵਾਪਸ ਪਰਤ ਰਹੇ ਸਾਂ। ਦੋ ਬੀਬੀਆਂ ਵੀ ਸਾਡੇ ਨਾਲ ਸਨ। ਜਦੋਂ ਕਿਰਪਾਲ ਸਿੰਘ ਪੰਨੂੰ ਨੂੰ ਉਸਦੇ ਘਰ ਉਤਾਰਿਆ ਤਾਂ ਨਾਲ ਬੈਠੀ ਬੀਬੀ ਨੂੰ, ਸਭਨਾਂ ਸਮੇਤ, ਸ਼ਾਇਦ ਪੰਨੂੰ ਮਾਰਨਾ ਤਾਂ ਚਾਹ-ਪਾਣੀ ਦੀ ਸੁਲਾਹ ਚਾਹੁੰਦਾ ਸੀ ਪਰ ਉਸਦੇ ਮੂੰਹੋਂ ਸੁਭਾਵਕ ਨਿਕਲ ਗਿਆ, "ਆ ਬਈ ਫ਼ਲਾਣੀਏ! ਤੇਰਾ ਕੰਪਿਊਟਰ ਠੀਕ ਕਰ ਦੇਈਏ।" ਅਸੀਂ ਸਾਰੇ ਹੱਸ ਪਏ। ਉਹ ਕਹਿੰਦੀ, "ਪੰਨੂੰ ਸਾਹਿਬ! ਕੰਪਿਊਟਰ ਏਥੇ ਕਿੱਥੇ ਆ ਗਿਆ?" ਅਸਲ ਵਿੱਚ ਗੱਲ ਇਹ ਸੀ ਕਿ ਪੰਨੂੰ ਕੁੱਝ ਦਿਨ ਪਹਿਲਾਂ ਹੀ ਉਸਦੇ ਘਰ ਜਾ ਕੇ ਉਸਦਾ ਕੰਪਿਊਟਰ ਠੀਕ ਕਰਕੇ ਆਇਆ ਸੀ ਤੇ ਉਸਦੇ ਅਚੇਤ ਮਨ ਵਿੱਚ ਇਹੋ ਗੱਲ ਚੱਲ ਰਹੀ ਹੋਵੇਗੀ ਕਿ ਸਹਿਵਨ ਹੀ 'ਚਾਹ-ਪਾਣੀ' ਦਾ ਸੱਦਾ ਉਹਦੇ ਮੂੰਹੋਂ 'ਕੰਪਿਊਟਰ ਠੀਕ ਕਰ ਦੇਣ ਦਾ ਸੱਦਾ' ਬਣ ਕੇ ਨਿਕਲ ਗਿਆ।

ਪੰਨੂੰ ਦੇ ਸੁਭਾ ਦੀ ਵਿਸ਼ੇਸ਼ਤਾ ਹੈ ਕਿ ਉਹ ਜਿਸ ਉੱਤੇ ਡੁੱਲ੍ਹਦਾ ਹੈ, ਪੂਰੇ ਦਾ ਪੂਰਾ ਡੁੱਲ੍ਹ ਜਾਂਦਾ ਹੈ। ਅਗਲਾ ਭਾਵੇਂ ਪੂਰੇ ਦਾ ਪੂਰਾ ਭਿਜ ਜਾਵੇ। ਏਨੇ ਸਮਰਪਣ ਭਾਵ ਨਾਲ ਅਗਲੇ ਦੇ ਕੰਮ ਆਉਣ ਦੀ ਲੋਚਾ ਉਸ ਅੰਦਰ ਏਨੀ ਪਰਬਲ ਹੈ ਕਿ ਹੋ ਸਕਦਾ ਹੈ ਜੇ ਅਗਲਾ ਉਸਤੋਂ ਵੀਹ ਫ਼ੀ-ਸਦੀ ਸਹਾਇਤਾ ਦੀ ਆਸ ਰੱਖ ਰਿਹਾ ਹੋਵੇ, ਉਹ ਅੱਗੋਂ ਇੱਕ ਸੌ ਵੀਹ ਫ਼ੀ ਸਦੀ ਤੱਕ ਦੀ ਜ਼ਿੰਮੇਵਾਰੀ ਆਪ ਹੀ ਓੜ੍ਹ ਲੈਂਦਾ ਹੈ। ਕਿਤੇ ਕਿਸੇ ਸਾਹਿਤਕ ਜਾਂ ਸਭਿਆਚਾਰਕ ਪ੍ਰੋਗਰਾਮ ਲਈ ਕਿਸੇ ਪ੍ਰਬੰਧਕ ਨੇ ਪੰਨੂੰ ਨੂੰ ਕੁੱਝ ਬੰਦੇ ਲਿਆਉਣ ਲਈ ਕਿਹਾ ਹੋਵੇ ਤਾਂ ਉਹ ਇਸਨੂੰ ਵੱਕਾਰ ਦਾ ਸਵਾਲ ਬਣਾ ਕੇ ਜੁੱਟ ਜਾਵੇਗਾ ਤੇ ਮੇਰੇ ਵਰਗੇ ਸਾਰੇ ਮਿੱਤਰ-ਬੇਲੀਆਂ ਨੂੰ ਇਕੱਠਾ ਕਰਕੇ ਤੇ 'ਰਾਈਡ' ਦਾ ਪ੍ਰਬੰਧ ਵੀ ਆਪੇ ਕਰ ਕੇ ਪ੍ਰੋਗਰਾਮ 'ਤੇ ਪਹੁੰਚ ਜਾਵੇਗਾ। ਅਗਲਾ ਧੰਨ ਧੰਨ ਹੋ ਜਾਵੇਗਾ ਤੇ ਪੰਨੂੰ ਦੇ ਮਨ ਨੂੰ ਠੰਢ ਪੈ ਜਾਵੇਗੀ। ਇਹੋ ਠੰਢਕ ਹੀ ਤਾਂ ਉਹ ਚਾਹੁੰਦਾ ਹੈ। ਹੋਰ ਉਸਨੇ ਇਸ ਸਾਰੇ ਕੁੱਝ ਵਿਚੋਂ ਕੁੱਝ ਕੱਢਣਾ ਪਾਉਣਾ ਨਹੀਂ ਹੁੰਦਾ।

ਦੂਜਿਆਂ ਨੂੰ ਪੈਣ ਵਾਲੀ ਲੋੜ ਬਾਰੇ ਏਡੀ ਦੂਰ ਤੱਕ ਸੋਚਣਾ ਤੇ ਉਸ ਲੋੜ-ਪੂਰਤੀ ਲਈ ਏਨੇ ਸਮਰਪਣ ਭਾਵ ਨਾਲ ਕੰਮ ਕਰਨਾ ਇਹ ਪੰਨੂੰ ਦੇ ਹਿੱਸੇ ਹੀ ਆਇਆ ਹੈ। ਲੋਕ ਤਾਂ ਕਿਸੇ ਲਈ ਬਣਦਾ ਫ਼ਰਜ਼ ਅਦਾ ਕਰਨ ਦਾ ਪੰਜਵਾਂ ਹਿੱਸਾ ਵੀ ਪੂਰਾ ਕਰ ਲੈਣ ਤਾਂ ਵਾਹ ਭਲੀ ਸਮਝੀ ਜਾਂਦੀ ਹੈ ਪਰ ਏਥੇ ਪੰਨੂੰ ਹੈ ਕਿ ਅਗਲੇ ਦੇ ਆਪਣੇ ਬਣਦੇ ਹਿੱਸੇ ਤੋਂ ਵੀ ਕਈ ਗੁਣਾ ਵੱਧ ਕਰਨ ਲਈ ਤਤਪਰ ਰਹਿੰਦਾ ਹੈ।

ਉਹਦੀ ਆਵਾਜ਼ ਵਿੱਚ ਪੁਲਸੀਆ ਰੰਗ ਤਾਂ ਹੈ ਹੀ ਨਹੀਂ। ਨਿਰਾ ਨਿਮਰਤਾ ਤੇ ਪਰਸੰਸਾ ਦੀ ਮੂਰਤ। 'ਸ਼ਾਮ' ਨੂੰ 'ਸਾਮ' ਜਾਂ 'ਸ਼ਹਿਰ' ਨੂੰ 'ਸਹਿਰ' ਬੋਲਣ ਦੇ ਅੰਦਾਜ਼ ਤੋਂ ਸਗੋਂ ਉਹਦੇ ਬੋਲਾਂ ਵਿੱਚ ਮਾਸੂਮ ਬਾਲਾਂ ਦੇ ਬੋਲਾਂ ਵਰਗੀ ਸਾਦਗੀ ਦਾ ਭੁਲੇਖਾ ਲੱਗਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਉਹ ਬਹੁਤ ਹੱਦ ਤੱਕ ਬਾਲਾਂ ਵਰਗਾ ਈ ਹੈ। ਕਿਸੇ ਨਾਲ ਵੱਡੇ ਵੈਰ-ਭਾਵ ਰੱਖਣ ਤੋਂ ਅਸਲੋਂ ਈ ਮੁਕਤ। ਪਰ ਨਾਲ ਹੀ ਮੈਨੂੰ ਪਾਕਿਸਤਾਨੀ ਸਟੇਜੀ ਡਰਾਮੇ ਵਿਚਲੀ ਉਸ ਔਰਤ ਦਾ ਖ਼ਿਆਲ ਆਉਂਦਾ ਹੈ ਜੋ ਸਾਥੀ ਕਲਾਕਾਰ ਨੂੰ ਕਹਿੰਦੀ ਹੈ, "ਵੇ ਮੈਨੂੰ ਕੁੱਝ ਨਾ ਆਖ। ਮੈਂ ਤਾਂ ਅਜੇ ਬੱਚੀ ਆਂ।" ਉਹ ਅੱਗੋਂ ਕਹਿੰਦਾ ਹੈ, "ਐਵੈਂ ਘੁੰਨੀ ਨਾ ਬਣ। ਤੂੰ ਬੱਚੀ-ਬੁੱਚੀ ਕੋਈ ਨਹੀਂ। ਤੈਨੂੰ ਮੈਂ ਦੱਸਾਂ।"

ਇਸ ਹਵਾਲੇ ਨਾਲ ਪੰਨੂੰ ਵੀ ਏਡਾ 'ਬੱਚਾ-ਬੁੱਚਾ' ਕੋਈ ਨਹੀਂ। ਤੇ ਐਸੀ ਗੱਲ



Sri Satguru Jagjit Singh Ji eLibrary NamdhariElibrary@gmail.com

ਵੀ ਨਹੀਂ ਕਿ ਪੰਨੂੰ ਹਰੇਕ 'ਤੇ ਹੀ ਡੁੱਲ੍ਹ ਡੁੱਲ੍ਹ ਪੈਂਦਾ ਹੋਵੇ। ਕਈ ਵਾਰ ਤਾਂ ਉਹ ਬਹੁਤ ਰੁੱਖਾ ਵੀ ਨਜ਼ਰ ਆਉਂਦਾ ਹੈ। ਮੈਂ ਸ਼ੁਰੂ ਵਿਚ ਉਸ ਵੱਲੋਂ ਦਿੱਤੀ 'ਰੰਮ' ਅਤੇ 'ਜੂਸ' ਦਾ ਜ਼ਿਕਰ ਕੀਤਾ ਸੀ। ਉਹਦੀ ਸ਼ਖ਼ਸੀਅਤ ਵਿਚ ਵੀ ਦੋਵੇਂ ਸਵਾਦ ਘੁਲੇ ਹੋਏ ਹਨ। ਕਈ ਵਾਰ ਬੜਾ ਕੌੜਾ ਤੇ ਰੁੱਖਾ ਤੇ ਕਈ ਵਾਰ ਨਿਰ੍ਹਾ ਮਿਠਾਸ ਦੀ ਮੂਰਤ। ਜਿਨ੍ਹਾਂ ਬੰਦਿਆਂ ਨੂੰ ਇੱਕ ਵਾਰ ਰੱਦ ਕਰ ਦਿੰਦਾ ਹੈ ਫਿਰ ਉਹ ਉਹਨਾਂ ਬਾਰੇ ਆਪਣੀ ਰਾਇ ਨੂੰ ਬਦਲਦਾ ਨਹੀਂ ਤੇ ਨਾ ਹੀ ਮਾਫ਼ ਕਰਦਾ ਹੈ। ਮੈਂ ਅਜਿਹੇ ਬੰਦਿਆਂ ਦੇ ਨਾਂ ਗਿਣ ਸਕਦਾ ਹਾਂ। ਉਂਜ ਵੀ ਕਈ ਵਾਰ ਤਾਂ ਅਗਲੇ ਦੀ ਸਾਧਾਰਨ ਗੱਲ ਨੂੰ ਇਸ ਅੰਦਾਜ਼ ਵਿਚ ਟੱਕਰੇਗਾ ਕਿ ਉਹ ਕਹਾਣੀ ਯਾਦ ਆ ਜਾਵੇਗੀ ਜਿਸ ਅਨੁਸਾਰ ਕਿਸੇ ਨੇ ਦੂਜੇ ਨੂੰ ਪੁੱਛਿਆ, "ਕਿੰਨੇ ਭਰਾ ਓ?"

ਅਗਲੇ ਨੇ ਕਿਹਾ, "ਤਿੰਨ।"

"ਜੇ ਚਾਰ ਹੁੰਦੇ ਤਾਂ ਫਿਰ ਕਿਹੜੀ ਮੇਰੀ ਲੱਤ ਭੰਨ ਲੈਂਦੇ।"

ਅਗਲੇ ਨੇ ਨਿਮਰਤਾ ਨਾਲ ਕਿਹਾ, "ਭਰਾਵਾ! ਮੈਂ ਤੈਨੂੰ ਕੀ ਆਖਿਐ?"

ਉਹ ਕਹਿੰਦਾ, "ਆਖ ਕੇ ਵੇਖ ਲੈ। ਵੇਖੀਂ ਬੂਥਾ ਨਾ ਭੰਨ ਦਿੱਤਾ ਤਾਂ!"

ਕਦੀ ਕਦੀ ਪੰਨੂੰ ਕਿਸੇ ਦੀ ਸਾਧਾਰਨ ਕੀਤੀ ਗੱਲ ਨੂੰ ਧੱਕੇ ਨਾਲ ਬਹਿਸ ਵਿਚ ਪਾਉਣ ਲਈ ਆਪਣੀ ਵਿਰੋਧੀ ਰਾਇ ਠਾਹ ਕਰਕੇ ਮਾਰਦਾ ਹੈ, ਜਦ ਕਿ ਉਸ ਸਮੇਂ ਉਸਦੀ ਲੋੜ ਨਹੀਂ ਹੁੰਦੀ। ਅਗਲਾ ਬੌਂਦਲ ਜਾਂਦਾ ਹੈ। ਪਾਰਕ ਵਿਚ ਬਾਬਿਆਂ ਨਾਲ ਬੈਠਿਆਂ ਜਿੱਥੇ ਉਹ ਗੱਲਾਂ-ਬਾਤਾਂ ਕਰਕੇ ਰੌਣਕ ਲਾ ਦਿੰਦਾ ਹੈ ਓਥੇ ਜਦੋਂ ਕਦੀ ਕਦੀ ਕਿਸੇ ਨਾਲ 'ਨੌਨ-ਇਛੂ' ਨੂੰ 'ਇਛੂ' ਬਣਾ ਕੇ ਗੱਲ ਨੂੰ ਧੱਕੇ ਨਾਲ ਬਹਿਸ ਵਿਚ ਪਾਉਣ ਦੀ ਕੋਸ਼ਿਸ਼ ਕਰ ਲੈਂਦਾ ਹੈ ਤਾਂ ਮੈਂ ਗੱਲ ਨੂੰ ਹਾਸੇ ਵਿਚ ਪਾ ਕੇ ਟਾਲਣ ਦਾ ਯਤਨ ਕਰਦਾ ਹਾਂ। ਮੇਰਾ ਭਾਵ ਸਮਝ ਕੇ ਪੰਨੂੰ ਵੀ ਹੱਸਣ ਲੱਗ ਪਵੇਗਾ। ਗੱਲ ਰਫ਼ਾ-ਦਫ਼ਾ ਹੋ ਜਾਂਦੀ ਹੈ ਤੇ ਪੰਨੂੰ ਬਾਬਿਆਂ ਦੀ ਅਤ੍ਰਿਪਤ ਆਤਮਾ ਨੂੰ ਤ੍ਰਿਪਤ ਕਰਨ ਲਈ ਕੋਈ ਲੁੱਚਾ ਲਤੀਫ਼ਾ ਛੂਹ ਲੈਂਦਾ ਹੈ।

ਪਰ ਫਿਰ ਵੀ ਜਿਹੜੀ ਗੱਲ ਉਸਨੂੰ ਖ਼ਰੀ ਲੱਗਦੀ ਹੈ ਉਸਨੂੰ ਕਰਨੋਂ ਵੀ ਉੱਕਦਾ ਨਹੀਂ; ਭਾਵੇਂ ਅਗਲੇ ਦੇ ਗੋਡੇ ਲੱਗੇ ਜਾਂ ਗਿੱਟੇ। ਫੇਰ ਅਗਲੇ ਪਲ ਜਾਂ ਅਗਲੇ ਦਿਨ ਚੇਤਾ ਆਉਣ 'ਤੇ ਕਿ 'ਬੰਦਾ ਤਾਂ ਨਰਾਜ਼ ਹੋ ਗਿਆ!', 'ਭੁੱਲ-ਚੁੱਕ ਮਾਫ਼ ਕਰਾਉਣ' ਲਈ ਵੀ ਤਤਪਰ ਹੋ ਜਾਂਦਾ ਹੈ। ਇੱਕ ਦਿਨ ਟਰਾਂਟੋ ਕਹਾਣੀ ਮੰਚ ਦੀ ਬੈਠਕ ਵਿਚ ਕਿਸੇ ਲੇਖਕ ਦੀ ਕਹਾਣੀ ਬਾਰੇ ਬੋਲਦਿਆਂ ਕਹਿੰਦਾ, "ਜੀ ਮੇਰੇ ਹਿਸਾਬ ਨਾਲ ਤਾਂ ਇਹ ਕਹਾਣੀ ਬਣਦੀ ਈ ਨਹੀਂ।" ਕਹਾਣੀਕਾਰ ਨੂੰ ਚੰਗਾ ਨਾ ਲੱਗਾ। ਅਗਲੇ ਦਿਨ ਪੰਨੂੰ ਮੈਨੂੰ ਆਖੇ, "ਕਹਾਣੀਕਾਰ ਆਪਣਾ ਨੇੜੇ ਦਾ ਯਾਰ ਏ। ਐਵੇਂ ਨਰਾਜ਼ ਕਰ ਬੈਠੇ। ਉਹਦੇ ਤੋਂ ਸੌਰੀ ਮੰਗ ਲੈਣੀਂ ਆਂ।"

ਮਾਫ਼ੀ ਮੰਗ ਲੈਣਾ ਵੱਡੇ ਦਿਲਾਂ ਦਾ ਕੰਮ ਹੈ। ਇਹੋ ਜਿਹਾ ਦਿਲ ਪੰਨੂੰ ਕੋਲ ਹੀ ਹੈ।

ਪਰ ਸੁਭਾਅ ਤਾਂ ਸੁਭਾਅ ਈ ਹੁੰਦਾ ਹੈ। ਛੇਤੀ ਕੀਤੇ ਬਦਲਦਾ ਨਹੀਂ। ਇੱਕ ਵਾਰ ਮੇਰੇ ਜਲੰਧਰ ਵਾਲੇ ਘਰ ਧੁੱਪੇ ਬੈਠੇ ਸਾਂ ਕਿ ਆਸਟ੍ਰੇਲੀਆ ਵਾਲੇ ਮੇਰੇ ਮਿੱਤਰ ਗਿਆਨੀ ਸੰਤੋਖ ਸਿੰਘ ਦਾ ਫ਼ੋਨ ਆਇਆ। ਉਸਨੇ ਪੰਨੂੰ ਦੇ ਹੱਥ ਪਿਛਲੇ ਸਾਲ ਆਪਣੀ ਜੀਵਨੀ-ਪੁਸਤਕ ਮੇਰੇ ਲਈ ਭੇਜੀ ਸੀ। ਉਹ ਪੰਨੂੰ ਨੇ ਵੀ ਪੜ੍ਹੀ ਹੋਈ ਸੀ। ਸੰਤੋਖ ਸਿੰਘ ਇਹ ਜਾਣ ਕੇ ਕਿ ਪੰਨੂੰ ਵੀ ਮੇਰੇ ਕੋਲ ਬੈਠਾ ਹੋਇਆ ਏ, ਆਪਣੀ ਕਿਤਾਬ ਬਾਰੇ ਰਾਇ ਪੁੱਛਣ ਲੱਗਾ। ਪੰਨੂੰ ਕਹਿੰਦਾ, "ਮੈਨੂੰ ਉਸ ਕਿਤਾਬ ਦਾ ਪਿਛਲਾ ਹਿੱਸਾ ਬਿਲਕੁਲ ਪਸੰਦ ਨਹੀਂ ਆਇਆ। ਤੁਸੀਂ ਜਿਹੜੇ ਸਿਆਸਤਦਾਨਾਂ ਤੋਂ ਪੰਜਾਬ ਦਾ ਭਵਿੱਖ ਸਵਾਰੇ ਜਾਣ ਦੀ ਆਸ ਰੱਖਦੇ ਓ,



Sri Satguru Jagjit Singh Ji eLibrary NamdhariElibrary@gmail.com

ਉਹਨਾਂ ਈ ਤਾਂ ਪੰਜਾਬ ਦੀ ਬੇੜੀ 'ਚ ਵੱਟ ਪਾਏ ਨੇ। ਤੁਸੀਂ ਮੈਨੂੰ ਉਹਨਾਂ ਦੀ ਚਮਚਾਗਿਰੀ ਕਰਦੇ ਲੱਗਦੇ ਓ। ਹਾਂ, ਪਹਿਲਾ ਹਿੱਸਾ ਚੰਗਾ ਹੈ, ਵਧੀਆ, ਪੜ੍ਹਨ ਵਾਲਾ।'' ਮੈਂ ਸੰਤੋਖ ਸਿੰਘ ਨੂੰ ਹੱਸਦਿਆਂ ਆਖਿਆ, ''ਭਾਈ ਸਾਹਿਬ! ਏਨੀ ਕਰਾਏ ਬਿਨਾਂ ਤੁਹਾਨੂੰ ਵੀ ਠੰਢ ਨਹੀਂ ਸੀ ਪੈਣੀ।''

ਬਿਨ ਮੰਗਿਆਂ ਸਲਾਹ ਦੇਣੀ ਚੰਗੀ ਤਾਂ ਨਹੀਂ ਹੁੰਦੀ। ਪਰ ਪੰਨੂੰ ਆਪਣਾ ਬੇਲੀ ਹੈ; ਇਸ ਲਈ ਕਦੀ ਕਦੀ ਸਲਾਹ ਦੇਣ ਦੀ ਗ਼ਲਤੀ ਕਰ ਲਈਦੀ ਹੈ। ਮੈਂ ਹੱਸ ਕੇ ਆਖਿਆ, ''ਹਜ਼ੂਰ! ਪਹਿਲਾਂ ਸਿੱਧਾ ਈ ਨੁਕਸ ਛਾਂਟਣ ਦੀ ਥਾਂ ਜੇ ਪਹਿਲਾਂ ਉਹਦੀ ਕਿਤਾਬ ਦੇ ਚੰਗੇ ਪੱਖ ਦੀ ਗੱਲ ਕਰ ਦਿੰਦੇ ਤਾਂ ਕੀ ਆਖ਼ਰ ਆ ਜਾਂਦੀ। ਜ਼ਰੂਰੀ ਏ ਕਿ ਪਹਿਲਾਂ ਅਗਲੇ ਦੀ ਛੋਈ ਈ ਲਾਹੀ ਜਾਵੇ?'' ਲਾਗੋਂ ਮਿਸਿਜ਼ ਪੰਨੂੰ ਵੀ ਕਹਿੰਦੇ, ''ਇਹਨਾਂ ਦੀ ਇਹ ਆਦਤ ਠੀਕ ਨਹੀਂ।'' ਮੈਂ ਹੱਸਿਆ, ''ਪਰ ਭੈਣ ਜੀ! ਬੀਬੀਆਂ ਨਾਲ ਇਹ ਰੁੱਖਾ ਨਹੀਂ ਬੋਲਦੇ। ਓਹਨਾਂ ਨਾਲ ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦੇ ਨੇ।'' ਮਿਸਿਜ਼ ਪੰਨੂੰ ਹੱਸ ਪਏ, ''ਆਹੋ, ਇਹ ਗੱਲ ਤਾਂ ਠੀਕ ਏ।''

ਮਿਸਿਜ਼ ਪੰਨੂੰ ਤੇ ਮੈਂ ਕਦੀ ਕਦੀ ਪੰਨੂੰ ਦੇ ਬੀਬੀਆਂ ਬਾਰੇ ਨਰਮ ਗੋਸ਼ੇ 'ਤੇ ਉਸ ਨਾਲ ਛੇੜ-ਛਾੜ ਕਰ ਲੈਂਦੇ ਹਾਂ। ਪੰਨੂੰ ਇਸ ਗੱਲ ਦਾ ਗੁੱਸਾ ਨਹੀਂ ਕਰਦਾ ਸਗੋਂ ਸਵਾਦ ਲੈਂਦਾ ਏ। ਮਿੰਨ੍ਹਾਂ ਮਿੰਨ੍ਹਾਂ ਹੱਸਦਾ ਰਹਿੰਦਾ ਏ।

''ਉਂਜ ਬੀਬੀਆਂ ਵੀ ਇਹਨਾਂ ਦਾ ਬੜਾ ਕਰਦੀਆਂ ਨੇ।''

ਮੇਰੀ ਸੁਣ ਕੇ ਮਿਸਿਜ਼ ਪੰਨੂੰ ਮੁੜ ਪੋਲਾ ਜਿਹਾ ਹੱਸਦੇ ਨੇ।

ਪੰਨੂੰ ਹੱਸਦਾ ਹੋਇਆ ਸਪਸ਼ਟੀਕਰਨ ਦਿੰਦਾ ਹੈ, ''ਓ ਭਾਈ! ਬੀਬੀਆਂ ਨੂੰ ਪਤੈ ਕਿ ਇਸ ਬੰਦੇ ਤੋਂ ਉਹਨਾਂ ਨੂੰ ਕੋਈ ਖ਼ਤਰਾ ਨਹੀਂ।''

ਉਸਦੀ ਗੱਲ ਸ਼ਾਇਦ ਠੀਕ ਵੀ ਏ। ਉਹ ਬੀਬੀਆਂ ਨਾਲ ਰਿਸ਼ਤੇ ਨੂੰ ਬੜੇ ਸੁਖਾਵੇਂ ਪੱਧਰ 'ਤੇ ਰੱਖਦਾ ਹੈ। ਉਹਦੇ ਬੋਲਾਂ ਤੇ ਵਿਹਾਰ ਵਿਚੋਂ ਬੀਬੀਆਂ ਨੂੰ ਕੋਈ ਮੈਲ਼ ਨਜ਼ਰ ਨਹੀਂ ਆਉਂਦੀ। ਏਸੇ ਕਰਕੇ ਪੰਨੂੰ ਨਾਲ ਉਹਨਾਂ ਦਾ ਡੂੰਘੀ ਅਪਣੱਤ ਦਾ ਰਿਸ਼ਤਾ ਬਣਿਆਂ ਰਹਿੰਦਾ ਹੈ। ਜੇ ਸੱਚਮੁੱਚ ਕਿਸੇ 'ਖ਼ਤਰੇ' ਦੀ ਗੱਲ ਹੋਵੇ ਤਾਂ ਇਸ ਖ਼ਤਰੇ ਦੀ ਘੰਟੀ ਸਭ ਤੋਂ ਪਹਿਲਾਂ ਸਾਡੇ ਭੈਣ ਜੀ (ਮਿਸਿਜ਼ ਪੰਨੂੰ) ਨੂੰ ਹੀ ਸੁਣ ਜਾਵੇਗੀ। ਜੇ ਉਹਨਾਂ ਨੇ ਪੰਨੂੰ ਨੂੰ ਹੇਠਾਂ ਬੇਸਮੈਂਟ ਵਿੱਚ ਜਾ ਕੇ ਕਿਸੇ 'ਬੀਬੀ' ਜਾਂ 'ਬਾਬੇ' ਨੂੰ ਘੰਟਿਆਂ ਬੱਧੀ ਕੰਪਿਊਟਰ ਸਿਖਾਉਣ ਦੀ ਆਗਿਆ ਦੇ ਰੱਖੀ ਹੈ ਤਾਂ ਸਮਝੋ, 'ਖ਼ਤਰੇ' ਵਾਲੀ ਸੱਚੀਂ ਕੋਈ ਗੱਲ ਨਹੀਂ। ਮਿਸਿਜ਼ ਪੰਨੂੰ ਬੇਫ਼ਿਕਰੀ ਨਾਲ ਉੱਪਰ ਬੈਠੇ ਟੀ ਵੀ ਵੇਖ ਰਹੇ ਹੁੰਦੇ ਨੇ। ਲੋੜ ਪੈਣ 'ਤੇ ਚਾਹ-ਪਾਣੀ ਵੀ ਥੱਲੇ ਦੇ ਆਉਂਦੇ ਨੇ। ਨਿਸਚੈ ਹੀ ਪਤਨੀ ਦਾ ਅਜਿਹਾ ਵਿਸ਼ਵਾਸ ਕਮਾਉਣਾ ਪੈਂਦਾ ਹੈ। ਪੰਨੂੰ ਨੇ ਇਹ ਵਿਸ਼ਵਾਸ ਕਮਾਇਆ ਹੋਇਆ ਹੈ। ਸੱਚੀ ਗੱਲ ਤਾਂ ਇਹ ਹੈ ਕਿ ਔਰਤ ਤਾਂ ਆਪਣੇ ਪਤੀ ਦੀ ਨਜ਼ਰ ਪਲ-ਛਿਣ ਵਿੱਚ ਪਛਾਣ ਲੈਂਦੀ ਹੈ। ਉਸਦਾ ਮਰਦ ਕਿਸੇ ਤੀਵੀਂ ਨੂੰ ਕਿਹੜੀ ਨਜ਼ਰ ਨਾਲ ਵੇਖਦਾ ਹੈ, ਉਹ ਪਹਿਲੀ ਨਜ਼ਰੇ ਤਾੜ ਜਾਂਦੀ ਹੈ। ਜਿੱਥੇ ਔਰਤ ਨੂੰ ਜ਼ਰਾ ਕੁ ਦਾਲ ਵਿੱਚ ਕਲਿੱਤਣ ਦਾ ਝੌਲਾ ਪਵੇ ਉਹ ਓਸੇ ਵੇਲੇ ਭਰੀ ਭਰਾਈ ਤੌੜੀ ਮੂਧੀ ਮਾਰ ਦਿੰਦੀ ਹੈ। ਜੇ ਅਜੇ ਤੱਕ ਪੰਨੂੰ ਦੀ ਦਾਲ ਰਿੱਝੀ ਜਾਂਦੀ ਹੈ ਤਾਂ ਜ਼ਾਹਿਰ ਹੈ ਮਿਸਿਜ਼ ਪੰਨੂੰ ਨੂੰ ਸੱਚਮੁੱਚ ਪੰਨੂੰ 'ਤੇ ਵਿਸ਼ਵਾਸ ਹੈ।

ਜੇ ਵਿਸ਼ਵਾਸ ਵਿੱਚ 'ਘਾਤ' ਦਾ ਮਾੜਾ ਜਿਹਾ ਸੰਸਾ ਹੋਵੇ ਓਥੇ ਸਾਵਧਾਨੀ



Sri Satguru Jagjit Singh Ji eLibrary NamdhariElibrary@gmail.com

